੧ੴ ਸਤਿਗੁਰਪ੍ਰਸਾਦਿ ॥

# ਗੁਰਮਤਿ ਵਿਆਖਿਆਨ

ਪ੍ਰਿੰ: ਹਰਿਭਜਨ ਸਿੰਘ
(ਭਾਈ ਸਾਹਿਬ)



ਸਿੰਘ ਬ੍ਰਦਰਜ਼
ਅੰਮ੍ਰਿਤਸਰ

# ਸਮਰਪਣ

**ਧੁਰੋਂ ਪਠਾਏ ਅਰਸ਼ੀ ਬਾਬੇ**
**ਦੀ**
**ਧੁਰ ਕੀ ਬਾਣੀ ਨੂੰ**

*ਜਿਸ ਦੀ ਲਗਨ ਦਾ ਸਦਕਾ ਹੀ ਅੱਜ ਤੋਂ ੫੦ ਸਾਲ ਪਹਿਲਾਂ*
*ਮੈਂ ਸ਼ਹੀਦ ਸਿਖ ਮਿਸ਼ਨਰੀ ਕਾਲਜ ਵਿਚ ਬਤੌਰ ਅਧਿਆਪਕ ਸੇਵਾ ਆਰੰਭੀ*
*ਤੇ*
*ਜੋ ਮੈਨੂੰ ਮੁੜ ਸ਼੍ਰੋ: ਗੁ: ਪ੍ਰ: ਕਮੇਟੀ ਦੀ ਐਡੀਸ਼ਨਲ ਸਕੱਤਰੀ ਦੀ ਸੇਵਾ ਤੋਂ ਪ੍ਰੇਰ ਕੇ*
*ਵਰਤਮਾਨ*
*ਅਤਿ ਉੱਤਮ ਕਾਰੇ ਲਾਉਣ ਦਾ ਕਾਰਨ ਬਣੀ।*

# ਮੁਖ-ਬੰਧ

*ਪ੍ਰੋ: ਦੀਵਾਨ ਸਿੰਘ ਐਮ.ਏ. (ਅੰਗਰੇਜ਼ੀ, ਫ਼ਾਰਸੀ, ਪੰਜਾਬੀ), ਪੀ-ਐਚ.ਡੀ.*
*ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ*

ਇਹ ਪੁਸਤਕ *ਗੁਰਮਤਿ ਵਿਆਖਿਆਨ* ਪ੍ਰਿੰ: ਹਰਿਭਜਨ ਸਿੰਘ ਦੇ ਧਾਰਮਕ ਲੇਖਾਂ ਦਾ ਸੰਗ੍ਰਹਿ ਹੈ। ਇਸ ਵਿਚ ਗੁਰਮਤਿ ਅਤੇ ਸਿੱਖ ਧਰਮ ਦੇ ਕਈ ਮਹੱਤਵਪੂਰਨ ਸਿਧਾਂਤਾਂ ਅਤੇ ਉਦੇਸ਼ਾਂ ਦੀ ਬੜੀ ਖੁੱਲ੍ਹੀ ਚਰਚਾ ਅਤੇ ਭਰਪੂਰ ਵਿਆਖਿਆ ਕੀਤੀ ਗਈ ਹੈ। ਪ੍ਰਿੰਸੀਪਲ ਸਾਹਿਬ ਦੇ ਬੜੇ ਲੰਮੇ ਅਤੇ ਦੀਰਘ ਧਾਰਮਕ ਤਜਰਬੇ ਤੇ ਅਧਿਐਨ ਦਾ ਨਿਚੋੜ ਇਨ੍ਹਾਂ ਲੇਖਾਂ ਵਿਚ ਵਿਦਮਾਨ ਹੈ। ਇਸ ਤਰ੍ਹਾਂ ਇਹ ਪੁਸਤਕ ਸਿੱਖ ਧਰਮ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਦੇ ਚਾਹਵਾਨ ਪ੍ਰਾਣੀਆਂ ਲਈ ਇਕ ਅਤਿ ਲਾਭਕਾਰੀ ਸੋਮਾ ਤੇ ਸਾਧਨ ਬਣ ਗਈ ਹੈ।

ਪ੍ਰਿੰਸੀਪਲ ਸਾਹਿਬ, ਨਾ-ਕੇਵਲ ਸਿੱਖਾਂ ਦੇ ਸ਼੍ਰੋਮਣੀ ਧਰਮ-ਪ੍ਰਚਾਰ-ਕੇਂਦਰ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ' ਦੇ ਕਾਫ਼ੀ ਸਮੇਂ ਤੋਂ ਅਧਿਆਪਕ ਅਤੇ ਪ੍ਰਿੰਸੀਪਲ ਦੀ ਉੱਚੀ ਪਦਵੀ ਦੇ ਸਵਾਮੀ ਚਲੇ ਆ ਰਹੇ ਹਨ; ਸਗੋਂ, ਸਿੱਖਾਂ ਦੇ ਸਭ ਤੋਂ ਸੁ-ਪ੍ਰਸਿੱਧ ਤੇ ਸੁਵਕਤਾ (Eloquent) ਪ੍ਰਚਾਰਕ (ਮਿਸ਼ਨਰੀ) ਤੇ ਵਿਆਖਿਆਕਾਰ ਮੰਨੇ ਗਏ ਹਨ। ਇਨ੍ਹਾਂ ਲੇਖਾਂ ਵਿਚ ਵੀ ਉਨ੍ਹਾਂ ਦੇ ਅਦੁੱਤੀ ਵਿਆਖਿਆ-ਕਾਰੀ ਗੁਣਾਂ ਅਤੇ ਉੱਤਮ ਭਾਸ਼ਨਕਾਰੀ-ਢੰਗਾਂ ਦੀ ਝਲਕ ਮਿਲ ਜਾਂਦੀ ਹੈ। ਉਨ੍ਹਾਂ ਦੇ ਲਿਖਣ-ਢੰਗ ਦੀ ਵਿਲੱਖਣ ਵਿਸ਼ੇਸ਼ਤਾ ਵੀ ਇਸੇ ਕਾਰਨ ਭਾਸ਼ਨਕਾਰੀ (Declamatory) ਕਲਾ-ਜੁਗਤੀਆਂ ਨਾਲ ਸੰਬੰਧਤ ਕੀਤੀ ਜਾ ਸਕਦੀ ਹੈ। ਇਕ ਅਸਲੋਂ ਮੌਲਿਕ ਤੇ ਉਪਯੋਗੀ ਲੇਖ 'ਅਨੰਦ-ਵਿਵਾਹ' ਦਾ ਪਹਿਲਾ ਵਾਕ ਲੇਖਕ ਦੀ ਸੁੰਦਰ ਸ਼ੈਲੀ ਦਾ ਸੂਚਕ ਹੈ :

> "ਜਿਵੇਂ ਮਾਲਣ ਫੁੱਲਾਂ ਦਾ ਹਾਰ ਗੁੰਦਣ ਸਮੇਂ ਅਖ਼ੀਰ ਉਤੇ ਇਕ ਵੱਡਾ ਸਾਰਾ ਫੁੱਲ ਗੁੰਦਦੀ ਅਤੇ ਉਸ ਨੂੰ ਮੇਰ (ਸ਼੍ਰੋਮਣੀ) ਫੁੱਲ ਆਖਦੀ ਹੈ, ਤਿਵੇਂ ਹੀ ਮਨੁੱਖ ਦੀ ਜੀਵਨ-ਤੋਰ ਵਿਚ ਜਿੰਨੀਆਂ ਵੀ ਧਾਰਮਕ ਜਾਂ ਸਮਾਜਕ ਰਸਮਾਂ ਆਉਂਦੀਆਂ ਹਨ, ਵਿਆਹ ਦੀ ਰੀਤ ਉਹਨਾਂ ਸਭਨਾਂ 'ਚੋਂ ਉੱਤਮ, ਸੁਭਾਵਕ ਅਤੇ ਸ਼੍ਰੋਮਣੀ ਮੰਨੀ ਗਈ ਹੈ।"

ਲੇਖਕ ਨੇ ਗੁਰਮਤਿ ਦੀ ਵਿਆਖਿਆ ਕਰਦੇ ਹੋਏ ਹੋਰ ਧਰਮ (ਹਿੰਦੂ ਧਰਮ, ਬੁੱਧ ਧਰਮ, ਇਸਲਾਮ, ਈਸਾਈ ਧਰਮ ਆਦਿ) ਸੰਸਾਰ ਦੇ ਪਰਮੁੱਖ ਧਰਮਾਂ ਦੇ ਤੁਲਨਾਤਮਕ

# ਮੁਖ-ਬੰਧ

*ਪ੍ਰੋ: ਦੀਵਾਨ ਸਿੰਘ ਐਮ.ਏ. (ਅੰਗਰੇਜ਼ੀ, ਫ਼ਾਰਸੀ, ਪੰਜਾਬੀ), ਪੀ-ਐਚ.ਡੀ.*
*ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ*

ਇਹ ਪੁਸਤਕ *ਗੁਰਮਤਿ ਵਿਆਖਿਆਨ* ਪ੍ਰਿੰ: ਹਰਿਭਜਨ ਸਿੰਘ ਦੇ ਧਾਰਮਕ ਲੇਖਾਂ ਦਾ ਸੰਗ੍ਰਹਿ ਹੈ। ਇਸ ਵਿਚ ਗੁਰਮਤਿ ਅਤੇ ਸਿੱਖ ਧਰਮ ਦੇ ਕਈ ਮਹੱਤਵਪੂਰਨ ਸਿਧਾਂਤਾਂ ਅਤੇ ਉਦੇਸ਼ਾਂ ਦੀ ਬੜੀ ਖੁੱਲ੍ਹੀ ਚਰਚਾ ਅਤੇ ਭਰਪੂਰ ਵਿਆਖਿਆ ਕੀਤੀ ਗਈ ਹੈ। ਪ੍ਰਿੰਸੀਪਲ ਸਾਹਿਬ ਦੇ ਬੜੇ ਲੰਮੇ ਅਤੇ ਦੀਰਘ ਧਾਰਮਕ ਤਜਰਬੇ ਤੇ ਅਧਿਐਨ ਦਾ ਨਿਚੋੜ ਇਨ੍ਹਾਂ ਲੇਖਾਂ ਵਿਚ ਵਿਦਮਾਨ ਹੈ। ਇਸ ਤਰ੍ਹਾਂ ਇਹ ਪੁਸਤਕ ਸਿੱਖ ਧਰਮ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਦੇ ਚਾਹਵਾਨ ਪ੍ਰਾਣੀਆਂ ਲਈ ਇਕ ਅਤਿ ਲਾਭਕਾਰੀ ਸੋਮਾ ਤੇ ਸਾਧਨ ਬਣ ਗਈ ਹੈ।

ਪ੍ਰਿੰਸੀਪਲ ਸਾਹਿਬ, ਨਾ-ਕੇਵਲ ਸਿੱਖਾਂ ਦੇ ਸ਼੍ਰੋਮਣੀ ਧਰਮ-ਪ੍ਰਚਾਰ-ਕੇਂਦਰ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ' ਦੇ ਕਾਫ਼ੀ ਸਮੇਂ ਤੋਂ ਅਧਿਆਪਕ ਅਤੇ ਪ੍ਰਿੰਸੀਪਲ ਦੀ ਉੱਚੀ ਪਦਵੀ ਦੇ ਸਵਾਮੀ ਚਲੇ ਆ ਰਹੇ ਹਨ; ਸਗੋਂ, ਸਿੱਖਾਂ ਦੇ ਸਭ ਤੋਂ ਸੁ-ਪ੍ਰਸਿੱਧ ਤੇ ਸੁਵਕਤਾ (Eloquent) ਪ੍ਰਚਾਰਕ (ਮਿਸ਼ਨਰੀ) ਤੇ ਵਿਆਖਿਆਕਾਰ ਮੰਨੇ ਗਏ ਹਨ। ਇਨ੍ਹਾਂ ਲੇਖਾਂ ਵਿਚ ਵੀ ਉਨ੍ਹਾਂ ਦੇ ਅਦੁੱਤੀ ਵਿਆਖਿਆ-ਕਾਰੀ ਗੁਣਾਂ ਅਤੇ ਉੱਤਮ ਭਾਸ਼ਨਕਾਰੀ-ਢੰਗਾਂ ਦੀ ਝਲਕ ਮਿਲ ਜਾਂਦੀ ਹੈ। ਉਨ੍ਹਾਂ ਦੇ ਲਿਖਣ-ਢੰਗ ਦੀ ਵਿਲੱਖਣ ਵਿਸ਼ੇਸ਼ਤਾ ਵੀ ਇਸੇ ਕਾਰਨ ਭਾਸ਼ਨਕਾਰੀ (Declamatory) ਕਲਾ-ਜੁਗਤੀਆਂ ਨਾਲ ਸੰਬੰਧਤ ਕੀਤੀ ਜਾ ਸਕਦੀ ਹੈ। ਇਕ ਅਸਲੋਂ ਮੌਲਿਕ ਤੇ ਉਪਯੋਗੀ ਲੇਖ 'ਅਨੰਦ-ਵਿਵਾਹ' ਦਾ ਪਹਿਲਾ ਵਾਕ ਲੇਖਕ ਦੀ ਸੁੰਦਰ ਸ਼ੈਲੀ ਦਾ ਸੂਚਕ ਹੈ:

> "ਜਿਵੇਂ ਮਾਲਣ ਫੁੱਲਾਂ ਦਾ ਹਾਰ ਗੁੰਦਣ ਸਮੇਂ ਅਖ਼ੀਰ ਉਤੇ ਇਕ ਵੱਡਾ ਸਾਰਾ ਫੁੱਲ ਗੁੰਦਦੀ ਅਤੇ ਉਸ ਨੂੰ ਮੇਰ (ਸ਼੍ਰੋਮਣੀ) ਫੁੱਲ ਆਖਦੀ ਹੈ, ਤਿਵੇਂ ਹੀ ਮਨੁੱਖ ਦੀ ਜੀਵਨ-ਤੋਰ ਵਿਚ ਜਿੰਨੀਆਂ ਵੀ ਧਾਰਮਕ ਜਾਂ ਸਮਾਜਕ ਰਸਮਾਂ ਆਉਂਦੀਆਂ ਹਨ, ਵਿਆਹ ਦੀ ਰੀਤ ਉਹਨਾਂ ਸਭਨਾਂ 'ਚੋਂ ਉੱਤਮ, ਸੁਭਾਵਕ ਅਤੇ ਸ਼੍ਰੋਮਣੀ ਮੰਨੀ ਗਈ ਹੈ।"

ਲੇਖਕ ਨੇ ਗੁਰਮਤਿ ਦੀ ਵਿਆਖਿਆ ਕਰਦੇ ਹੋਏ ਹੋਰ ਧਰਮ (ਹਿੰਦੂ ਧਰਮ, ਬੁੱਧ ਧਰਮ, ਇਸਲਾਮ, ਈਸਾਈ ਧਰਮ ਆਦਿ) ਸੰਸਾਰ ਦੇ ਪਰਮੁੱਖ ਧਰਮਾਂ ਦੇ ਤੁਲਨਾਤਮਕ

ਅਧਿਐਨ ਤੇ ਬਹੁ-ਪੱਖੀ ਗਿਆਨ ਦੀ ਥਾਂ-ਪਰ-ਥਾਂ ਸਹਾਇਤਾ ਲਈ ਹੈ। ਨਾਲ ਹੀ ਕਾਫ਼ੀ ਮਾਤਰਾ ਵਿਚ ਹੋਰ ਬੋਲੀਆਂ (ਅੰਗਰੇਜ਼ੀ, ਫ਼ਾਰਸੀ, ਉਰਦੂ ਆਦਿ) ਵਿਚੋਂ ਪ੍ਰਮਾਣ ਤੇ ਪੁਸ਼ਟੀ ਵਜੋਂ ਸੰਕੇਤ ਤੇ ਟੂਕਾਂ ਸ਼ਾਮਲ ਕਰ ਕੇ ਇਨ੍ਹਾਂ ਲੇਖਾਂ ਦੀ ਵਿਸ਼ੇਗਤ ਕੀਮਤ ਬਹੁਤ ਵਧਾ ਦਿਤੀ ਹੈ।

ਲੇਖ '੧ਓ ਸਤਿ' ਲੇਖਕ ਦੇ ਮੌਲਿਕ ਚਿੰਤਨ ਅਤੇ ਨਿੱਜੀ ਅਨੁਭਵ ਦੀ ਉਦਾਹਰਣ ਵਜੋਂ ਪੇਸ਼ ਕੀਤਾ ਜਾ ਸਕਦਾ ਹੈ। ਭਾਵੇਂ ਸੰਪਰਦਾਈ ਤੇ ਪਰੰਪਰਾਗਤ ਵਿਚਾਰ '੧ਓ ਸਤਿਨਾਮ' ਪਾਠ-ਕ੍ਰਮ ਦੇ ਹੱਕ ਵਿਚ ਹੈ, ਫਿਰ ਵੀ ਲੇਖਕ ਨੇ ਦਲੇਰੀ ਤੇ ਸਵੈ-ਵਿਸ਼ਵਾਸ ਨਾਲ ਆਪਣਾ ਨਵਾਂ ਮੱਤ ਇਸ ਵਿਸ਼ੇ ਸੰਬੰਧੀ ਪੇਸ਼ ਕੀਤਾ ਹੈ।

ਕੁਝ ਲੇਖ 'ਮਿੱਤਰ', 'ਸੁਆਰਥ' ਆਦਿ ਪੁਸਤਕ ਵਿਚ (ਪ੍ਰਿੰਸੀਪਲ ਸਾਹਿਬ ਸਿੰਘ ਦੇ ਕੁੱਝ ਧਾਰਮਕ ਲੇਖਾਂ ਤੋਂ ਇਲਾਵਾ ਸਰਵ-ਸਧਾਰਨ ਲੇਖਾਂ ਵਾਂਗ) ਅਜਿਹੇ ਹਨ ਜੋ ਧਾਰਮਕ ਪ੍ਰਸੰਗ ਤੋਂ ਵਖਰੇ ਕਰ ਕੇ ਵੀ ਪੜ੍ਹੇ ਤੇ ਵਿਚਾਰੇ ਜਾ ਸਕਦੇ ਹਨ। ਅਜਿਹੇ ਲੇਖਾਂ ਦੀ ਅੱਜ-ਕੱਲ੍ਹ ਦੇ ਲੌਕਿਕ (Secular) ਰੁਚੀ ਵਾਲੇ ਸਮੇਂ ਵਿਚ ਬੜੀ ਭਾਰੀ ਅਵੱਸ਼ਕਤਾ ਹੈ। ਇਨ੍ਹਾਂ ਲੇਖਾਂ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਲੇਖਕ ਕੇਵਲ ਇਕ ਧਾਰਮਕ ਵਿਦਵਾਨ ਤੇ ਪ੍ਰਚਾਰਕ ਹੀ ਨਹੀਂ ਸਗੋਂ ਨਿਰੋਲ ਸਾਹਿੱਤਕ ਯੋਗਤਾ ਅਤੇ ਰੁਚੀ ਦਾ ਵੀ ਧਾਰਨੀ ਹੈ।

ਮੈਂ ਪ੍ਰਿੰਸੀਪਲ ਸਾਹਿਬ ਨੂੰ ਇਸ ਪੁਸਤਕ ਦੇ ਪ੍ਰਕਾਸ਼ਿਤ ਕਰਨ 'ਤੇ ਧੰਨਤਾ ਦਾ ਪਾਤਰ ਸਮਝਦਾ ਹਾਂ, ਕਿਉਂਕਿ ਉਨ੍ਹਾਂ ਨੇ ਪੰਜਾਬੀ ਪਾਠਕਾਂ ਲਈ ਬੜੀ ਨਿੱਗਰ ਤੇ ਸੁਚੱਜੀ ਧਾਰਮਕ-ਸਦਾਚਾਰਕ ਅਗਵਾਈ ਦਾ ਇਕ ਅਮੁੱਲਾ ਭੰਡਾਰਾ ਤੇ ਸੁੰਦਰ ਲੇਖਣੀ ਦਾ ਇਕ ਮਹਿਕਦਾ ਗੁਲਦਸਤਾ ਪ੍ਰਸਤੁਤ ਕਰ ਦਿੱਤਾ ਹੈ।

(ਜਨਵਰੀ, 1974) **ਦੀਵਾਨ ਸਿੰਘ**

# ਦੋ ਸ਼ਬਦ

(ਪਹਿਲੀ ਐਡੀਸ਼ਨ)

ਗੁਰਸਿੱਖੀ ਅਥਵਾ ਗੁਰਮਤਿ ਮਾਰਗ ਨੂੰ, ਬ-ਜਾ ਤੌਰ ਉੱਤੇ, ਸੁਵੈਦ ਸਤਿਗੁਰੂ ਨਾਨਕ ਦੇਵ ਜੀ ਦਾ ਗਾਡੀ-ਰਾਹ ਕਰਕੇ ਵੀ ਦਰਸਾਇਆ ਗਿਆ ਹੈ ਅਤੇ ਖੰਨਿਓਂ ਤਿੱਖਾ ਤੇ ਵਾਲੋਂ ਨਿੱਕਾ, ਬਿਖਮ ਮਾਰਗ ਕਰਕੇ ਵੀ। 'ਪੰਥ', ਪਿਆਰਿਆਂ ਤੇ ਸਤਿਵਾਦੀ ਮਰਜੀਵੜਿਆਂ ਦਾ ਹੋਣ ਕਰਕੇ, ਇਹ ਬਿਖਮ ਵੀ ਹੈ; ਪਰੰਤੂ ਸਰਲ, ਸਾਦਾ, ਗ਼ੈਰ-ਰਸਮੀ ਤੇ ਕਰਮ-ਕਾਂਡ-ਰਹਿਤ ਪ੍ਰੇਮ-ਪੰਧ ਹੋਣ ਕਰਕੇ, ਜੀਵਨ-ਮੰਜ਼ਲ ਉਤੇ ਪਹੁੰਚਣ ਦਾ ਸ਼ਾਹ-ਰਾਹ ਵੀ। ਇਸ ਭਾਇ-ਭਗਤੀ ਮਾਰਗ ਦੀ ਸਭ ਤੋਂ ਵੱਡੀ ਖ਼ੂਬੀ ਇਸ ਦੇ 'ਇੱਕ-ਓਅੰਕਾਰੀ' ਲੋਕ-ਧਰਮ ਹੋਣ ਵਿਚ ਹੈ।

ਐਸੇ ਸੰਗਤਿ-ਧਰਮ ਦੀ ਵਿਆਖਿਆ ਸਤਿਗੁਰਾਂ ਤੋਂ ਛੁੱਟ, ਉਹਨਾਂ ਦੇ ਨਿਕਟ-ਵਰਤੀਆਂ, ਗੁਰਮੁਖਾਂ ਤੇ ਅੱਨ-ਵਿਦਵਾਨ ਵਿਅਕਤੀਆਂ ਵਲੋਂ "ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥" ਦੇ ਕਥਨ ਅਨੁਸਾਰ ਹੁੰਦੀ ਆਈ ਹੈ ਅਤੇ ਅੱਗੇ ਨੂੰ ਹੁੰਦੀ ਰਹੇਗੀ।

*ਗੁਰਮਤਿ ਵਿਆਖਿਆਨ* ਲੇਖ-ਸੰਗ੍ਰਹਿ ਪਾਠਕਾਂ ਦੀ ਸੇਵਾ ਵਿੱਚ ਭੇਟ ਕਰਨ ਸਮੇਂ ਲੇਖਕ, ਆਪਣੇ ਆਪ ਨੂੰ ਉਪਰੋਕਤ ਸ਼ਰੇਣੀਆਂ ਵਿਚੋਂ ਕੋਈ ਇੱਕ ਹੋਣ ਦਾ ਦਾਅਵੇਦਾਰ ਨਹੀਂ ਸਮਝਦਾ। ਅਜਿਹਾ ਸੋਚਣਾ ਹੀ ਮੇਰੇ ਲਈ 'ਹਉਮੈ-ਭਰਪੂਰ ਢੀਠਤਾ' ਤੁਲ ਹੋਵੇਗਾ।

ਹਾਂ, ਇਹਨਾਂ ਲੇਖਾਂ ਬਾਰੇ ਮੈਂ ਸੁਜਾਨ ਪਾਠਕਾਂ ਤੋਂ ਕੇਵਲ ਇਤਨੀ ਹੀ ਬਿਨੈ ਕਰਨ ਦੀ ਆਗਿਆ ਮੰਗਦਾ ਹਾਂ ਕਿ ਉਹਨਾਂ ਨੂੰ ਮੇਰੇ ਇਹ ਤੁੱਛ ਵਿਚਾਰ, ਆਮ ਕਰਕੇ, ਮੰਤਕੀ ਹੋਣ ਦੀ ਥਾਂ, ਵਧੇਰੇ ਕਰਕੇ, ਸੋਜ਼-ਭਰਪੂਰ ਤੇ ਦਿਲੀ-ਵੇਦਨਾ ਨਾਲ ਗੁੱਧੇ ਭਾਸਣਗੇ। ਇਹ ਮੇਰੇ ਦਿਲ ਦੀਆਂ ਗਹਿਰਾਈਆਂ ਵਿਚੋਂ, ਗੁਰੂ-ਬਾਣੀ ਦੇ ਓਟ ਆਸਰੇ, ਪੂਰਨ ਸ਼ਰਧਾ, ਸਿਦਕ ਤੇ ਵਿਸ਼ਵਾਸ ਨਾਲ ਭਿੱਜ ਕੇ ਬਾਹਰ ਆਏ ਹਨ, ਅਤੇ ਮੈਨੂੰ ਆਸ ਹੈ ਕਿ ਸੁਹਿਰਦ ਪਾਠਕ ਜੀ ਦੀ ਆਤਮਾ ਨੂੰ ਵੀ ਅਵੱਸ਼ ਟੁੰਬਣਗੇ ਤੇ 'ਆਪੇ ਦੀ ਖੋਜ', ਸਵੈ-ਪੜਚੋਲ ਤੇ 'ਗੁਰਮੁਖਿ ਗਾਡੀ-ਰਾਹ' ਦੇ ਪੰਧਾਊ ਬਣਨ ਲਈ ਭਰਪੂਰ ਪ੍ਰੇਰਨਾ ਦੇਣਗੇ।

*ਗੁਰਮਤਿ ਵਿਆਖਿਆਨ* ਦੀ ਲੇਖ-ਮਾਲਾ ਵਿਚ ਆਏ ਲੇਖ ਓਹਨਾਂ ਬਹੁਤ ਸਾਰੇ ਲੇਖਾਂ ਦਾ ਇੱਕ ਭਾਗ ਹੈ, ਜੋ ਸਮੇਂ ਸਮੇਂ *ਗੁਰਮਤਿ ਪ੍ਰਕਾਸ਼* ਅਥਵਾ ਹੋਰ ਮਾਸਕ ਪੱਤਰਾਂ ਤੇ ਪੱਤ੍ਰਕਾਵਾਂ ਵਿਚ ਛਪਦੇ ਰਹੇ। ਹਕੀਕਤ ਇਹ ਹੈ ਕਿ ਇਹਨਾਂ ਦਾ ਪੁਸਤਕ ਰੂਪ ਵਿਚ

ਛਪਣਾ ਵੀ ਸੁਹਿਰਦ ਪਾਠਕਾਂ ਦੀ ਪ੍ਰੇਰਨਾ ਤੇ ਪ੍ਰਸੰਸਾ ਦਾ ਸਦਕਾ ਹੀ ਸੰਭਵ ਹੋ ਸਕਿਆ ਹੈ। ਇਉਂ ਪ੍ਰਾਪਤ ਹੋਏ ਉਤਸ਼ਾਹ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ ਅਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਗੁਰਮਤਿ-ਲੇਖਾਂ ਦਾ ਦੂਜਾ ਸੰਗ੍ਰਹਿ ਵੀ ਸ਼ੀਘਰ ਹੀ ਉਨ੍ਹਾਂ ਦੀ ਸੇਵਾ ਵਿੱਚ ਪੁੱਜ ਜਾਵੇਗਾ।

ਅੰਤ ਵਿਚ ਮੈਂ ਪ੍ਰਕਾਸ਼ਕ 'ਸਿੰਘ ਬ੍ਰਦਰਜ਼' ਦਾ ਵੀ ਦਿਲੀ ਧੰਨਵਾਦੀ ਹਾਂ, ਜਿਨ੍ਹਾਂ ਦੇ ਪੁਰਸ਼ਾਰਥ, ਪ੍ਰੇਰਨਾ ਤੇ ਸਹਿਯੋਗ ਦਾ ਸਦਕਾ ਇਹ ਕਾਰਜ ਨੇਪਰੇ ਚੜ੍ਹਨ ਦੀ ਖ਼ੁਸ਼ੀ ਮਾਨਣ ਤੇ ਅਕਾਲ ਪੁਰਖ ਦਾ ਧੰਨਵਾਦ ਕਰਨ, ਦਾ ਅਵਸਰ ਇਸ ਕੀਟ ਨੂੰ ਪ੍ਰਾਪਤ ਹੋ ਸਕਿਆ।

ਸ੍ਰੀ ਅੰਮ੍ਰਿਤਸਰ — ਹਰਿਭਜਨ ਸਿੰਘ
੧ ਜਨਵਰੀ, ੧੯੭੪
(ਪੋਹ ਸੁਦੀ ਸਪਤਮੀ)

## ਦੂਜੀ ਐਡੀਸ਼ਨ

ਪੁਸਤਕ ਨੂੰ ਆਦਿ ਤੋਂ ਅੰਤ ਤਕ ਗਹੁ ਨਾਲ ਪੜ੍ਹਿਆ ਤੇ ਸੋਧਿਆ ਗਿਆ ਹੈ। ਕੁਝ ਲੇਖਾਂ ਵਿਚ ਵਾਧਾ ਵੀ ਹੋਇਆ ਹੈ। ਆਸ ਹੈ ਕਿ ਪਾਠਕ ਜੀ ਲਾਭ ਪ੍ਰਾਪਤ ਕਰਨਗੇ।

੧੬ ਜੁਲਾਈ, ੧੯੭੯ — ਹਰਿਭਜਨ ਸਿੰਘ

# ਤੀਜੀ ਐਡੀਸ਼ਨ

ਐਤਕੀਂ, ਫੇਰ, ਪੁਸਤਕ ਨੂੰ ਡਾਢੇ ਗਹੁ ਤੇ ਪ੍ਰੀਸ਼ਰਮ ਨਾਲ ਵਾਚ-ਵੀਚਾਰ ਕੇ ਕਈ ਥਾਈਂ ਲਾਭਦਾਇਕ ਵਾਧੇ ਕੀਤੇ ਗਏ ਹਨ। 'ਰੱਬ ਦੀ ਹੋਂਦ' ਲੇਖ ਸ਼ਾਮਲ ਹੋ ਜਾਣ ਨਾਲ ਹੁਣ ਲੇਖਾਂ ਦੀ ਗਿਣਤੀ ੨੪ ਹੋ ਗਈ ਹੈ। ਲੇਖ ਵਾਚਦਿਆਂ, ਮੈਂ ਕਈ ਵੇਰ, 'ਰੱਬੀ ਸ਼ੁਕਰਾਨੇ' ਤੇ ਗੁਰੂ-ਕ੍ਰਿਤੱਗਯਤਾ ਦੇ ਸਫੁੱਟ ਜਜ਼ਬੇ ਹੇਠ, ਨੇਤਰ ਸੱਜਲ ਹੋਇਆ ਤੇ 'ਆਲਮਿ-ਬੇਖ਼ੁਦੀ' ਵਿੱਚ ਗਵਾਚਾ। ਬਾਰ ਬਾਰ ਇਹੀ ਸੱਧਰ, ਅੰਦਰੋਂ ਪ੍ਰਬਲ ਹੋ ਉਠਦੀ ਸੀ ਕਿ ਕਿਵੇਂ ਪਿਆਰੇ ਗੁਰੂ ਨਾਨਕ ਦੀ ਅਜ਼ਮਤ-ਪ੍ਰਗਟਾਊ ਤੇ ਗੁਰਮਤਿ-ਗਿਆਨ-ਬਖਸ਼ੂ ਮੇਰੀਆਂ ਵੀਚਾਰ ਤੇ ਸਿਦਕ-ਭਿੰਨੀਆਂ ਇਹ ਰਚਨਾਵਾਂ ਦੇਸ਼ ਪ੍ਰਦੇਸ਼ ਦੀਆਂ ਵੱਧ ਤੋਂ ਵੱਧ ਬੋਲੀਆਂ ਵਿਚ ਛਪਣ ਅਤੇ ਧਰਮ-ਭੁਖੀਆਂ ਅਸ਼ਾਂਤ ਰੂਹਾਂ ਨੂੰ 'ਸਹਜ' ਭਿੱਜੇ ਜੀਵਨ ਦੀ ਰਮਜ਼ ਸਮਝਾਉਣ।

ਮੈਂ ਜੀਵਨ ਦੇ ੭੬ ਉਨ੍ਹਾਲ ਸਿਆਲ ਹੰਢਾ ਚੁੱਕਾ ਹਾਂ। ਪਤਾ ਨਹੀਂ ਪੌਣ ਦਾ ਬੁੱਲਾ ਕਦ ਏਧਰੋਂ ਆਵੇ ਤੇ 'ਹਯਾਤਿ ਜਾਵਦਾਂ ਦੀ ਤਜਦੀਦ' ਲਈ, ਓਧਰ ਉਡਾ ਕੇ ਲੈ ਜਾਵੇ; ਪਰ, ਮੈਨੂੰ ਪੂਰਨ ਵਿਸ਼ਵਾਸ ਹੈ ਕਿ ਇੱਕ ਦਿਨ ਐਸਾ ਅਵੱਸ਼ ਆਵੇਗਾ, ਜਦ ਇਹਨਾਂ ਲਿਖਤਾਂ ਵਿਚ ਸਮੋਏ ਸੱਚ ਨੂੰ, ਜੋ ਕਦੀ ਵੀ ਪੁਰਾਣਾ ਤੇ ਮੈਲਾ ਨਹੀਂ ਹੁੰਦਾ, ਵਿਸ਼ਵ-ਭਰ ਦੇ ਹੱਕ-ਪ੍ਰਸਤ ਲੋਕ ਸ਼ੌਕ ਤੇ ਸ਼ਰਧਾ ਨਾਲ ਪੜ੍ਹਨਗੇ ਅਤੇ ਨਿਰੰਕਾਰੀ ਬਾਬੇ ਦੇ ਅਬਦੀ ਗਿਆਨ ਤੋਂ ਫ਼ੈਜ਼ਯਾਬ ਹੋਣਗੇ। ਸੋ, ਇਹ ਫ਼ਰਜ਼ ਤੇ ਪੁੰਨ ਕਰਮ, ਮੈਂ ਵਸੀਅਤ ਦੇ ਰੂਪ ਵਿਚ ਆਪਣੇ ਸਪੁੱਤਰ ਸਤਿਨਾਮ ਸਿੰਘ ਅਤੇ ਮਹਿੰਗੇ ਮੁਲ ਵਿਹਾਝੇ, ਪਿਆਰੇ ਸ਼ਿੱਸ਼ਾਂ (ਵਿਦਿਆਰਥੀਆਂ) ਉੱਤੇ ਆਇਦ ਕਰਦਾ ਹਾਂ ਕਿ ਉਹ, ਇਸ 'ਗਿਆਨ-ਭੰਡਾਰ' ਨੂੰ ਜੇ ਸੂਰਜ ਨਾ ਬਣਾ ਸਕਣ ਤਾਂ 'ਸ਼ਮ੍ਹਾ ਰਾਹ-ਗੁਜ਼ਰ' ਬਣਾਉਣ ਲਈ ਹੀ ਹੰਭਲਾ ਮਾਰਦੇ ਰਹਿਣ।

ਅੰਤ ਵਿੱਚ ਮੈਂ ਆਪਣੇ ਸੁਹਿਰਦ ਤੇ ਕਦਰ-ਦਾਨ ਪਾਠਕਾਂ ਦਾ ਦਿਲੋਂ ਵਜੋਂ ਰਿਣੀ ਹਾਂ, ਜਿਨ੍ਹਾਂ ਦੇ ਸਨੇਹ-ਭਰਪੂਰ ਸਹਿਯੋਗ ਤੇ ਅਰਦਾਸ ਦਾ ਸਦਕਾ, ਮੈਂ ਸਦਾ, 'ਗੁਰੂ ਦੀ ਗੱਲ', ਬੇ-ਖ਼ੌਫ਼ ਹੋ ਕਹਿਣ ਤੇ ਅੰਕਿਤ ਕਰਨ ਲਈ ਉਤਸ਼ਾਹਤ ਰਿਹਾ ਹਾਂ।

*ਗੁਰੂ-ਚਰਨਨ-ਰੱਜ*
**ਹਰਿਭਜਨ ਸਿੰਘ**

੧੧੮੬/੧੮-ਸੀ,
ਚੰਡੀਗੜ੍ਹ-੧੬੦੦੧੮
ਮਿਤੀ ੧੬-੮-੮੫

ਗੁਰਿ ਪੂਰੈ ਹਰਿਨਾਮ ਸਿਧਿ ਪਾਈ

ਕੋ

ਵਿਰਲਾ

ਗੁਰਮਤਿ

ਚਲੈ

ਜੀਉ ॥

*(ਸ੍ਰੀ ਗੁਰੂ ਅਰਜਨ ਦੇਵ ਜੀ)*

ਰਾਮਕਲੀ ਮਹਲਾ ੫ (੮੮੩)

ਪਵਹੁ ਚਰਣਾ ਤਲਿ ਊਪਰਿ ਆਵਹੁ
ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ
ਤਉ ਦਰਗਹ ਸੁਖੁ ਪਾਵਹੁ ॥੧॥

ਸੰਤਹੁ ! ਐਸੀ ਕਥਹੁ ਕਹਾਣੀ ॥
ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ
ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥

ਪਰਪੰਚੁ ਛੋਡਿ ਸਹਜ ਘਰਿ ਬੈਸਹੁ
ਝੂਠਾ ਕਹਹੁ ਨ ਕੋਈ ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ
ਇਨ ਬਿਧਿ ਤਤੁ ਬਿਲੋਈ ॥੨॥

ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ
ਆਤਮੁ ਚੀਨਹੁ ਭਾਈ ॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ
ਕਿਸੁ ਸਿਉ ਕਰਹੁ ਬੁਰਾਈ ॥੩॥

ਸਤਿਗੁਰਿ ਮਿਲਿਐ ਮਾਰਗੁ ਮੁਕਤਾ
ਸਹਜੇ ਮਿਲੇ ਸੁਆਮੀ ॥
ਧਨੁ ਧਨੁ ਸੇ ਜਨ
ਜਿਨਿ ਕਲਿ ਮਹਿ ਹਰਿ ਪਾਇਆ
ਜਨ ਨਾਨਕ ਸਦ ਕੁਰਬਾਨੀ ॥੪॥੨॥

### ਵਿਸ਼ਵ-ਵਿਆਪੀ ਧਰਮ ਸੰਕਟ

### ਤੇ

# ਗੁਰੂ ਨਾਨਕ-ਨਿਰਮਲ ਪੰਥ

ਸੰਸਾਰਕ ਮਨੁੱਖ, ਆਮ ਕਰਕੇ, ਤਿੰਨਾਂ ਹਾਲਤਾਂ—ਰਜੁ ਗੁਣ, ਤਮੁ ਗੁਣ ਤੇ ਸਤਿ ਗੁਣ—ਵਿਚ ਵਰਤਦਾ ਹੈ। ਗੁੱਸੇ ਤੇ ਹੰਕਾਰ ਆਦਿ ਕਾਰਨ ਮਨੁੱਖ ਜਦ ਅਗਿਆਨੀ ਹੋ, ਹਨੇਰੇ (ਅਗਿਆਨਤਾ) ਵਿਚ ਵਿਚਰਦਾ ਹੈ ਤਾਂ ਉਸ ਵਿਚ ਤਾਮਸ ਗੁਣ ਪ੍ਰਧਾਨ ਹੁੰਦਾ ਹੈ; ਜਦ ਖ਼ਾਹਸ਼ਾਂ ਤੇ ਭੋਗਾਂ ਦੀ ਪ੍ਰਬਲਤਾ ਹੁੰਦੀ ਹੈ ਤਾਂ ਮਨੁੱਖ ਰਜੋ ਗੁਣੀ ਅਖਵਾਉਂਦਾ ਹੈ; ਪਰੰਤੂ, ਜਦ ਉਪਰੋਕਤ ਦੋਹਾਂ ਹਾਲਤਾਂ ਤੋਂ ਉਚੇਰਾ, ਵੈਰਾਗਵਾਨ ਹੋ, ਨੇਕੀ ਤੇ ਉਪਕਾਰ ਲਈ ਸਾਹਸ ਧਾਰਦਾ ਅਥਵਾ ਕਮਰਬਸਤਾ ਹੁੰਦਾ ਹੈ, ਤਾਂ ਉਸ ਵਿਚ ਸਤੋ ਗੁਣ ਦੀ ਪਰਧਾਨਤਾ ਹੁੰਦੀ ਹੈ। ਇਹਨਾਂ ਤਿੰਨਾਂ ਅਵਸਥਾ ਤੋਂ ਉਪਰ ਸਹਿਜ (ਤੁਰੀਆ) ਅਵਸਥਾ ਜਾਂ ਪਰਮ ਪਦ ਹੈ। ਇਸ ਅਵਸਥਾ ਨੂੰ ਪਹੁੰਚਿਆ ਮਨੁੱਖ ਬ੍ਰਹਮ ਗਿਆਨੀ ਹੁੰਦਾ ਹੋਇਆ, ਇਕ-ਰਸ, ਅਡੋਲ, ਸ਼ਾਂਤ ਤੇ ਸੰਤੁਲਤ ਜੀਵਨ ਜੀਊਂਦਾ ਹੈ।

'ਜ਼ਿੰਦਗੀ' ਕਸ਼ਮਕਸ਼ ਅਥਵਾ ਸੰਘਰਸ਼ ਦਾ ਦੂਜਾ ਨਾਂ ਹੈ ਤੇ ਇਹ ਸੰਘਰਸ਼ ਹੈ ਮਾਇਆ ਦੇ ਇਹਨਾਂ ਤਿੰਨਾਂ ਗੁਣਾਂ ਉੱਤੇ ਆਸਰਿਤ। ਭਗਤ ਕਬੀਰ ਜੀ ਨੇ ਰਜੋ, ਤਮੋ ਤੇ ਸਤੋ ਗੁਣਾਂ ਨੂੰ ਵੀ ਕਰਤਾਰ ਦੀ ਹੀ ਮਾਇਆ ਕਰਕੇ ਬਿਆਨਿਆ ਹੈ:

**ਰਜ ਗੁਣ, ਤਮ ਗੁਣ, ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ॥**

*(ਕੇਦਾਰਾ ਕਬੀਰ ਜੀ, ਪੰਨਾ ੧੧੨੩)*

ਵਾਸਤਵ ਵਿਚ ਸੰਸਾਰ ਦੇ ਇਸ ਵਚਿੱਤਰ ਨਾਟਕ ਦੀ ਇਹ ਸਾਰੀ ਖੇਡ, ਹੈ ਹੀ ਇਹਨਾਂ ਗੁਣਾਂ ਰੂਪੀ ਪਾਤਰਾਂ, ਅਥਵਾ ਮਾਇਆ ਦੀ ਹੋਂਦ ਕਰਕੇ। ਕਿਸੇ ਇੱਕ ਗੁਣ ਦਾ ਕਤੱਈ ਗ਼ਲਬਾ ਜਾਂ ਅਣਹੋਂਦ ਤਾਂ ਜੀਵਨ-ਖੇਡ ਨੂੰ ਖ਼ਤਮ ਕਰ ਦੇਵੇਗੀ, ਜਾਂ ਬੇ-ਜਾਨ ਤੇ ਬੇ-ਰਸ ਬਣਾ ਦੇਵੇਗੀ। ਜਗਤ ਵਿਚ ਜਦ ਸਤੋ ਗੁਣ ਦਾ ਬੋਲਬਾਲਾ ਹੁੰਦਾ ਹੈ ਤਾਂ ਇਸ ਨੂੰ ਸਤਿਜੁਗ ਦਾ ਨਾਂ ਦਿੱਤਾ ਜਾਂਦਾ ਹੈ ਅਤੇ ਜਦ ਲੋਕ ਵਧੇਰੇ ਤਮੋ ਜਾਂ ਰਜੋ ਗੁਣੀ ਹੋ ਜਾਂਦੇ ਹਨ ਤਾਂ ਕਲਜੁਗ ਦਾ। ਇਤਿਹਾਸ ਸ਼ਾਹਿਦ ਹੈ ਕਿ ਨਾ ਤਾਂ ਸਤਿਜੁਗ ਵਿਚ ਰਜੋ ਜਾਂ ਤਮੋ ਗੁਣ ਦਾ ਮਨੁੱਖੀ ਸੁਭਾਵ 'ਚੋਂ ਪੂਰਨ ਅਭਾਵ ਹੋ ਸਕਿਆ ਹੈ ਅਤੇ ਨਾ ਹੀ ਕਲਜੁਗ ਵਿੱਚ ਸਤੋ ਗੁਣ ਦਾ ਅਭਾਵ ਸੰਭਵ ਹੈ।

ਇਥੇ ਇਕ ਗੱਲ ਹੋਰ ਵੀ ਸਪੱਸ਼ਟ ਕਰਨੀ ਉਚਿੱਤ ਰਹੇਗੀ ਕਿ ਪ੍ਰਚਲਿਤ ਪੌਰਾਣਿਕ ਮਨੌਤ ਦੇ ਐਨ ਵਿਰੁੱਧ, ਗੁਰਮਤਿ ਵਿਚ, ਕਿਸੇ ਜੁਗ ਦੀ ਆਮਦ ਨਾਲ ਜੀਵਾਂ ਦੇ ਸੁਭਾਵ ਸੁਤੇ ਸਿੱਧ ਉਸ ਜੁਗ ਦੇ ਅਨੁਕੂਲ ਹੋਣੇ ਨਹੀਂ ਮੰਨੇ ਗਏ। ਹਕੀਕਤ ਇਹ ਹੈ ਕਿ ਜਦ ਜੀਵ ਚੰਗੇ ਜਾਂ ਮੰਦੇ ਸੁਭਾਵ ਅਧੀਨ ਭਲੇ ਜਾਂ ਬੁਰੇ ਕੰਮ ਕਰਦੇ ਹਨ ਤਾਂ ਉਹਨਾਂ ਦੇ ਕਰਮਾਂ ਅਨੁਸਾਰ ਉਸ ਸਮੇਂ ਨੂੰ ਸਤਿਜੁਗ ਜਾਂ ਕਲਜੁਗ ਦੀ ਸੰਗਿਆ ਦਿੱਤੀ ਜਾਂਦੀ ਹੈ। ਇਸ ਅਤਿ ਅਹਿਮ ਨੁਕਤੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਸਪੱਸ਼ਟ ਕਰਨ ਦਾ ਉਪਕਾਰ ਕਰਦੇ ਹਨ:

> **ਸੋਈ ਚੰਦੁ, ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ॥**
> **ਸਾ ਧਰਤੀ, ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ॥੧॥**
> **ਜੀਵਨ ਤਲਬ ਨਿਵਾਰਿ॥**
> **ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ॥੧॥ ਰਹਾਉ॥**
> **ਕਿਤੇ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ॥**
> **ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ॥੨॥**
> **ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ॥**
> **ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ॥੩॥.....**
>
> *(ਰਾਮਕਲੀ ਮ: ੧, ਪੰਨਾ ੯੦੨)*

ਪ੍ਰਭੂ ਵਲੋਂ ਪਠਾਏ ਤੇ ਵਰੋਸਾਏ ਮਹਾਂਪੁਰਸ਼ਾਂ ਦਾ ਸਦਾ ਇਹ ਜਤਨ[1] ਰਿਹਾ ਹੈ ਕਿ ਸੰਸਾਰ ਵੱਧ ਤੋਂ ਵੱਧ ਸਤੋ ਗੁਣੀ ਹੋਵੇ; ਲੋਕ ਸਬਰ, ਸੰਤੋਖ ਦੇ ਧਾਰਨੀ ਹੋਣ, ਹੱਕ ਹਲਾਲ ਦੀ ਕਿਰਤ ਕਰਨ, ਵੰਡ ਕੇ ਛਕਣ ਤੇ ਧਰਮੀ ਹੋਣ।

ਹਾਂ, ਜਿਸ ਧਰਮ ਦੇ ਧਾਰਨੀ ਹੋਣ ਉਤੇ ਆਮ ਕਰਕੇ ਇਤਨਾ ਜ਼ੋਰ ਦਿਤਾ ਜਾਂਦਾ ਹੈ ਉਸ ਦੀ ਵਾਸਤਵਿਕਤਾ ਤੋਂ ਜਾਣੂ ਹੋਣਾ ਭੀ ਜ਼ਰੂਰੀ ਹੈ। ਧਰਮ ਅੰਗ੍ਰੇਜ਼ੀ ਦੇ ਰਿਲੀਜਨ (Religion) ਸ਼ਬਦ ਤੋਂ ਕਿਤੇ ਵਿਸ਼ਾਲ ਖੇਤਰ ਦਾ ਸੂਚਕ ਹੈ। 'ਰਿਲੀਜਨ' ਲਾਤੀਨੀ ਦੇ ਸ਼ਬਦ ਰਿਲੀਗਿਓ (Religio) ਤੋਂ ਬਣਿਆ ਹੈ। ਇਸ ਦੇ ਅਰਥ ਹਨ: 'ਮੁੜ ਕੇ ਰੱਬ ਨਾਲ ਜੋੜਨਾ ਜਾਂ ਜੁੜਨਾ' ਅਥਵਾ ਇਹ ਕੁਝ ਕਰਨ ਦੇ ਸਾਧਨ; ਪਰੰਤੂ, ਧਰਮ ਸੰਸਕ੍ਰਿਤ ਦੇ 'ਧ੍ਰਿ' ਧਾਤੂ ਤੋਂ ਬਣਿਆ ਹੈ ਤੇ ਇਸ ਦੇ ਅਰਥ ਹਨ: ਜੋ ਸੰਸਾਰ ਨੂੰ ਧਾਰਨ ਕਰਦਾ ਹੈ; ਸ਼ੁਭ ਕਰਮ, ਮਜ਼ਹਬ, ਦੀਨ ਪੁੰਨ, ਰਿਵਾਜ, ਰੀਤ, ਫ਼ਰਜ਼, ਪ੍ਰਕ੍ਰਿਤੀ ਸੁਭਾਵ ਅਤੇ ਤੱਤਾਂ ਦੇ ਸ਼ਬਦ, ਸਪਰਸ਼, ਗੰਧ ਆਦਿ ਗੁਣ।[2]

ਵੀਚਾਰਵਾਨਾਂ ਨੇ ਧਰਮ ਦੇ ਦਸ ਮੁੱਖ ਅੰਗ ਇਉਂ ਵੀ ਮੰਨੇ ਹਨ:

---

1. ਦਰ ਦਹਰ, ਮਰਦਾਨਿ ਖ਼ੁਦਾ ਆਮਦ: ਅੰਦ॥
ਬਰ ਗੁਮ ਸ਼ੁਦਗਾਂ, ਰਹਨੁਮਾ ਆਮਲ: ਅੰਦ॥
ਗੋਯਾ, ਅਗਰ ਈਂ ਚਸ਼ਮਿ ਤੋ, ਮੁਸ਼ਤਾਕਿ ਖ਼ੁਦਾਸਤ,
ਮਰਦਾਨਿ ਖ਼ੁਦਾ, ਖ਼ੁਦਾਨੁਮਾ ਆਮਦ: ਅੰਦ॥ *(ਦੀਵਾਨਿ ਗੋਯਾ, ਭਾਈ ਨੰਦ ਲਾਲ ਜੀ)*
(ਭਾਵ—ਦੁਨੀਆ ਵਿੱਚ ਭੁੱਲੇ ਭਟਕੇ ਮਨੁੱਖਾਂ ਨੂੰ ਸੱਚ ਦਾ ਮਾਰਗ ਦੱਸਣ ਲਈ ਸਦਾ ਰੱਬ-ਰੂਪ ਮਹਾਂਪੁਰਸ਼ ਆਉਂਦੇ ਰਹਿੰਦੇ ਹਨ।)
2. *ਸੰਸਕ੍ਰਿਤ ਕੋਸ਼* ਵਿੱਚ 'ਧਰਮ' ਪਦ ਦੇ ੧੦੯ ਦੇ ਕਰੀਬ ਅਰਥ ਹਨ।

ਧੀਰਜ, ਖਿਮਾ, ਮਨ ਦਾ ਵੱਸ ਕਰਨਾ, ਚੋਰੀ ਦਾ ਤਿਆਗ, ਪਵਿੱਤਰਤਾ, ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਾ, ਨਿਰਮਲ ਬੁੱਧ, ਵਿਦਿਆ ਦਾ ਅਭਿਆਸ, ਸਤਿ,ਅਤੇ ਕ੍ਰੋਧ ਦਾ ਤਿਆਗ।

ਮੰਨੂੰ ਸਿਮ੍ਰਿਤੀ ਅਨੁਸਾਰ ਧਰਮ ਦੇ ਦਸ ਅੰਗ ਹਨ:

**ਧ੍ਰਤਿ, ਛਮਾ, ਦਮੋ ਅਸਤੇਯੰ, ਸ਼ੌਚ, ਮਿਨਿੰਦ੍ਰਯ, ਨਿਗ੍ਰਹਿ: ॥**
**ਧੀਰ, ਵਿਦਿਆ, ਸਤਯਮੋਧੋ, ਦਸਕਮ ਧ੍ਰਮ ਲਕਸ਼ਣਮ ॥** *(ਮਨੁ ਅ: ੬, ਸ: ੯੨)*

(ਸੰਤੋਖ, ਖਿਮਾ, ਮਨ ਤੇ ਕਾਬੂ ਕਰਨਾ, ਪਵਿੱਤਰਤਾ, ਕੁਝ ਗ੍ਰਹਿਣ ਨਾ ਕਰਨਾ, ਇੰਦ੍ਰੀਆਂ ਦਾ ਕਾਬੂ, ਧੀਰਜ, ਧਰਮ ਵਿਦਿਆ, ਸਚਾਈ, ਕ੍ਰੋਧ ਨਾ ਕਰਨਾ—ਧਰਮ ਦੇ ਇਹ ਦਸ ਲਛਣ ਹਨ।)

ਸਾਰਕੁਤਾਵਲੀ ਅਨੁਸਾਰ ਇਹ ਅੰਗ ਹਨ:

**ਖਿਮਾ, ਅਹਿੰਸਾ, ਦਯਾ, ਮ੍ਰਿਦ (ਕੋਮਲਤਾ), ਸਤ ਬਚਨ, ਤੱਪ, ਦਾਨ ॥**
**ਸੀਲ, ਸੰਤੋਖ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ ॥**

ਜੈਮਨੀ ਦਾ ਵੀਚਾਰ ਹੈ ਕਿ ਵੇਦ ਦਾ ਹੁਕਮ ਹੀ ਧਰਮ ਹੈ:

**ਨੋਦਨਾ ਲਕਸ਼ਣੋ ਅਰਥੋ ਧਰਮ:** *(ਪੂਰਬ ਮੀਮਾਂਸਾ, ਸੂਤ੍ਰ ੧)*

ਜੈਨੀ ਲੋਕ 'ਅਹਿੰਸਾ ਪਰਮੋ ਧਰਮਾ' ਸਿਧਾਂਤ ਦੇ ਧਾਰਨੀ ਹਨ, ਜਦ ਕਿ ਮਹਾਤਮਾ ਬੁੱਧ ਅਨੁਸਾਰ ਧਰਮ ਦੇ ਅਸ਼ਟ ਅੰਗ ਇਸ ਪਰਕਾਰ ਹਨ:

**ਸਦ ਵਿਸ਼ਵਾਸ, ਸਦ ਵਿਚਾਰ, ਸਦ ਵਾਕ, ਸਤਿ ਕਰਮ,**
**ਸਦ ਜੀਵਨ, ਸਤ ਪ੍ਰਯਤਨ, ਸਤਚਿੰਤਨ ਅਤੇ ਸਦ ਧਿਆਨ ॥**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰਿਆਂ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਨੂੰ ਇਉਂ ਦਰਸਾਇਆ ਹੈ:

(ੳ) **ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਮ: ੫, ਪੰਨਾ ੨੬੬)*

(ਅ) **ਸਗਲ ਮਤਾਂਤ, ਕੇਵਲ ਹਰਿ ਨਾਮ ॥**[1] *(॥੨੪॥ ਸੁਖਮਨੀ)*

ਇਹ ਧਰਮ ਇਕ ਹੈ ਪਰ ਮੱਤ ਅਨੇਕ, ਆਦਿ ਗੁਰੂ ਜੀ ਦਾ ਕਥਨ ਹੈ:

**ਏਕੋ ਧਰਮੁ ਦ੍ਰਿੜੈ, ਸਚੁ ਕੋਈ ॥** *(ਬਸੰਤੁ ਮ: ੧, ਪੰਨਾ ੧੧੮੮)*

ਧਰਮ ਦੇ ਉਪਰੋਕਤ ਵਖ ਵਖ ਲਛਣਾਂ ਦੀ ਵੀਚਾਰ, ਹੱਕ ਦੇ ਮੁਤਲਾਸ਼ੀਆਂ ਲਈ, ਇਸ ਤੱਤ ਨੂੰ ਉਜਾਗਰ ਕਰਦੀ ਹੈ ਕਿ ਸੱਚ-ਧਰਮ ਜੀਵ ਦੀਆਂ ਉਚੇਰੀਆਂ ਬਿਰਤੀਆਂ, ਸ਼ੁਭ-ਕਾਮਨਾਵਾਂ ਤੇ ਦੈਵੀ ਸਾਂਝਾਂ ਦਾ ਲਖਾਇਕ ਹੈ। ਧਰਮ ਕਦਾਚਿਤ ਸੰਪ੍ਰਦਾਇਕ ਨਹੀਂ

1. ਹਰੀ ਦੇ ਨਾਮ ਵਿੱਚ ਹੀ ਸਾਰੇ ਮਤ-ਮਤਾਂਤਰ ਆ ਜਾਂਦੇ ਹਨ; ਜਿਵੇਂ ਹਾਥੀ ਦੇ ਪੈਰ ਵਿਚ ਸਭ ਪੈਰ।

ਹੋ ਸਕਦਾ, ਅਤੇ ਜੋ ਸੰਪ੍ਰਦਾਇਕਤਾ ਦੇ ਤੰਗ ਦਾਇਰੇ ਵਿਚ ਬੱਝ ਕੇ, ਸਭ ਲਈ ਸਮਾਨ ਅਤੇ ਸਰਬ-ਦੇਸੀ ਤੇ ਸਰਬ-ਕਾਲੀ ਨਹੀਂ ਰਹਿੰਦਾ, ਉਹ ਧਰਮ ਨਹੀਂ। ਹਰੇਕ ਮਜ਼ਹਬ ਦੇ ਉੱਪਰ ਦੱਸੇ ਉਚੇਰੇ ਧਾਰਮਕ ਅੰਗ ਹੀ ਮਨੁੱਖ ਨੂੰ ਉਚੇਰੀ ਸੇਧ ਦੇ ਸਕਦੇ ਹਨ; ਪਰੰਤੂ ਇਸ ਦੇ ਦੂਸਰੇ ਨੇਮ, ਜਿਨ੍ਹਾਂ ਵਿਚੋਂ ਸ਼ਰ੍ਹਾ, ਰੀਤਾਂ-ਰਸਮਾਂ ਤੇ ਬਾਹਰ-ਮੁਖੀ ਕਾਇਦਿਆਂ-ਕਾਨੂੰਨਾਂ ਦਾ ਦਖ਼ਲ ਹੈ, ਆਪਸ ਵਿਚ ਦੀ ਵਖੇਵਾਂ ਪੈਦਾ ਕਰਦੇ ਹਨ। ਸੰਸਾਰ ਵਿਚ ਵਧੇਰੇ ਕਰਕੇ ਬਖੇੜਾ, ਇਹਨਾਂ ਵਿਤਕਰਿਆਂ ਕਾਰਨ ਹੀ ਵਾਪਰਦਾ ਰਿਹਾ ਹੈ।

ਜਿਹਾ ਕਿ ਇਸ ਲੇਖ ਦੇ ਅਰੰਭ ਵਿਚ ਹੀ ਸਵੀਕਾਰਿਆ ਗਿਆ ਹੈ, ਧਰਮ ਨੂੰ ਥੋੜਾ ਬਹੁਤ ਸੰਕਟ ਤਾਂ ਹਰੇਕ ਜੁਗ ਵਿੱਚ ਹੀ ਰਿਹਾ ਹੈ; ਪਰੰਤੂ ਜੋ ਸੰਕਟ ਇਸ ਉੱਤੇ ਅੱਜ ਦੇ ਚਤੁਰ ਤੇ ਵਿਗਿਆਨਕ ਜੁਗ ਵਿੱਚ ਵਿਆਪ ਰਿਹਾ ਹੈ, ਉਸ ਦੀ ਉਦਾਹਰਣ ਪਹਿਲਾਂ ਘਟ ਹੀ ਮਿਲਦੀ ਹੈ। ਧਰਮ ਨੂੰ ਵਰਤਮਾਨ ਜੁਗ ਦੇ ਵਿਸ਼ੇਸ਼ ਖ਼ਤਰੇ ਇਹ ਹਨ:

(ੳ) ਵਿਗਿਆਨ ਦੀ ਬ੍ਰਿੱਧੀ।

(ਅ) ਇਲਮ, ਅਕਲ ਤੇ ਤਰਕਵਾਦ ਦੀ ਪ੍ਰਧਾਨਤਾ ਅਤੇ ਸੱਚਾਈ ਦੀ ਖੋਜ ਲਈ ਕੇਵਲ ਯੁਕਤੀ ਤੇ ਦਲੀਲ ਉਤੇ ਆਧਾਰਤ ਪਰਖ-ਪੜਚੋਲ।

(ੲ) ਕਮਿਊਨਿਜ਼ਮ, ਮਾਦਾ ਪ੍ਰਸਤੀ, ਨਾਸਤਕਤਾ।

(ਸ) ਨਸ਼ਿਆਂ ਦੀ ਵਧ ਰਹੀ ਵਰਤੋਂ।

(ਹ) ਅਸਭਯ ਤੇ ਕਾਮ-ਭੜਕਾਊ ਸਾਹਿੱਤ, ਫ਼ੈਸ਼ਨ-ਪ੍ਰਸਤੀ, ਸਟੇਜ ਤੇ ਸਕਰੀਨ।

(ਕ) ਸਬਰ, ਸਿਦਕ ਤੇ ਸ਼ਰਧਾ ਦਾ ਅਭਾਵ ਅਤੇ ਸਵਾਰਥ ਤੇ ਭ੍ਰਿਸ਼ਟਾਚਾਰ ਦੀ ਪ੍ਰਧਾਨਤਾ।

(ਖ) ਧਰਮ ਦੇ ਪਰਦੇ ਹੇਠ ਅਧਰਮ, ਦੰਭ ਤੇ ਪਖੰਡ।

ਆਓ, ਹੁਣ ਉਪਰੋਕਤ ਕਾਰਨਾਂ ਦਾ ਸੰਖੇਪ ਵਿਸ਼ਲੇਸ਼ਣ ਕਰੀਏ ਤੇ ਵੇਖੀਏ ਕਿ ਸਿਖ-ਧਰਮ ਦੇ ਅਬਦੀ ਸਿਧਾਂਤ, ਮਨੁੱਖ ਨੂੰ, ਇਸ ਸੰਕਟ ਵਿੱਚ ਕਿਵੇਂ ਸਹਾਈ ਹੋ ਸਕਦੇ ਹਨ:

### (ੳ) ਵਿਗਿਆਨਕ ਖੋਜ ਤੇ ਪ੍ਰਾਪਤੀਆਂ

ਸਾਇੰਸ ਦੇ ਖੇਤਰ ਵਿਚ ਬੁੱਧੀ ਨੂੰ ਚਕ੍ਰਿਤ ਕਰਨ ਵਾਲੀ ਜੋ ਉੱਨਤੀ ਅਜੋਕੇ ਜੁਗ ਵਿਚ ਹੋਈ ਹੈ, ਉਸ ਨੇ ਜਿਥੇ ਪੁਰਾਣੀਆਂ ਗ਼ਲਤ ਮਨੌਤਾਂ, ਵਹਿਮਾਂ ਅਤੇ ਭਰਮਾਂ ਨੂੰ ਤਾਰ ਤਾਰ ਕਰਨ ਦਾ ਉਪਕਾਰ ਕੀਤਾ ਹੈ, ਉਥੇ ਆਤਮਾ ਤੇ ਪਰਮਾਤਮਾ ਵਰਗੀ ਸਦੀਵੀ ਸਚਾਈ ਨੂੰ ਵੀ ਮੰਨਣੋਂ ਇਨਕਾਰ ਕਰਨ ਦੀ ਭੁਲ ਵੀ ਕੀਤੀ ਹੈ। ਹੁਣ, ਮਨੁੱਖ ਹਰ ਵਸਤੂ ਦੇ ਕਾਰਜ ਦਾ ਕਾਰਨ ਲੱਭ ਲੈਣ ਲਈ ਬੇਸਬਰਾ ਹੈ। ਹੁਣ ਤਕ ਹੋਈ ਸਫਲਤਾ ਲਈ, ਉਹ ਬਜੋਂ ਤੌਰ ਉਤੇ ਮਾਣ ਨਾਲ ਕਹਿ ਸਕਦਾ ਹੈ ਕਿ:

**ਰਾਜ਼, ਕੁਦਰਤ ਨੇ ਇਨਸਾਂ ਸੇ ਛੁਪਾਏ ਤੋ ਬਹੁਤ,**
**ਮਗਰ, ਅਹਿਲਿ ਬਸੀਰਤ ਸੇ ਛੁਪਾਏ ਨ ਗਏ।**

[ਭਾਵ—ਕੁਦਰਤ ਨੇ ਮਨੁੱਖ ਤੋਂ ਬਹੁਤ ਭੇਤ ਲੁਕੋ ਰੱਖੇ, ਪਰੰਤੂ, ਉਹ ਡੂੰਘੀ ਨਜ਼ਰ (ਸੋਚ ਵਿਚਾਰ) ਵਾਲੇ ਲੋਕਾਂ ਪਾਸੋਂ ਲੁਕਾਏ ਨਾ ਜਾ ਸਕੇ।]

ਪਰੰਤੂ, ਇਤਨਾ ਕੁਝ ਜਾਣ ਲੈਣ ਉਪਰੰਤ ਵੀ ਇਸ ਸਚਾਈ ਤੋਂ ਵਿਗਿਆਨੀਆਂ ਨੂੰ ਵੀ ਇਨਕਾਰ ਨਹੀਂ ਕਿ ਜਾਣੇ ਗਏ ਨਾਲੋਂ, ਅਨਜਾਣਿਆ, ਕਰੋੜਾਂ ਗੁਣਾਂ ਵੱਧ ਹੈ। ਇਹ ਵੀ ਹਕੀਕਤ ਹੈ ਕਿ ਸਾਇੰਸਦਾਨ ਅਥਵਾ ਹੋਰ ਵਿਦਿਅਕ ਪ੍ਰਣਾਲੀਆਂ ਦੇ ਮਹਾਨ ਖੋਜੀ ਕੁਦਰਤ ਵਿਚ ਵਰਤ ਰਹੇ ਨੇਮਾਂ ਦਾ ਹੀ, ਜੋੜ ਤੋੜ ਰਾਹੀਂ, ਪਤਾ ਲਾ ਰਹੇ ਹਨ, ਆਪਣੇ ਪਾਸੋਂ ਕੋਈ ਨਵਾਂ ਕਾਨੂੰਨ ਕਾਇਦਾ ਨਾ ਹੀ ਉਹ ਬਣਾ ਸਕੇ ਹਨ ਅਤੇ ਨਾ ਹੀ ਬਣਾ ਸਕਣਗੇ। ਕਾਦਰ ਦੀ ਕੁਦਰਤ ਅਕੱਥ ਹੈ ਤੇ ਅਕੱਥ ਹੀ ਰਹੇਗੀ।

ਕਥਨਾ ਕਥੀ ਨ ਆਵੈ ਤੋਟਿ॥
ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ॥ *(ਜਪੁਜੀ)*

ਵਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੀ ਅਟੱਲ ਤੇ ਅੰਤਮ ਹੈ। ਇਸ ਸਚਾਈ ਨੂੰ ਹੋਰ ਹੱਕ-ਪ੍ਰਸਤ ਲੋਕ ਵੀ ਇਵੇਂ ਹੀ ਮੰਨਦੇ ਹਨ:

ਹਮ ਨੇ ਯੇ ਜਾਨਾ ਥਾ, ਕਿ ਇਲਮ ਸੇ ਕੁੱਛ ਜਾਨੇਂਗੇ,
ਜਾਨਾ ਤੋ ਯੇਹ ਜਾਨਾ, ਕਿ ਨਾ ਜਾਨਾ ਕੁਛ ਭੀ।

ਅੱਲਾਮਾ ਇਕਬਾਲ ਅਕਲ (ਗਿਆਨ, ਇਲਮ) ਅਤੇ ਦਿਲ (ਭਾਵਕਤਾ, ਪ੍ਰੇਮ, ਜਜ਼ਬਾ) ਦੇ ਸੰਬਾਦ ਸਮੇਂ, ਦਿਲ ਤੋਂ ਅਕਲ ਨੂੰ ਇਉਂ ਸੰਬੋਧਨ ਕਰਾਉਂਦਾ ਹੈ:

ਹੈ ਤੁਝੇ ਵਾਸਤਾ ਮਜ਼ਾਹਰ ਸੇ,
ਔਰ [1]ਬਾਤਨ ਸੇ ਆਸ਼ਨਾ ਹੂੰ ਮੈਂ।

ਇਲਮ ਤੁਝ ਸੇ, ਤੋ ਮਾਰਫ਼ਤ ਮੁਝ ਸੇ,
ਤੂੰ [2]ਖ਼ੁਦਾ-ਜ਼ੂ, ਖ਼ੁਦਾ-ਨੁਮਾ ਹੂੰ ਮੈਂ।.....
ਇਲਮ ਕੀ ਇੰਤਹਾ ਹੈ ਬੇਤਾਬੀ,
ਇਸ ਮਰਜ਼ ਕੀ ਮਗਰ ਦੁਆ ਹੂੰ ਮੈਂ।

ਜਦ ਪਹਿਲੇ ਪਹਿਲ ਵਿਗਿਆਨ ਦਾ ਜੁਗ ਸ਼ੁਰੂ ਹੋਇਆ ਤਾਂ ਵਿਗਿਆਨੀਆਂ ਵਲੋਂ, ਵਹਿਮਾਂ ਭਰਮਾਂ ਉੱਤੇ ਆਧਾਰਤ, ਬੇ-ਅਰਥ ਤੇ ਕਲਪਤ ਧਰਮ-ਵਿਸ਼ਵਾਸ ਕਾਰਨ, ਰੱਬ ਦੀ ਹੋਂਦ ਤੋਂ ਇਨਕਾਰ ਦਾ ਦੌਰ ਵੀ ਨਾਲ ਹੀ ਅਰੰਭ ਹੋ ਗਿਆ। ਉਹਨਾਂ ਨੂੰ ਇਹ ਗੁਮਾਨ ਹੋ ਗਿਆ ਕਿ ਉਹ ਤਜਰਬੇ ਨਾਲ ਹਰੇਕ ਕਾਰਜ ਦਾ ਕਾਰਨ ਲੱਭਣ ਦੇ ਸਮਰੱਥ ਹੋ ਗਏ ਹਨ ਅਤੇ ਜੋ ਸਿਧਾਂਤ ਉਹਨਾਂ ਦੀ ਖੋਜ ਤੇ ਪ੍ਰਯੋਗ ਉੱਤੇ ਪੂਰਾ ਨਹੀਂ ਉਤਰਦਾ, ਉਹ ਨਿਰਮੂਲ ਹੈ, ਇਕ ਵਹਿਮ ਹੈ; ਪਰੰਤੂ, ਜਦ ਉਹਨਾਂ ਦੀ ਅੱਜ ਦੀ ਖੋਜ, ਕੱਲ੍ਹ ਦੀ ਖੋਜ ਦੇ ਆਧਾਰ ਉੱਤੇ ਕੱਢੇ ਸਿੱਟਿਆਂ ਦਾ ਆਪ ਹੀ ਖੰਡਨ ਕਰਨ ਲੱਗੀ ਅਤੇ ਨਿੱਤ ਦੀਆਂ ਨਵੀਆਂ ਲਭਤਾਂ ਨੇ ਇਹ ਸਿੱਧ ਕਰ ਦਿੱਤਾ ਕਿ ਖੋਜੇ ਜਾਣ ਵਾਲੇ ਸਿਧਾਂਤਾਂ, ਰਚਨਾ ਤੇ ਉਸ ਦੇ ਗਿਆਨ

1. ਛੁਪਿਆ ਹੋਇਆ, ਸੂਖਮ।
2. ਖ਼ੁਦਾ ਨੂੰ ਢੂੰਡਣ ਵਾਲੀ।

ਦਾ ਕੋਈ ਅੰਤ ਨਹੀਂ, ਤਾਂ ਉਹਨਾਂ ਨੇ ਮਾਦਾ-ਪ੍ਰਸਤੀ ਤੇ ਨਾਸਤਕਤਾ ਵਲੋਂ ਫਿਰ ਆਸਤਕਤਾ ਵਲ ਮੋੜਾ ਪਾਇਆ। ਅੱਜ ਵਿਗਿਆਨੀ ਇਸ ਸਿੱਟੇ ਉੱਤੇ ਪੁੱਜੇ ਹਨ ਕਿ ਅਸਲੀ ਧਰਮ ਤੇ ਸਾਇੰਸ ਇਕ ਦੂਜੇ ਦੇ ਵਿਰੋਧੀ ਨਹੀਂ, ਸਗੋਂ ਸਹਾਇਕ ਹਨ। ਅਜਿਹੇ ਆਸਤਕ ਵਿਗਿਆਨੀਆਂ ਦੀ ਲਿਸਟ ਵਿੱਚ ਸਰ ਆਲਿਵਰ ਲਾਜ, ਸਰ ਵਿਲੀਅਮ ਟਾਮਸਨ, ਐਲਬਰਟ ਆਈਨਸਟਾਇਨ, ਲਾਰਡ ਕੈਲਵਿਨ, ਲਾਰਡ ਏਵਬਰੀ ਦੇ ਨਾਮ ਵਿਸ਼ੇਸ਼ ਤੌਰ ਦੇ ਵਰਣਨਯੋਗ ਹਨ।

ਹੁਣ ਤਾਂ ਸਾਇੰਸਦਾਨਾਂ ਨੇ ਵੀ ਸੰਨ ੧੯੬੪ ਵਿਚ ਹੋਈ ਵਿਸ਼ਵ ਸਾਇੰਸ-ਕਾਂਗਰਸ ਵਿਚ ਟੈਲੋਪੈਥੀ (ਦਿਲ ਦੀ ਸਾਇੰਸ) ਨੂੰ ਵੀ ਬਾਕਾਇਦਾ ਇਕ ਸਾਇੰਸ ਮੰਨ ਲਿਆ ਹੈ। ਸਿੱਖ ਸਤਿਗੁਰੂ ਸਦੀਆਂ ਪਹਿਲਾਂ, ਗੁਰਬਾਣੀ ਵਿੱਚ, ਨਾ-ਕੇਵਲ ਹੋਰ ਅਨੇਕ ਧਰਤੀਆਂ ਦਾ ਹੀ ਜ਼ਿਕਰ ਕਰਦੇ ਹਨ, ਸਗੋਂ ਕਰੋੜਾਂ ਸੂਰਜਾਂ ਤੇ ਖੰਡਾਂ ਬ੍ਰਹਿਮੰਡਾਂ ਆਦਿ ਦਾ ਵੀ। ਇਹੀ ਕਾਰਨ ਹੈ ਕਿ ਸਿੱਖ ਮੱਤ ਨੂੰ ਹੱਕੀ ਤੌਰ ਉਤੇ ਸਾਇੰਸ ਤੇ ਸਪੇਸ-ਜੁਗ ਦਾ ਧਰਮ ਮੰਨਿਆ ਗਿਆ ਹੈ। ਸਿੱਖੀ ਵਿਚ ਵਹਿਮ, ਭਰਮ, ਜੰਤਰਾਂ-ਮੰਤਰਾਂ ਤੇ ਅੰਧ-ਵਿਸ਼ਵਾਸ ਦੀ ਕਤਅਨ ਕੋਈ ਥਾਂ ਨਹੀਂ। ਇਹ ਇੱਕ ਵਿਚਾਰਸ਼ੀਲ, ਸਰਲ ਤੇ ਭਾਵ-ਪੂਰਤ ਧਰਮ ਹੈ।

### (ਅ) ਤਰਕਵਾਦ, ਯੁਕਤੀ ਤੇ ਪਰਖ-ਪੜਚੋਲ

ਕਿਸੇ ਗੱਲ ਨੂੰ ਸਿੱਧ ਕਰਨ ਲਈ ਵੀਚਾਰਵਾਨਾਂ ਨੇ ਅੱਠਾਂ ਵਿਚੋਂ, ਇਹ ਚਾਰ ਪ੍ਰਕਾਰ ਦੇ ਪ੍ਰਮਾਣ ਵਿਸ਼ੇਸ਼ ਮੰਨੇ ਹਨ : ਪ੍ਰਤੱਖਸ਼ ਪ੍ਰਮਾਣ, ਅਨੁਮਾਨ ਪ੍ਰਮਾਣ, ਉਪਮਾ ਪ੍ਰਮਾਣ ਤੇ ਸ਼ਬਦ ਪ੍ਰਮਾਣ। ਗੁਰਮਤਿ, ਜਗਿਆਸਾ-ਭਰਪੂਰ-ਖੋਜ, ਦਲੀਲ ਤੇ ਪਰਖ ਦੀ ਹਾਮੀ ਹੈ। ਪਰੰਤੂ, ਸਾਡੀ ਗਿਆਨ-ਸਮਰੱਥਾ, ਪ੍ਰਭੂ ਦੀ ਬੇਅੰਤਤਾ ਦੇ ਸਾਹਮਣੇ, ਅਤਿ ਨਿਗੂਣੀ ਤੇ ਹੇਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਸਤਕਵਾਦ, ਵਧੇਰੇ ਕਰਕੇ, ਪ੍ਰਭੂ ਦੀ ਬੇਅੰਤਤਾ ਦੇ ਵਿਸਮਾਦ ਵਿਚ ਗੁਆਚ ਜਾਣ ਉੱਤੇ ਆਧਾਰਤ ਹੈ। ਇਸ ਬੇਅੰਤਤਾ ਬਾਰੇ ਵੰਨਗੀ ਵਜੋਂ, ਆਪਣੇ ਸੂਰਜ-ਮੰਡਲ ਤੇ ਬ੍ਰਹਿਮੰਡ ਦੀ ਗੱਲ ਹੀ ਲੈ ਲਵੋ : ਸਾਡਾ ਸੂਰਜ ਕਰੋੜਾਂ ਤਾਰਿਆਂ (ਸੂਰਜਾਂ) ਦੇ ਜਮਘਟੇ, ਜਿਸ ਨੂੰ ਅਸੀਂ ਰੱਬ ਦਾ ਪਹਿਆ (Milky way, Galaxy of Stars) ਕਰ ਕੇ ਆਖਦੇ ਹਾਂ, ਦੇ ਸਿਰੇ 'ਤੇ ਇਕ ਨਿੱਕਾ ਜਿਹਾ ਤਾਰਾ ਹੈ। ਇਕ ਲੱਖ ਛਿਆਸੀ ਹਜ਼ਾਰ ਦੋ ਸੌ ਇੱਕਾਸੀ ਮੀਲ ਪ੍ਰਤਿ ਸੈਕਿੰਡ ਦੀ ਰਫ਼ਤਾਰ ਨਾਲ, ਇਸ ਦੀ ਰੌਸ਼ਨੀ ਅੱਠਾਂ ਮਿੰਟਾਂ ਵਿਚ ਧਰਤੀ ਤਕ ਪਹੁੰਚਦੀ ਹੈ। ਸੂਰਜ-ਮੰਡਲ ਵਿਚ ਨੌਂ ਵੱਡੇ ਸੱਯਾਰੇ (ਗ੍ਰਹਿ) ਤੇ ਇਕ ਹਜ਼ਾਰ ਦੇ ਕਰੀਬ ਛੋਟੇ ਗ੍ਰਹਿ ਹਨ। ਜੂਪੀਟਰ, ਜੋ ਸੂਰਜ ਤੋਂ ਦੂਰੀ ਦੇ ਹਿਸਾਬ ਨਾਲ ਪੰਜਵੇਂ ਥਾਂ ਹੈ, ਸਾਡੀ ਧਰਤੀ ਨਾਲੋਂ ੧੩੦੦ ਗੁਣਾ ਵੱਡਾ ਹੈ। ਸੂਰਜ-ਮੰਡਲ ਦੇ ਬਾਕੀ ਸਾਰੇ ਗ੍ਰਹਿਆਂ ਦਾ ਆਕਾਰ ਮਿਲ ਕੇ ੦.੧੩ ਬਣਦਾ ਹੈ, ਜਦ ਕਿ ਇਕੱਲੇ ਸੂਰਜ ਦਾ ੯੯.੮੭। ਇਹ ਗ੍ਰਹਿ, ਸੂਰਜ ਦੀ ਖਿੱਚ ਤੇ ਆਪਣੀ ਰਫ਼ਤਾਰ ਦੇ ਕਾਰਨ ਆਪਣੀ ਆਪਣੀ ਥਾਂ, ਬੱਝੇ ਫਿਰ ਰਹੇ ਹਨ। ਜਿਤਨਾ ਕੋਈ ਗ੍ਰਹਿ ਸੂਰਜ ਦੇ ਨੇੜੇ ਹੈ ਉਤਨਾ ਹੀ ਉਹ ਤੇਜ਼ੀ ਨਾਲ ਘੁੰਮ ਰਿਹਾ ਹੈ। ਸਭ ਤੋਂ ਨੇੜੇ ਦਾ ਗ੍ਰਹਿ ਮਰਕਰੀ, ਜੋ ਤਿੰਨ ਕਰੋੜ ੬੦ ਲੱਖ ਮੀਲ ਦੀ ਦੂਰੀ ਉਤੇ ਘੁੰਮ ਰਿਹਾ ਹੈ, ੩੦ ਮੀਲ ਫ਼ੀ ਸੈਕਿੰਡ ਦੀ ਰਫ਼ਤਾਰ ਨਾਲ, ੮੮ ਦਿਨਾਂ ਵਿਚ ਸੂਰਜ ਦੇ ਦੁਆਲੇ ਦਾ ਚੱਕਰ ਸੰਪੂਰਨ ਕਰਦਾ ਹੈ। ਪਰੰਤੂ, ਧਰਤੀ ਜੋ ਸੂਰਜ ਤੋਂ ਤੀਜੇ ਨੰਬਰ ਉਤੇ ੯ ਕਰੋੜ ੩੦ ਲੱਖ ਮੀਲ ਦੇ ਫ਼ਾਸਲੇ ਉਤੇ ਹੈ, ੧੮.੫ ਮੀਲ

ਫ਼ੀ ਸੈਕਿੰਡ ਦੀ ਚਾਲ ਨਾਲ ੩੬੫ ਕੁ ਦਿਨਾਂ ਵਿਚ ਸੂਰਜ ਦੁਆਲੇ ਇੱਕ ਚੱਕਰ ਪੂਰਾ ਕਰਦੀ ਹੈ। ਪਲੂਟੋ, ਜੋ ਸਭ ਤੋਂ ਦੂਰ ਹੈ, ਕੇਵਲ ਤਿੰਨ ਮੀਲ ਫ਼ੀ ਸੈਕਿੰਡ ਦੀ ਚਾਲ ਨਾਲ ੨੪੮ ਸਾਲ ਵਿਚ ਸੂਰਜ ਦੇ ਗਿਰਦ ਇੱਕ ਚੱਕਰ ਸੰਪੂਰਨ ਕਰਦਾ ਹੈ। ਸੂਰਜ, ਫ਼ੀ ਸੈਕਿੰਡ ੪੦ ਲੱਖ ਟਨ ਘੱਟਦਾ ਹੈ। ਪਰੰਤੂ, ਘਾਟੇ ਦੇ ਇਸ ਰੇਟ ਅਨੁਸਾਰ ਵੀ ਸੂਰਜ ਅੱਠ ਅਰਬ ਸਾਲ ਤਕ ਤੱਗਿਆ ਰਹੇਗਾ। ਦੱਖਣ ਖੰਡ ਵਿਚ, ਜੋ ਧਰਤੀ ਤੋਂ ਨੇੜੇ ਦਾ ਸੂਰਜ, ਪ੍ਰੋਕਸੀਮਾ ਸੈਂਟੋਰੀ ਹੈ, ਉਸ ਦੀ ਰੌਸ਼ਨੀ ਨੂੰ ਧਰਤੀ ਤਕ ਪੁਜਦਿਆਂ ੪.੩੪ ਰੌਸ਼ਨੀ ਸਾਲ ਲਗਦੇ ਹਨ, ਉਹ ਧਰਤੀ ਤੋਂ ੩ ਅਰਬ ਮੀਲ ਤੋਂ ਵਧ ਦੀ ਦੂਰੀ ਉਤੇ ਹੈ। ਜਿਸ ਬ੍ਰਹਿਮੰਡ ਦਾ ਇਕ ਨਿੱਕਾ ਜਿਹਾ ਹਿੱਸਾ ਸਾਡਾ ਸੂਰਜ-ਮੰਡਲ ਹੈ, ਉਸ ਵਿਚ ਇਕ ਅਰਬ ਦੇ ਕਰੀਬ ਹੋਰ ਸੂਰਜ-ਮੰਡਲ ਹਨ ਅਤੇ ਅਜਿਹੇ ਅਰਬਾਂ ਹੀ ਬ੍ਰਹਿਮੰਡ ਮਨੁੱਖ ਦੇ ਖੋਜ-ਖੇਤਰ ਵਿਚ ਆ ਚੁੱਕੇ ਹਨ। ਇੱਕ ਬ੍ਰਹਿਮੰਡ ਦਾ ਆਕਾਰ ਏਨਾ ਵੱਡਾ ਹੈ ਕਿ ਜੇ ਸੂਰਜ ਦੀ ਰੌਸ਼ਨੀ ਇਕ ਸਿਰੇ ਤੋਂ ਦੂਜੇ ਸਿਰੇ ਤਕ ਜਾਵੇ ਤਾਂ ਇਸ ਨੂੰ ੯੦,੦੦੦ (ਨੱਬੇ ਹਜ਼ਾਰ) ਰੌਸ਼ਨੀ-ਸਾਲਾਂ ਦਾ ਸਮਾਂ ਲਗੇਗਾ।

ਕੇਵਲ ਅਕਾਸ਼-ਮੰਡਲ ਦੀ ਨਿਤ ਦੀ ਨਵੀਂ ਖੋਜ ਤੇ ਲਭਤ ਦਾ ਇਹ ਹਾਲ ਹੈ ਕਿ ਕੁਝ ਸਮਾਂ ਪਹਿਲਾਂ ਸੂਰਜਾਂ ਦਾ ਇੱਕ ਨਵਾਂ ਜਮਘਟਾ ਲਭਿਆ ਗਿਆ ਸੀ, ਜਿਸ ਦੀ ਰੌਸ਼ਨੀ ਸਾਡੀ ਧਰਤੀ ਤਕ ਪੁਜਦਿਆਂ ਪੰਜ ਅਰਬ ਰੌਸ਼ਨੀ-ਸਾਲ ਲਗਦੇ ਹਨ। ਪ੍ਰੰਤੂ, ਹੁਣੇ ਹੁਣੇ ਅਮਰੀਕਾ ਨੇ ਇਕ ਹੋਰ ਐਸੀ Galaxy of Stars (ਸੂਰਜਾਂ ਦਾ ਜਮਘਟਾ) ਲਭਿਆ ਹੈ, ਜਿਸ ਦੀ ਰੌਸ਼ਨੀ ਏਥੇ ਅੱਠ ਅਰਬ ਰੌਸ਼ਨੀ-ਸਾਲਾਂ ਵਿਚ ਪਹੁੰਚੇਗੀ। ਇਹ ਅਤਿ ਸੰਖੇਪ ਵੇਰਵਾ ਆਪਣੇ ਆਕਾਸ਼ ਮੰਡਲ ਦਾ ਹੈ।

ਕੌਣ ਜਾਣ ਸਕਦਾ ਹੈ ਕਿ ਕੱਲ੍ਹ ਦੀ ਖੋਜ ਸਾਨੂੰ ਕਿੱਥੇ ਲੈ ਜਾਵੇ!

ਹੁਣ ਵੇਖੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਸਤਿਗੁਰਾਂ ਦੇ ਇਹ ਬਚਨ (ਸ਼ਬਦ) ਕਿਤਨੇ ਯਥਾਰਥ ਤੇ ਸਾਇੰਸ ਦੀ ਲਭਤ ਨਾਲ ਮੇਲ ਖਾਂਦੇ ਹਨ:

(ੳ) **ਧਰਤੀ ਹੋਰੁ ਪਰੈ ਹੋਰੁ ਹੋਰੁ ॥** *(ਜਪੁਜੀ)*

(ਅ) **ਕੇਤੇ ਇੰਦ, ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ ॥** *(ਜਪੁਜੀ)*

(ੲ) **ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ ॥**
*(ਸੋਰਠਿ ਮ: ੫, ਪੰਨਾ ੬੧੨)*

(ਸ) **ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥੨੧॥** *(ਜਪੁਜੀ)*

ਗੁਰਦੇਵ, ਸਿੱਖ ਨੂੰ ਇਸ ਗੱਲ ਤੋਂ ਵੀ ਸਾਵਧਾਨ ਕਰਦੇ ਹਨ ਕਿ ਉਹ ਪ੍ਰਭੂ ਦਾ ਵਿਸ਼ਵਾਸ਼ ਅਥਵਾ ਨਾਮ ਰੂਪੀ ਵੱਖਰ ਖ਼ਰੀਦਣ ਤੋਂ ਪਹਿਲਾਂ ਪੂਰੀ ਪੂਰੀ ਪਰਖ ਪੜਚੋਲ ਕਰੇ। ਫ਼ੁਰਮਾਨ ਹੈ:

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ ॥**
**ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ ॥੨॥** *(ਮ: ੧, ਪੰਨਾ ੧੪੧੦)*

ਹੋਰ ਫ਼ੁਰਮਾਨ ਹੈ:

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥੧॥** (੨੦)

*(ਸਾਰੰਗ ਕੀ ਵਾਰ, ਸਲੋਕ ਮ: ੧, ਪੰਨਾ ੧੨੪੫)*

ਤਥਾ— **ਵਿਦਿਆ ਵੀਚਾਰੀ, ਤਾਂ ਪਰਉਪਕਾਰੀ ॥** *(ਆਸਾ ਮ: ੧, ਪੰਨਾ ੩੫੬)*

ਹਾਂ ਜੀ, ਗੁਰਦੇਵ ਕੇਵਲ ਉਸ ਗਿਆਨ, ਦਲੀਲ ਤੇ ਵਿਦਿਆ ਦੇ ਹੀ ਹਾਮੀ ਹਨ ਜੋ ਮਨੁੱਖ ਨੂੰ ਨਿਰਮਲ ਤੇ ਬਿਬੇਕ ਬੁੱਧ ਬਖ਼ਸ਼ੇ ਅਤੇ ਹਉਮੈ, ਲਬ, ਲੋਭ ਤੇ ਬੇ-ਸਿਦਕੀ ਤੋਂ ਬਚਾਵੇ; ਨਹੀਂ ਤਾਂ "ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ" ਵਾਲੀ ਗੱਲ ਹੋਵੇਗੀ। ਉਪਨਿਸ਼ਦਾਂ ਦਾ ਮੱਤ ਹੈ ਕਿ ਈਸ਼ਵਰ ਨੂੰ ਦਲੀਲ ਨਾਲ ਸਿਧ ਨਹੀਂ ਕੀਤਾ ਜਾ ਸਕਦਾ— ਈਸ਼ਵਰਾਸਿੱਧੇ। ਨਿਰਗੁਣ ਸਰੂਪ ਵਿਚ ਉਸ ਦਾ ਕੋਈ ਚੱਕਰ ਚਿਹਨ, ਰੇਖ ਭੇਖ ਨਾ ਹੋਣ ਕਰਕੇ ਉਹ ਇਹਨਾਂ ਬਾਹਰੀ ਅੱਖਾਂ ਨਾਲ ਵੇਖ ਸਕਣਾ ਸੰਭਵ ਨਹੀਂ। ਹਾਂ, ਕੁਦਰਤ ਦੇ ਬਚਿੱਤ੍ਰ ਚਿੱਤਰ ਦੇ ਇਸ ਚਿਤੇਰੇ (ਹਰੀ) ਨੂੰ ਕੇਵਲ ਅੰਦਰੂਨੀ ਅੱਖਾਂ ਨਾਲ ਹੀ ਮਹਿਸੂਸਿਆ ਤੇ ਮਾਣਿਆ ਜਾ ਸਕਦਾ ਹੈ। ਉਹਨਾਂ ਅੱਖਾਂ ਦਾ ਜ਼ਿਕਰ ਕਰਦੇ ਹੋਏ ਗੁਰਦੇਵ ਫ਼ੁਰਮਾਉਂਦੇ ਹਨ:

**ਨਾਨਕ, ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥**

*(ਮ: ੫, ਪੰਨਾ ੧੧੦੦)*

ਤਥਾ— **ਅਖੀਂ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**

ਭਾਈ ਨੰਦ ਲਾਲ ਜੀ ਗੋਯਾ ਇਸੇ ਹਕੀਕਤ ਦਾ ਪ੍ਰਗਟਾਅ ਇਉਂ ਕਰਦੇ ਹਨ:

**ਗੋਯਾ ! ਗਰ ਆਂ ਜਮਾਲ, ਦੀਦਨ ਦਾਰੀ,**
**ਅਜ਼ ਖ਼ੁਦ, ਹਵਸਿ ਮੇਲ, ਰਮੀਦਨ ਦਾਰੀ।**
**ਅਜ਼ੀਂ ਦੀਦ: ਮਬੀਂ ਕਿ ਹਜਾਬਸਤ ਤੁਰਾ,**
**ਬੇ ਦੀਦ: ਬਬੀਂ, ਹਰ ਆਂਚਿ: ਦੀਦਨ ਦਾਰੀ।** *(ਰੁਬਾਈ-੧੮)*

[ਭਾਵ—ਹੇ ਗੋਯਾ! ਜੇ ਤੂੰ ਪ੍ਰਭੂ ਦਾ ਜਲਵਾ ਵੇਖਣ ਦੀ ਚਾਹ ਰਖਦਾ ਹੈਂ ਤਾਂ ਆਪਣੇ ਆਪ ਤੋਂ, ਖ਼ਾਹਸ਼ਾਂ ਦੇ ਜਨੂੰਨ ਨੂੰ ਦੌੜਦਾ ਕਰ; ਭਾਵ ਦੂਰ ਕਰ ਦੇ। ਇਨ੍ਹਾਂ ਅੱਖਾਂ ਨਾਲ ਨਾ ਵੇਖ, ਇਹ ਤਾਂ ਤੇਰੇ ਤੇ ਪ੍ਰਭੂ ਵਿਚਕਾਰ ਪਰਦਾ ਹਨ। ਤੂੰ ਉਸ ਰੱਬ ਨੂੰ ਬਿਨਾਂ ਅੱਖਾਂ ਦੇ ਦੇਖ, ਜਿਸ ਨੂੰ ਕਿ ਤੂੰ ਵੇਖਣ ਦੀ ਤਮੰਨਾ ਰਖਦਾ ਹੈਂ।]

ਇਸ ਨੁਕਤੇ ਦੀ ਹੋਰ ਪੁਸ਼ਟੀ ਲਈ ਡਾਕਟਰ ਇਕਬਾਲ ਦੇ ਨਜ਼ਰੀਏ ਨੂੰ ਵੀ ਬਿਆਨ ਕਰਨਾ ਵਾਜਬ ਰਹੇਗਾ:

**ਜ਼ਾਹਰ ਕੀ ਆਂਖ ਸੇ ਨ ਤਮਾਸ਼ਾ ਕਰੇ ਕੋਈ,**
**ਹੋ ਦੇਖਨਾ, ਤੋ [1]ਦੀਦਾਇ ਦਿਲ, [2]ਵਾ ਕਰੇ ਕੋਈ।**
**ਹੋ ਦੀਦ ਕਾ ਜੋ ਸ਼ੌਕ, ਤੋ ਆਂਖੋਂ ਕੋ ਬੰਦ ਕਰ,**
**ਹੈ ਦੇਖਨਾ ਯਹੀ, ਕਿ ਨਾ ਦੇਖਾ ਕਰੇ ਕੋਈ।**

---

1. ਦਿਲ ਦੀਆਂ ਅੱਖਾਂ 2. ਖੋਲ੍ਹੇ

ਸੋ, ਪਰਮਾਤਮਾ ਅਰੂਪ, ਅਗੰਮ, ਅਗੋਚਰ, ਲਾ-ਸ਼ਰੀਕ ਤੇ ਅਦੁੱਤੀ ਹੋਣ ਕਰਕੇ ਪਰਤੱਖ ਪ੍ਰਮਾਣ, ਉਪਮਾ ਪ੍ਰਮਾਣ ਜਾਂ ਅਨੁਮਾਨ ਪ੍ਰਮਾਣ ਨਾਲ ਸਿਧ ਨਹੀਂ ਹੋ ਸਕਦਾ। ਉਸ ਦੀ ਹੋਂਦ ਕੇਵਲ 'ਸ਼ਬਦ' ਅਥਵਾ 'ਸਾਖੀ' ਪ੍ਰਮਾਣ ਦੁਆਰਾ ਹੀ ਸਿੱਧ ਕੀਤੀ ਜਾ ਸਕਦੀ ਹੈ। ਹਾਂ, ਅਸਾਂ ਰੱਬ ਤਾਂ ਨਹੀਂ ਦੇਖਿਆ, ਪਰੰਤੂ ਰੱਬ-ਰੂਪ ਸ੍ਰੀ ਗੁਰੂ ਨਾਨਕ ਦੇਵ ਜੀ, ਜੋ ਪੰਜ-ਭੂਤਕ ਸਰੀਰ ਵਿਚ ਇਸ ਧਰਤੀ ਉਤੇ ਵਿਚਰੇ, ਦੀ ਹੋਂਦ ਤੇ ਹਸਤੀ ਬਾਰੇ ਸਾਨੂੰ ਕੋਈ ਕਿੰਤੂ ਨਹੀਂ।

ਸੁਵੇਦ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਰੱਬ 'ਹੈ', 'ਸਤਿ ਹੈ'। ਉਹਨਾਂ ਨੇ ਜਦ ਉਸ ਨੂੰ ਅੰਤਰ-ਆਤਮੇ ਜਾਣਿਆ, ਕੁਦਰਤ ਵਿਚ ਅਨੁਭਵ ਕੀਤਾ ਤਾਂ ਬੇਸਾਖ਼ਤਾ ਪੁਕਾਰ ਉਠੇ :

ਕਰਤੇ ਕੁਦਰਤੀ ਮੁਸਤਾਕ ॥

ਤਥਾ— ਵਿਚਿ ਕੁਦਰਤਿ ਹਰਿ ਪ੍ਰਭੁ ਵਸੈ ਜੀਉ ॥

ਉਹਨਾਂ ਦੀ ਜੋਤਿ—ਗੁਰਬਾਣੀ—ਪੁਕਾਰ ਪੁਕਾਰ ਉਸ ਦੀ ਇਕਾਈ, ਸਤਿੱਅਤਾ, ਨਿਰਵੈਰਤਾ ਤੇ ਨਿਰਭੈਤਾ ਆਦਿ ਗੁਣਾਂ ਦਾ ਹੋਕਾ ਦਿੰਦੀ ਹੈ।

ਇਹ ਸਾਖੀ, ਇਸ ਨੁਕਤੇ ਨੂੰ ਵਧੇਰੇ ਸਪੱਸ਼ਟ ਕਰਨ ਵਿਚ ਸਹਾਈ ਹੋਵੇਗੀ :

ਕਹਿੰਦੇ ਹਨ : ਇੱਕ ਵੇਰ ਸ੍ਰੀ ਅੱਡਣ ਸ਼ਾਹ ਜੀ ਸੇਵਾ-ਪੰਥੀ, ਦੀ ਸਰਬੱਤ ਦੇ ਭਲੇ ਦੀ ਲੋਚਾ ਤੇ ਸੇਵਾ ਤੋਂ ਪ੍ਰਭਾਵਤ ਹੋ ਕੇ, ਲਾਹੌਰ ਦੇ ਹਾਕਮ ਜ਼ਕਰੀਆ ਖ਼ਾਨ ਨੇ ਉਹਨਾਂ ਨੂੰ ਕਿਹਾ, "ਆਪ ਤਾਂ ਸੁਲਹ-ਕੁਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਹੋ, ਮੁਰੀਲੇ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨਾਲ ਤਾਂ ਤੁਹਾਡਾ ਕੋਈ ਸੰਬੰਧ ਨਹੀਂ, ਆਦਿ, ਆਦਿ।" ਭਾਈ ਸਾਹਿਬ ਹਾਕਮ ਦੇ ਇਹ ਬਚਨ ਸੁਣ ਕੇ ਬੜੀ ਗੰਭੀਰਤਾ ਨਾਲ ਬੋਲੇ, "ਕੌਣ ਗੁਰੂ ਨਾਨਕ ? ਮੈਂ ਤਾਂ ਉਸ ਨੂੰ ਨਹੀਂ ਜਾਣਦਾ, ਮੈਂ ਤਾਂ ਮੁਰੀਲੇ ਗੁਰੂ ਦਾ ਹੀ ਸਿੱਖ ਹਾਂ। ਹਾਂ, ਮੇਰਾ ਮੁਰੀਲਾ ਗੁਰੂ ਇਹ ਕਿਹਾ ਕਰਦਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਉਹਨਾਂ ਦੇ ਗੁਰੂ ਹਨ।" ਇਹ ਹੈ ਸਿੱਖ ਦੇ ਪ੍ਰਭੂ-ਸਿਦਕ, ਵਿਸ਼ਵਾਸ, ਗੁਰ-ਪ੍ਰਤੀਤ ਤੇ ਸਤਿਗੁਰੂ ਵਲੋਂ ਆਖੇ ਸ਼ਬਦ ਪ੍ਰਮਾਣ ਨੂੰ ਸਤਿ ਕਰ ਕੇ ਮੰਨਣ ਦੀ ਸਿਖਰ!

### (ੲ) ਨਾਸਤਕਤਾ

ਅਜੋਕੇ ਜੁਗ ਵਿਚ ਕਮਿਊਨਿਜ਼ਮ ਤੇ ਪਦਾਰਥਵਾਦ ਦਾ ਦੌਰ-ਦੌਰਾ ਹੈ। ਕਮਿਊਨਿਜ਼ਮ ਤੇ ਪਦਾਰਥਵਾਦ ਦੇ ਮੁਦੱਈਆਂ ਨੂੰ ਵੀ ਆਖ਼ਰ ਕੁੱਝ ਨਿਯਮਾਂ ਦਾ ਪਾਬੰਦ ਹੋਣਾ ਪੈਂਦਾ ਹੈ। ਅਜਿਹਾ ਕੋਈ 'ਇਜ਼ਮ' ਨਹੀਂ ਜਿਸ ਦੇ ਕੋਈ ਨੇਮ ਨਾ ਹੋਣ ਅਤੇ ਜਿਨ੍ਹਾਂ ਦੀ ਪਾਲਣਾ ਕਰਨੀ ਜ਼ਰੂਰੀ ਨਾ ਮਿਥੀ ਗਈ ਹੋਵੇ। ਫੇਰ ਸਦਾਚਾਰਕ ਨੇਮਾਂ ਦੀ ਪਾਬੰਦੀ ਤੋਂ ਅਵਾਜ਼ਾਰੀ ਕਿਉਂ ? ਜਿਵੇਂ 'ਨਿਰਭਉ' ਤੇ 'ਭੰਡੈ ਬਾਹਰਾ' (ਅਜੂਨੀ) ਕੇਵਲ ਇਕ ਪਰਮਾਤਮਾ ਹੀ ਹੈ, ਇਸੇ ਤਰ੍ਹਾਂ ਪਾਬੰਦੀ ਰਹਿਤ ਵੀ ਕੇਵਲ, ਤੇ ਕੇਵਲ ਓਹੀ ਇੱਕੋ-ਇੱਕ ਹਸਤੀ ਹੈ। ਵੇਖੋ, ਇੱਕ ਸੁਘੜ ਸ਼ਾਇਰ, ਕੈਦੀ ਬੁਲਬੁਲ ਦੀ ਮਿਸਾਲ ਦੇ ਕੇ ਸਰਵ-ਵਿਆਪੀ ਪਾਬੰਦੀ ਨੂੰ ਕਿਤਨੀ ਖ਼ੂਬਸੂਰਤੀ ਨਾਲ ਬਿਆਨਦਾ ਹੈ :

ਮੈਂ ਹੂੰ ਗਿਰਫ਼ਤਾਰਿ ਕਫ਼ਸ[1], ਯਿਹ ਮੇਰੀ ਕਿਸਮਤ ਹੈ,
ਜੋ ਹੈਂ ਪਾਬੰਦਿ ਚਮਨ, ਵੁਹ ਭੀ ਤੋ ਆਜ਼ਾਦ ਨਹੀਂ।

ਸੋ, ਜੇ ਮਨੁੱਖ ਨੇ ਪਾਬੰਦੀ ਵਿਚ ਰਹਿਣਾ ਜਾਂ ਦੂਜੇ ਅੱਖਰਾਂ ਵਿੱਚ ਕਿਸੇ ਨਾ ਕਿਸੇ ਰਹਿਤ ਜਾਂ ਜ਼ਬਤ ਦੇ ਧਾਰਨੀ ਹੋਣਾ ਹੀ ਹੈ ਤਾਂ ਠੀਕ ਪਾਸੇ ਭੁਲ ਕਰਨ ਦੇ ਸਿਧਾਂਤ ਅਨੁਸਾਰ, ਗੋਬਿੰਦ-ਰੂਪ ਜੀਅ-ਦਾਨ ਤੇ ਸਰਬ ਸੁੱਖਾਂ ਦੇ ਦਾਤੇ, ਮਖ਼ਲੂਕ ਲਈ ਬੇ-ਪਨਾਹ ਪਿਆਰ ਤੇ ਤੜਪ ਰਖਣ ਵਾਲੇ ਜਗਤ ਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੇ ਜੋਤਿ-ਸਰੂਪ ਬਾਕੀ ਗੁਰੂ ਸਾਹਿਬਾਨ ਵਲੋਂ ਦੱਸੀ ਤਨ ਤੇ ਮਨ ਦੀ ਰਹਿਤ (ਪਾਬੰਦੀ, ਜ਼ਬਤ) ਦੇ ਧਾਰਨੀ ਕਿਉਂ ਨਾ ਹੋਇਆ ਜਾਵੇ ? ਐਸੀ ਪਾਬੰਦੀ ਵਿਚ ਹੀ ਸਹੀ ਸੁਤੰਤਰਤਾ ਦਾ ਭੇਦ ਬੰਦ ਹੈ। ਸੁਣੋ :

ਸ਼ਰਤਿ ਆਜ਼ਾਦੀ ਹੈ, ਆਜ਼ਾਦੀ ਕੁੱਛ ਪਾਬੰਦੀਆਂ।
ਇਨ ਕਾ ਜੋ ਪਾਬੰਦ ਹੈ, ਵੁਹ ਅਸਲ ਮੇਂ ਆਜ਼ਾਦ ਹੈ।

## (ਸ) ਨਸ਼ਿਆਂ ਦੀ ਵੱਧ ਰਹੀ ਵਰਤੋਂ

ਅਜੋਕਾ ਮਨੁੱਖ ਸੁਖ ਦੀ ਭਾਲ ਤੇ ਦੁਖ ਨੂੰ ਭੁਲਾਉਣ ਹਿਤ, ਆਰਜ਼ੀ ਮਸਤੀ ਲਈ, ਮੱਤ ਨੂੰ ਮਾਰਨ ਵਾਲੇ ਨਸ਼ਿਆਂ ਦੀ ਵਰਤੋਂ ਕਰਦਾ ਹੈ। ਹਿੱਪੀਆਂ ਨੂੰ ਤਾਂ ਆਖ਼ਰ ਹੀ ਆ ਗਈ ਹੈ। ਜੋਗੀ ਵੀ ਨਸ਼ੇ ਵਰਤਦੇ ਆਏ ਹਨ। ਭਰਥਰੀ ਜੋਗੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੋਈ ਵਾਰਤਾਲਾਪ ਵਾਚਣ ਯੋਗ ਹੈ। ਅਸਾਂ, ਭਰਥਰੀ ਪ੍ਰਤੀ, ਸਤਿਗੁਰੂ ਜੀ ਵਲੋਂ ਉਚਾਰੇ ਗਏ ਸਾਰੇ ਦੇ ਸਾਰੇ ਸ਼ਬਦ ਨੂੰ ਹੀ ਏਥੇ ਅੰਕਿਤ ਕਰਨਾ ਉਚਿੱਤ ਜਾਤਾ ਹੈ—ਵੇਖੋ, ਬਾਬਾ ਜੀ ਕੈਸਾ ਅੰਮ੍ਰਿਤ ਨਸ਼ਾ ਤਜਵੀਜ਼ ਕਰਦੇ ਹਨ :

ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ[2], ਕਰਿ ਕਰਣੀ ਕਸੁ[3] ਪਾਈਐ ॥
ਭਾਠੀ ਭਵਨੁ, ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ[4] ਚੁਆਈਐ ॥੧॥

ਬਾਬਾ, ਮਨੁ ਮਤਵਾਰੋ, ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ਰਹਾਉ॥

ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥੨॥

ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥੩॥

ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

*(ਆਸਾ ਮ: ੧, ਪੰਨਾ ੩੬੦)*

ਗੁਰਦੇਵ ਕੈਸੇ ਯੁਕਤੀ-ਸ਼ੀਲ ਢੰਗ ਤੇ ਸਾਫ਼-ਗੋਈ ਨਾਲ, ਫੋਕੇ ਨਸ਼ਿਆਂ ਤੋਂ ਹੋੜਦੇ

---

1. ਪਿੰਜਰੇ ਦਾ ਕੈਦੀ 2. ਧਾਵੇ ਦੇ ਫੁਲ 3. ਕਿੱਕਰ ਦਾ ਸੱਕ 4. ਅੰਮ੍ਰਿਤ

ਤੇ ਨਾਮ ਦਾ ਨਿਰੰਤਰ ਨਸ਼ਾ ਪੀਣ ਦੀ ਤਾਕੀਦ ਕਰਦੇ ਹਨ।

ਨਸ਼ਿਆਂ ਦੀ ਲਾਹਨਤ ਤੋਂ ਬਚਾਉਣ ਹਿਤ ਗੁਰਦੇਵ, ਹੋਰਥੇ, ਫ਼ੁਰਮਾਉਂਦੇ ਹਨ:

**ਦੁਰਮਤਿ ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ॥**
**ਰਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ॥੪॥** *(ਆਸਾ ਮ: ੫, ਪੰਨਾ ੩੯੯)*

ਤਥਾ— **ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥੧॥੧੬॥**
*(ਮ: ੩, ਬਿਹਾਗੜੇ ਕੀ ਵਾਰ, ਪੰਨਾ ੫੫੪)*

ਬਦਕਿਸਮਤੀ ਇਹ ਹੈ ਕਿ ਛੂਛਾ ਤੇ ਹੋਛਾ ਮਦ ਪੀ ਕੇ ਆਪਣੇ ਤਨ ਤੇ ਮਨ ਨੂੰ ਧੋਖਾ ਦੇਣ ਵਾਲੇ ਮਨੁੱਖ, ਸੁਗੰਧੀ ਤਿਆਗ, ਦੁਰਗੰਧ ਵਲ ਜਾਣ ਵਾਲੀ ਮੱਖੀ ਵਾਂਗ, ਨਾਮ-ਅੰਮ੍ਰਿਤ ਪੀ ਕੇ ਸਦੀਵੀ ਖੀਵਾ ਹੋਣ ਵਾਲੇ ਪਾਸੇ ਪੈਰ ਹੀ ਨਹੀਂ ਪਾਉਂਦੇ। ਫਿਰ ਉਹਨਾਂ ਨੂੰ ਨਾਮ-ਖੁਮਾਰੀ ਦੀ ਕੀ ਸਾਰ?

ਗੁਰੂ ਸਾਹਿਬਾਨ ਦੀ ਕਿਤਨੀ ਬਖ਼ਸ਼ਿਸ਼ ਹੈ ਕਿ ਸਿੱਖ ਧਰਮ ਦੇ ਧਾਰਨੀ ਹੀ ਸਹੀ ਅਰਥਾਂ ਵਿਚ, ਇਹਨਾਂ ਮਾਰੂ ਨਸ਼ਿਆਂ ਦੀ ਮਾਰ ਤੋਂ ਆਪ ਬੱਚ ਅਤੇ ਸੰਸਾਰ ਨੂੰ ਇਹਨਾਂ ਦੀ ਬਰਬਾਦੀ ਤੋਂ ਬਚਾਅ ਸਕਦੇ ਹਨ। ਰਹਿਤਨਾਮਿਆਂ ਵਿਚ ਸਿੱਖ ਨੂੰ ਅਮਲ, ਕੇਵਲ ਪਰਸ਼ਾਦੇ ਦਾ ਹੀ ਰੱਖਣ ਦਾ ਆਦੇਸ਼ ਹੈ। ਗੁਰਸਿੱਖ ਨੂੰ ਸ਼ਰਾਬ ਦੇ ਨਸ਼ੇ ਨੂੰ ਤਿਆਗ ਕੇ 'ਸ਼ਬਦ' ਦੇ ਨਸ਼ੇ ਵਿੱਚ ਮਖ਼ਮੂਰ ਹੋਣ ਦੀ ਤਾਕੀਦ ਹੈ।

## (ਹ) ਕਾਮ-ਭੜਕਾਊ ਸਾਹਿੱਤ, ਫ਼ੈਸ਼ਨ-ਪ੍ਰਸਤੀ ਤੇ ਸਕਰੀਨ

ਕਿਤਨੀ ਅਜੀਬ ਤੇ ਹਾਸੋ-ਹੀਣੀ ਗੱਲ ਹੈ ਕਿ ਅੱਜ ਮਨੁੱਖ ਗੱਲਾਂ ਤਾਂ ਉਚੇਰੇ ਆਚਾਰ ਤੇ ਵਿਗਿਆਨਕ ਪ੍ਰਗਤੀ ਦੀਆਂ ਕਰਦਾ ਹੈ, ਪਰੰਤੂ, ਅਮਲ ਇਸ ਦੇ ਐਨ ਉਲਟ। ਸ਼ੇਖ਼ ਸਾਅਦੀ ਦਾ ਇਹ ਕਥਨ:

**ਈਂ ਰਾਹ ਕਿ ਮੇ ਰਵੀ, ਬਤੁਰਕਿਸਤਾਨ ਅਸਤ।**

[ਭਾਵ—ਜਿਸ ਰਾਹ ਤੂੰ ਪਿਆ ਹੋਇਆ ਹੈਂ, ਇਹ ਤੁਰਕਿਸਤਾਨ (ਉਜਾੜ, ਤਬਾਹੀ) ਵਲ ਜਾਂਦਾ ਹੈ।]

ਇਸ ਉੱਤੇ ਐਨ ਘਟਦਾ ਹੈ।

ਅਤੇ ਸ਼ੇਖ਼ ਫ਼ਰੀਦ ਜੀ ਦਾ ਇਹ ਸਲੋਕ:

**ਫਰੀਦਾ, ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ॥**
**ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ॥੨੩॥** *(ਪੰਨਾ ੧੩੭੯)*

ਵੀ ਅੱਜ ਦੇ ਆਦਮੀ ਦੀ ਉਲਟੀ ਮੱਤ ਉਤੇ ਠੀਕ ਢੁਕਦੇ ਹਨ। ਵਿਸ਼ਿਆਂ ਵਿਕਾਰਾਂ ਦੇ ਕੰਡੇ ਬੀਜ ਕੇ ਅਨੰਦ-ਮਈ ਫੁੱਲਾਂ ਤੇ ਫਲਾਂ ਦੀ ਆਸ ਕੀਤੀ ਜਾ ਰਹੀ ਹੈ। ਏਸ ਜਿੱਲ੍ਹਣ ਵਿਚੋਂ ਅਜੋਕੇ ਇਨਸਾਨ ਨੂੰ ਸਿੱਖ ਧਰਮ ਦੀਆਂ ਸਰਲ, ਸਾਦੀਆਂ ਤੇ ਭਾਵ-ਪੂਰਤ ਰੀਤਾਂ-ਰਸਮਾਂ ਤੇ ਪਹਿਰਾਵੇ ਦੀ ਸਾਦਗੀ ਹੀ ਕੱਢ ਸਕਦੀ ਹੈ। ਸਰੀਰ ਦੇ ਨੰਗੇਪਨ ਦੀ

ਪਰਦਰਸ਼ਨੀ ਤੇ ਲੱਚਰ ਸਾਹਿੱਤ ਕਦੀ ਸਾਦਗੀ ਤੇ ਸੱਚਾ ਆਚਾਰ ਪੈਦਾ ਨਹੀਂ ਕਰ ਸਕਦੇ। ਸਿਆਣਿਆਂ ਦਾ ਕਥਨ ਹੈ:

What is dangerous to be convinced of, it is dangerous to hear; for, our ears are so much of a machine that it becomes impossible to resist when, once they are perpetually assailed.

[ਭਾਵ—ਜਿਹੜੀ ਗੱਲ ਮੰਨਣੀ ਖ਼ਤਰਨਾਕ ਹੈ, ਉਹ ਸੁਣਨੀ ਹੀ ਖ਼ਤਰਨਾਕ ਹੈ; ਕਿਉਂ ਜੁ ਸਾਡੇ ਕੰਨ ਇੱਕ ਮਸ਼ੀਨ ਸਮਾਨ ਹਨ, ਇਨ੍ਹਾਂ ਵਿਚ ਬਾਰ ਬਾਰ ਜੋ ਚੀਜ਼ ਪਾਈ ਜਾਵੇ, ਉਹ ਅਸਰ ਕੀਤੇ ਬਿਨਾਂ ਨਹੀਂ ਰਹਿ ਸਕਦੀ।]

ਸਿੱਖੀ[1], ਸਾਦੇ ਜੀਵਨ ਤੇ ਉੱਚੇ ਆਚਾਰ ਵਿਚ ਵਿਸ਼ਵਾਸ ਰਖਦੀ ਹੈ। ਫ਼ੈਸ਼ਨ, ਜਿਸ ਨੂੰ ਅੱਜ ਭੇਡ-ਚਾਲ ਦੀ ਤਰ੍ਹਾਂ ਅਪਣਾਇਆ ਜਾ ਰਿਹਾ ਹੈ, ਵੀਚਾਰਵਾਨਾਂ ਦੇ ਦ੍ਰਿਸ਼ਟੀਕੋਣ ਤੋਂ ਇੱਕ ਕੁਹਜਾਪਨ ਹੈ, ਬਦਸੂਰਤੀ ਹੈ। ਜੇ ਇਹ ਸਹੀ ਸੁਹੱਪਣ ਹੋਵੇ ਤਾਂ ਹਰ ਛੇ ਮਹੀਨੇ ਬਾਅਦ ਪੁਰਾਣਾ ਤੇ ਕੁਹਜਾ ਸਮਝ ਕੇ ਬਦਲਿਆ ਕਿਉਂ ਜਾਵੇ? ਅਸਲੀ ਖ਼ੂਬਸੂਰਤੀ ਨੂੰ ਤਾਂ ਅੰਗਰੇਜ਼ੀ ਦੇ ਸ਼ਾਇਰ, ਕੀਟਸ ਨੇ ਸਦੀਵੀ ਖੇੜੇ ਦਾ ਸੋਮਾ ਦੱਸਿਆ ਹੈ: "A thing of beauty, is joy for ever." ਅਤੇ ਇਹ, ਕਿਸੇ ਤਰ੍ਹਾਂ ਵੀ ਬਾਹਰੀ, ਬਿਨਸਨਹਾਰ ਸੁੰਦਰਤਾ ਬਾਰੇ ਨਹੀਂ, ਸਗੋਂ; ਇਹ ਤਾਂ ਅੰਦਰੂਨੀ, ਆਤਮਕ ਅਤੇ ਸੀਰਤ ਦੀ ਸੁੰਦਰਤਾ ਹੀ ਹੋ ਸਕਦੀ ਹੈ। ਗੁਰਬਾਣੀ ਵਿਚ ਵਾਰ ਵਾਰ ਉਤਮ ਗੁਣਾਂ ਦਾ ਸ਼ਿੰਗਾਰ ਕਰਨ ਤੇ ਚੱਜ-ਆਚਾਰ ਸਿੱਖਣ ਦਾ ਮਸ਼ਵਰਾ ਦਿੱਤਾ ਗਿਆ ਹੈ, ਜਿਵੇਂ:

(ੳ) **ਭੈ ਕੀਆ ਦੇਹਿ ਸਲਾਈਆ ਨੈਣੀ, ਭਾਵ ਕਾ ਕਰਿ ਸੀਗਾਰੋ ॥**

*(ਤਿਲੰਗ ਮ: ੧, ਪੰਨਾ ੭੨੨)*

(ਅ) **ਨਾਨਕ, ਬਿਨੁ ਨਾਵੈ ਕੁਰੂਪਿ, ਕੁਸੋਹਣੀ, ਪਰਹਰਿ ਛੋਡੀ ਭਤਾਰਿ ॥੧॥**

*(ਮ: ੩, ਪੰਨਾ ੮੯)*

(ੲ) **ਮੁੰਧੇ, ਪਿਰ ਬਿਨੁ ਕਿਆ ਸੀਗਾਰੁ ?**

*(ਸਿਰੀਰਾਗੁ ਮ: ੧, ਪੰਨਾ ੧੮)*

ਏਸੇ ਤਰ੍ਹਾਂ, ਸਟੇਜ ਤੇ ਸਕਰੀਨ: ਪਰਚਾਰ ਦੇ ਅਜੋਕੇ ਸਾਧਨ ਤਾਂ ਹਨ, ਪਰੰਤੂ, ਇਹਨਾਂ ਦੀ ਯੋਗ, ਅਯੋਗ ਵਰਤੋਂ ਕਰਨੀ ਮਨੁੱਖ ਦੀਆਂ ਪਰਬਲ ਰੁੱਚੀਆਂ ਉਤੇ ਨਿਰਭਰ ਹੈ। ਜਿਵੇਂ ਅੰਗੂਰ ਦਾ ਬਲ-ਉਪਜਾਊ ਰਸ ਵਿਗੜ ਕੇ ਸ਼ਰਾਬ ਬਣ ਜਾਂਦਾ ਹੈ, ਇਹੋ ਹਾਲ ਅੱਜ ਫ਼ਿਲਮਾਂ ਤੇ ਸਕਰੀਨ ਦੀ ਦੁਰ-ਵਰਤੋਂ ਕਾਰਨ ਹੋ ਰਿਹਾ ਹੈ।

## (ਕ) ਸਬਰ, ਸਿਦਕ, ਸ਼ਰਧਾ ਤੇ ਕਰਣੀ ਦਾ ਅਭਾਵ

ਸਿਆਣਿਆਂ ਦਾ ਕਥਨ ਹੈ ਕਿ ਜਿਥੇ ਦਲੀਲ ਮੁਕਦੀ ਹੈ, ਉਥੋਂ ਮਜ਼ਹਬ ਅਰੰਭ ਹੁੰਦਾ ਹੈ; (Religion begins, where reason ends.)। ਸਿਖ ਨੇ ਗੁਰੂ ਆਗਿਆ

1. (a) Simple living and high thinking.
(b) I am as simple as truth's simplicity. *(ਸ਼ੇਕਸਪੀਅਰ)*

ਅਨੁਸਾਰ ਤੁਰਨਾ ਹੈ। ਸਬਰ ਸਿਦਕ ਬਾਰੇ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

ਸਿਦਕੁ ਸਬੂਰੀ ਸਾਦਿਕਾਂ, ਸਬਰੁ ਤੋਸਾ ਮਲਾਇਕਾਂ॥

[ਭਾਵ—ਪ੍ਰਭੂ-ਲੋਕ ਸਬਰ ਤੇ ਸਿਦਕ ਵਾਲੇ ਹੁੰਦੇ ਹਨ। ਸਬਰ, ਸੰਤੋਖ ਫਰਿਸ਼ਤਿਆਂ ਦੀ ਖ਼ੁਰਾਕ ਹੈ।]

ਭਾਈ ਗੁਰਦਾਸ ਜੀ ਨੇ ਸਿਦਕੀ ਮੁਰੀਦ ਦੇ ਲੱਛਣ ਦਸਦਿਆਂ ਫ਼ੁਰਮਾਇਆ ਹੈ:

ਮੁਰਦਾ ਹੋਇ ਮੁਰੀਦ, ਨ ਗਲੀਂ ਹੋਵਣਾ॥
ਸਾਬਤੁ ਸਿਦਕਿ, ਸ਼ਹੀਦੁ, ਭਰਮ ਭਉ ਖੋਵਣਾ॥

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਬਰ, ਸੰਤੋਖ ਦੇ ਨਾਲ ਪ੍ਰਤੀਤ ਨੂੰ ਵੀ ਸ਼ਾਮਲ ਕਰ ਕੇ ਡਾਢੀ ਸਪੱਸ਼ਟ ਸੇਧ ਬਖ਼ਸ਼ੀ ਹੈ ਕਿ:

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥ *(ਸੁਖਮਨੀ ਸਾਹਿਬ)*

ਸਬਰ, ਸਿਦਕ ਤੇ ਸ਼ਰਧਾ ਨੂੰ ਫਲਪਰ-ਦਾਤਾ ਬਣਾਉਣ ਲਈ 'ਕਰਣੀ' (ਅਮਲ) ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਾਕ ਵਿਚ ਅੰਤਾਂ ਦੀ ਸੱਚਾਈ ਦਾ ਪ੍ਰਗਟਾਅ ਕੀਤਾ ਹੈ:

ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥੩੦॥
*(ਸਿਰੀਰਾਗੁ ਮ: ੧, ਪੰਨਾ ੨੫)*

ਪਰੰਤੂ— ਮਨਮੁਖ ਕਥਨੀ ਹੈ, ਪਰੁ ਰਹਤ ਨ ਹੋਈ॥
*(ਬਿਲਾਵਲੁ ਮ: ੧, ਪੰਨਾ ੮੩੧)*

ਸਵਰਗਵਾਸੀ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਸ਼ਬਦਾਂ ਵਿਚ "ਸਿੱਖੀ ਕੀ ਹੈ? ਮਨੁੱਖਤਾ ਨੂੰ ਚਲਣ ਦੀ ਘਾੜਤ ਦੁਆਰਾ ਉਚਾ ਚੁੱਕਣ ਦਾ ਇੱਕ ਵਸੀਲਾ।" (Human uplift based on character.)

ਸਦ-ਚਿੰਤਨ ਤੇ ਸਦ-ਕਰਮ ਨਾਲ ਘੜਿਆ ਤੇ ਬਣਿਆ ਚਲਣ ਹੀ ਮਨੁੱਖ ਨੂੰ ਅਚਾਨਕ ਆ ਪਈ ਗਿਰਾਵਟ ਦੇ ਖ਼ਤਰਿਆਂ ਤੋਂ ਬਚਾਅ ਸਕਦਾ ਹੈ। ਏਸੇ ਲਈ, ਸਿੱਖ ਸਤਿਗੁਰੂਆਂ ਨੇ ਜਦ ਸਫਲ ਜੀਵਨ ਜੀਊਣ ਦੀ ਜਾਚ ਦੱਸੀ ਤਾਂ ਸਿੱਖੀ ਨੂੰ ਇੱਕ ਜੀਵਨ-ਪੰਧ (Way of life) ਕਰਕੇ ਦਰਸਾਇਆ। ਡਾਕਟਰ ਇਕਬਾਲ ਨੇ ਇਕ ਸ਼ੇਅਰ ਵਿੱਚ ਜੋ ਸਿਦਕੀ ਸੂਰਿਆਂ ਮਰਦਾਂ ਦੇ ਲੱਛਣ ਬਿਆਨੇ ਹਨ, ਉਹ, ਜੇ ਕਿਤੇ, ਸੌ ਫ਼ੀ ਸਦੀ ਘਟਦੇ ਹਨ, ਤਾਂ ਉਹ ਗੁਰਸਿੱਖ ਦਾ ਹੀ ਜੀਵਨ ਹੋ ਸਕਦਾ ਹੈ:

ਯਕੀਂ ਮੋਹਕਮ, ਅਮਲ ਪੈਹਮ, ਮੁਹੱਬਤ ਫ਼ਾਤਮ ਆਲਮ।
ਜਹਾਦਿ ਜ਼ਿੰਦਗਾਨੀ ਮੇਂ, ਯੇ ਹੈਂ ਮਰਦੋਂ ਕੀ ਸ਼ਮਸ਼ੀਰੇਂ।

[ਭਾਵ—ਪੂਰਨ ਪ੍ਰਤੀਤ, ਲਗਾਤਾਰ ਉੱਦਮ ਤੇ ਸਰਬੱਤ ਨਾਲ ਪਿਆਰ—ਜੀਵਨ-ਸੰਘਰਸ਼ ਲਈ ਇਹੀ ਮਰਦਾਂ ਦੀਆਂ ਤਲਵਾਰਾਂ ਹਨ।]

(ਖ) ਧਰਮ ਦੇ ਪਰਦੇ ਹੇਠ ਪਖੰਡ

ਧਰਮ ਨੂੰ ਉਤਨਾ ਖ਼ਤਰਾ ਨਾਸਤਕਾਂ ਤੋਂ ਨਹੀਂ ਹੈ, ਜਿੰਨਾ ਧਰਮ ਦੇ ਨਾਂ ਨੂੰ ਨਿੱਜੀ ਲਾਭਾਂ ਤੇ ਸਵਾਰਥਾਂ ਲਈ ਵਰਤਣ ਵਾਲਿਆਂ ਦੰਭੀਆਂ, ਪਖੰਡੀਆਂ ਤੇ ਅਗਿਆਨੀ ਗੁਰੂਆਂ ਤੋਂ। ਸੰਸਾਰ ਵਿਚ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਨਾਸਤਕਾਂ ਤੇ ਮਾਦਾ-ਪ੍ਰਸਤਾਂ ਨਾਲੋਂ ਕਈ ਗੁਣਾ ਵਧ ਹੈ; ਉਵੇਂ ਹੀ ਜਿਵੇਂ ਜੇਲ੍ਹ-ਬੰਦੀਆਂ ਨਾਲੋਂ, ਜੇਲ੍ਹੋਂ ਬਾਹਰ ਵਾਲਿਆਂ ਦੀ ਬਹੁ-ਸੰਖਿਆ। ਜੇ ਕਿਤੇ ਇਹ ਧਰਮ-ਅਵਲੰਬੀ ਲੋਕ ਮਨ, ਬਚਨ, ਕਰਮ ਕਰਕੇ ਧਰਮੀ ਹੋ ਜਾਣ, ਸੱਚੇ ਤੇ ਦਰਦ-ਮੰਦ ਦਿਲਾਂ ਵਾਲੇ ਇਨਸਾਨ ਬਣ ਜਾਣ, ਤਾਂ ਕਿਸੇ ਦੇ ਨਾਸਤਕ ਹੋਣ ਦੀ ਕੋਈ ਸੰਭਾਵਨਾ ਨਹੀਂ ਰਹਿੰਦੀ। ਦੁਖ ਇਹ ਹੈ ਕਿ ਧਰਮ ਨੂੰ ਕੇਵਲ ਦਿਮਾਗੀ ਤੌਰ ਤੇ ਮੰਨਿਆ ਜਾਂਦਾ ਹੈ। ਪੂਜਾ ਪਾਠ ਦਾ ਵਿਖਾਵਾ ਤਾਂ ਕੀਤਾ ਜਾਂਦਾ ਹੈ, ਪਰੰਤੂ ਦਿਲੋਂ ਵਜੋਂ ਕਮਾਇਆ ਤੇ ਰੱਬ ਦੇ ਰਾਹ ਉੱਤੇ ਤੁਰਿਆ ਨਹੀਂ ਜਾਂਦਾ। ਏਸੇ ਤਰ੍ਹਾਂ ਜਦ ਸਤਵਾਦੀਆਂ ਤੇ ਧਰਮੀਆਂ ਦੀ ਹੇਠੀ ਹੁੰਦੀ ਹੈ ਅਤੇ ਚੋਰ-ਉਚੱਕੇ, ਚੌਧਰੀ ਬਣ ਬੈਠਦੇ ਹਨ ਤਾਂ ਸਾਧਾਰਨ ਲੋਕਾਂ ਦਾ ਉਲਾਰ ਨਾਸਤਕਤਾ ਵਲ ਹੋ ਜਾਣਾ ਕੁਦਰਤੀ ਹੈ।

ਅਜਿਹੇ ਲੋਕਾਂ ਦਾ ਨਕਸ਼ਾ, ਜੋ ਪਰਮਾਰਥ ਦੇ ਨਾਂ ਉਤੇ ਪਾਪ ਕਮਾਉਂਦੇ ਤੇ ਧਰਮ ਦੀ ਹਾਨੀ ਕਰਦੇ ਹਨ, ਦਸਵੇਂ ਗੁਰਦੇਵ ਜੀ ਇਉਂ ਬੰਨ੍ਹਦੇ ਹਨ:

**ਪਾਪ ਕਰੋ ਪਰਮਾਰਥ ਕੈ, ਜਿਹ ਪਾਪਨ ਤੇ ਅਤਿ ਪਾਪ ਡਰਾਈਂ॥**

*(ਚਰਿਤ੍ਰ ੨੬੬, ੧੨-੩)*

ਗੁਰਮਤਿ-ਮਾਰਗ ਸਾਫ਼ ਤੇ ਸਿਧੇ ਸਾਦੇ ਜੀਵਨ ਦਾ ਦਾਅਵੇਦਾਰ ਤੇ ਝੰਡਾ-ਬਰਦਾਰ ਹੈ। ਇਹ ਨਾਮ, ਦਾਨ, ਇਸ਼ਨਾਨ ਦਾ ਪੰਧ ਹੈ। 'ਧਰਮ ਦੀ ਕਿਰਤ ਕਰੋ, ਨਾਮ ਜਪੋ ਤੇ ਵੰਡ ਕੇ ਛਕੋ' ਦਾ ਮਾਰਗ ਹੈ। ਇਹ ਰੱਬ ਨੂੰ ਅੰਦਰ ਵਸਾਉਣ ਤੇ ਵਿਸਮਾਦਤ ਹੋ ਅਨੰਦ ਮਾਨਣ ਦਾ ਰਾਹ ਹੈ—ਪ੍ਰਭੂ ਦੀ ਪ੍ਰੇਮਾ-ਭਗਤੀ, ਸਿਫ਼ਤ-ਸਲਾਹ ਤੇ ਕੀਰਤੀ ਦੁਆਰਾ। ਫ਼ੁਰਮਾਨ ਹੈ:

**ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣ ਕਹਿ ਗੁਣੀ ਸਮਾਵਣਿਆ॥੧॥**

*(ਮਾਝ ਮ: ੩, ਪੰਨਾ ੧੨੨)*

ਅੰਤ ਵਿਚ ਮੈਂ ਸਤਕਾਰਿਤ ਐਚ. ਐਲ. ਬ੍ਰਾਡਸ਼ਾ (ਅਮਰੀਕਾ) ਦੇ ਉਹ ਵਿਚਾਰ ਪੇਸ਼ ਕਰਦਾ ਹਾਂ ਜਿਨ੍ਹਾਂ ਵਿਚ ਉਹ ਸਿੱਖੀ, ਤੇ ਕੇਵਲ ਸਿੱਖੀ ਨੂੰ ਹੀ ਵਰਤਮਾਨ ਸਾਇੰਸ ਤੇ ਸਪੇਸ ਜੁਗ ਦਾ ਧਰਮ ਦਸਦਾ ਤੇ ਇਸ ਵਿਚ ਹੀ ਸਮੱਸਤ ਸੰਸਾਰ ਦੀ ਕਲਿਆਣ ਵੇਖਦਾ ਹੈ। ਉਹ ਲਿਖਦਾ ਹੈ:

"Sikhism is a Universal World-faith with a message for all men. This is amply illustrated in the writings of the Gurus. Sikhs must cease to think of their faith, as just another religion and must begin to think in terms of Sikhism being the religion for the new age.............The religion preached by Guru Nanak, is the faith of the New Age. It completely supplants and fulfils

all the former dispensations of older religions. Books must be written proving this. The other religions contain truth, but Sikhism contains fullness of truth.............

Guru Granth Sahib, of all the world religious scriptures, alone states that there are innumerable worlds and universes, other than our own. The previous scriptures were all concerned with this world and its spiritual counterpart. To imply that they spoke of other worlds, as does the Guru Granth Sahib, is to stretch their obvious meanings out of context.

The Sikh Religion is truly the answer to the problems of modern man."

(ਸ਼੍ਰੋ: ਗੁ: ਪ੍ਰ: ਕਮੇਟੀ ਨਾਲ ੧੯੫੯-੬੦ ਵਿਚ ਹੋਈ ਲਿਖਾ ਪੜ੍ਹੀ ਵਿਚੋਂ)[1]

(ਉਲਥਾ—"ਸਿੱਖੀ ਇਕ ਸਰਬ-ਵਿਆਪਕ ਅਥਵਾ ਸੰਪੂਰਨ ਜਗਤ-ਧਰਮ ਹੈ ਅਤੇ ਮਨੁੱਖ ਮਾਤ੍ਰ ਨੂੰ ਸਮਾਨ ਸੰਦੇਸ਼ ਦਿੰਦਾ ਹੈ। ਇਸ ਗੱਲ ਦੀ ਗੁਰਬਾਣੀ ਵਿਚ ਰੱਜ ਕੇ ਵਿਆਖਿਆ ਕੀਤੀ ਗਈ ਹੈ। ਸਿੱਖਾਂ ਨੂੰ ਇਉਂ ਸੋਚਣਾ ਬੰਦ ਕਰ ਦੇਣਾ ਚਾਹੀਦਾ ਹੈ ਕਿ ਸਿੱਖੀ ਇਕ ਹੋਰ ਚੰਗਾ ਧਰਮ ਹੈ। ਸਗੋਂ, ਇਸ ਦੇ ਉਲਟ ਇੰਜ ਸੋਚਣਾ ਚਾਹੀਦਾ ਹੈ ਕਿ ਸਿੱਖੀ ਹੀ ਨਵੇਂ ਜੁਗ ਦਾ ਧਰਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਪਰਚਾਰਿਆ ਧਰਮ ਹੀ ਨਵੇਂ ਜੁਗ ਦਾ ਧਰਮ ਹੈ। ਇਹ ਪੂਰਨ ਤੌਰ ਤੇ ਪੁਰਾਣੇ ਮੱਤਾਂ ਦੀ ਥਾਂ ਮੱਲਦਾ ਹੈ। ਇਹ ਗੱਲ ਸਿੱਧ ਕਰਨ ਲਈ ਪੁਸਤਕਾਂ ਲਿਖਣ ਦੀ ਸਖ਼ਤ ਲੋੜ ਹੈ। ਦੂਜੇ ਮੱਤ ਸਚਾਈ ਰਖਦੇ ਹਨ, ਪਰੰਤੂ ਸਿੱਖ ਮੱਤ ਭਰਪੂਰ ਸਚਾਈ ਹੈ।

"ਗੁਰੂ ਗ੍ਰੰਥ ਸਾਹਿਬ ਜੀ ਹੀ ਇੱਕ ਐਸਾ ਧਰਮ-ਗ੍ਰੰਥ ਹੈ, ਜੋ ਇਹ ਦਸਦਾ ਹੈ ਕਿ ਸਾਡੀ ਧਰਤੀ ਤੋਂ ਬਿਨਾਂ ਹੋਰ ਵੀ ਧਰਤੀਆਂ ਤੇ ਮੰਡਲ ਆਦਿ ਹਨ। ਪਹਿਲੀਆਂ ਧਰਮ-ਪੁਸਤਕਾਂ ਬਸ ਇਸ ਲੋਕ ਅਤੇ ਪਰਲੋਕ (ਸੁਰਗ) ਨਾਲ ਹੀ ਵਾਸਤਾ ਰਖਦੀਆਂ ਸਨ। ਇਹ ਕਹਿਣਾ ਕਿ ਉਹਨਾਂ ਪੁਸਤਕਾਂ ਵਿਚ ਹੋਰਨਾਂ ਧਰਤੀਆਂ ਦਾ ਵਰਣਨ ਹੈ, ਉਹਨਾਂ ਦੇ ਅਰਥਾਂ ਨੂੰ ਖਿੱਚਣ ਅਥਵਾ ਧੂ-ਘਸੀਟ ਕਰਨ ਵਾਲੀ ਗੱਲ ਹੈ।

"ਸਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ ਤੇ ਉਪਜੇ ਪ੍ਰਸ਼ਨਾਂ ਦਾ ਵਾਹਿਦ ਉੱਤਰ ਹੈ।")

**ਜੋਦੜੀ** : ਐ ਗੁਰਸਿੱਖ! ਉੱਠ! ਗ਼ਫ਼ਲਤ ਤੇ ਹੀਣਤਾ-ਭਾਵ ਤੋਂ ਬੇਦਾਰ ਹੋ ਕੇ ਵੇਖ, ਕਿਤਨੀ ਸਚਾਈ ਹੈ ਉਪਰੋਕਤ ਬਿਆਨ ਵਿਚ। ਇਹ ਮਾਣ ਕੇਵਲ ਸਿੱਖ ਧਰਮ ਦੇ ਧਾਰਨੀ ਨੂੰ ਹੀ ਹੋ ਸਕਦਾ ਹੈ ਜੋ ਉਹ ਸਾਂਝੇ ਰੱਬ, ਸਾਂਝੇ ਗੁਰੂ, ਸਾਂਝੇ ਧਰਮ ਗ੍ਰੰਥ, ਸਾਂਝੇ ਉਪਦੇਸ਼, ਸਾਂਝੇ ਧਰਮ ਮੰਦਰ, ਸਾਂਝੇ ਸਮਾਜ ਤੇ ਰਾਜ ਅਤੇ ਸਾਂਝੀ ਸੰਗਤ ਤੇ ਪੰਗਤ ਦਾ

1. ਉਸ ਵੇਲੇ ਸ. ਪ੍ਰੇਮ ਸਿੰਘ ਜੀ ਲਾਲਪੁਰਾ ਪ੍ਰਧਾਨ ਸਨ ਤੇ ਦਾਸ ਐਡੀਸ਼ਨਲ ਸਕੱਤਰ।

ਧੀਰਜ, ਖਿਮਾ, ਮਨ ਦਾ ਵੱਸ ਕਰਨਾ, ਚੋਰੀ ਦਾ ਤਿਆਗ, ਪਵਿੱਤਰਤਾ, ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਾ, ਨਿਰਮਲ ਬੁੱਧ, ਵਿਦਿਆ ਦਾ ਅਭਿਆਸ, ਸਤਿ,ਅਤੇ ਕ੍ਰੋਧ ਦਾ ਤਿਆਗ।

ਮੰਨੂੰ ਸਿਮ੍ਰਿਤੀ ਅਨੁਸਾਰ ਧਰਮ ਦੇ ਦਸ ਅੰਗ ਹਨ:

**ਧ੍ਰਿਤਿ, ਛਮਾ, ਦਮੋ ਅਸਤੇਯੰ, ਸ਼ੌਚ, ਮਿਨਿੰਦ੍ਰਯ, ਨਿਗ੍ਰਹਿ: ॥**
**ਧੀਰ, ਵਿਦਿਆ, ਸਤਯਮੑਧੋ, ਦਸਕਮ ਧ੍ਰਮ ਲਕਸ਼ਣਮ ॥** *(ਮਨੁ ਅ: ੬, ਸ: ੯੨)*

(ਸੰਤੋਖ, ਖਿਮਾ, ਮਨ ਤੇ ਕਾਬੂ ਕਰਨਾ, ਪਵਿੱਤਰਤਾ, ਕੁਝ ਗ੍ਰਹਿਣ ਨਾ ਕਰਨਾ, ਇੰਦ੍ਰੀਆਂ ਦਾ ਕਾਬੂ, ਧੀਰਜ, ਧਰਮ ਵਿਦਿਆ, ਸਚਾਈ, ਕ੍ਰੋਧ ਨਾ ਕਰਨਾ—ਧਰਮ ਦੇ ਇਹ ਦਸ ਲਛਣ ਹਨ।)

ਸਾਰਕੁਤਾਵਲੀ ਅਨੁਸਾਰ ਇਹ ਅੰਗ ਹਨ:

**ਖਿਮਾ, ਅਹਿੰਸਾ, ਦਯਾ, ਮ੍ਰਿਦ (ਕੋਮਲਤਾ), ਸਤ ਬਚਨ, ਤੱਪ, ਦਾਨ ॥**
**ਸੀਲ, ਸੰਤੋਖ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ ॥**

ਜੈਮਨੀ ਦਾ ਵੀਚਾਰ ਹੈ ਕਿ ਵੇਦ ਦਾ ਹੁਕਮ ਹੀ ਧਰਮ ਹੈ:

**ਨੋਦਨਾ ਲਕਸ਼ਣੋ ਅਰਥੋ ਧਰਮ:** *(ਪੂਰਬ ਮੀਮਾਂਸਾ, ਸੂਤ੍ਰ ੧)*

ਜੈਨੀ ਲੋਕ 'ਅਹਿੰਸਾ ਪਰਮੋ ਧਰਮਾ' ਸਿਧਾਂਤ ਦੇ ਧਾਰਨੀ ਹਨ, ਜਦ ਕਿ ਮਹਾਤਮਾ ਬੁੱਧ ਅਨੁਸਾਰ ਧਰਮ ਦੇ ਅਸ਼ਟ ਅੰਗ ਇਸ ਪਰਕਾਰ ਹਨ:

**ਸਦ ਵਿਸ਼ਵਾਸ, ਸਦ ਵਿਚਾਰ, ਸਦ ਵਾਕ, ਸਤਿ ਕਰਮ,**
**ਸਦ ਜੀਵਨ, ਸਤ ਪ੍ਰਯਤਨ, ਸਤਚਿੰਤਨ ਅਤੇ ਸਦ ਧਿਆਨ ॥**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰਿਆਂ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਨੂੰ ਇਉਂ ਦਰਸਾਇਆ ਹੈ:

(ੳ) **ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਮ: ੫, ਪੰਨਾ ੨੬੬)*

(ਅ) **ਸਗਲ ਮਤਾਂਤ, ਕੇਵਲ ਹਰਿ ਨਾਮ ॥**[1] *(॥੨੪॥ ਸੁਖਮਨੀ)*

ਇਹ ਧਰਮ ਇਕ ਹੈ ਪਰ ਮੱਤ ਅਨੇਕ, ਆਦਿ ਗੁਰੂ ਜੀ ਦਾ ਕਥਨ ਹੈ:

**ਏਕੋ ਧਰਮੁ ਦ੍ਰਿੜੈ, ਸਚੁ ਕੋਈ ॥** *(ਬਸੰਤੁ ਮ: ੧, ਪੰਨਾ ੧੧੮੮)*

ਧਰਮ ਦੇ ਉਪਰੋਕਤ ਵਖ ਵਖ ਲਛਣਾਂ ਦੀ ਵੀਚਾਰ, ਹੱਕ ਦੇ ਮੁਤਲਾਸ਼ੀਆਂ ਲਈ, ਇਸ ਤੱਤ ਨੂੰ ਉਜਾਗਰ ਕਰਦੀ ਹੈ ਕਿ ਸੱਚ-ਧਰਮ ਜੀਵ ਦੀਆਂ ਉਚੇਰੀਆਂ ਬਿਰਤੀਆਂ, ਸੁਭ-ਕਾਮਨਾਵਾਂ ਤੇ ਦੈਵੀ ਸਾਂਝਾਂ ਦਾ ਲਖਾਇਕ ਹੈ। ਧਰਮ ਕਦਾਚਿਤ ਸੰਪ੍ਰਦਾਇਕ ਨਹੀਂ

1. ਹਰੀ ਦੇ ਨਾਮ ਵਿੱਚ ਹੀ ਸਾਰੇ ਮਤ-ਮਤਾਂਤਰ ਆ ਜਾਂਦੇ ਹਨ; ਜਿਵੇਂ ਹਾਥੀ ਦੇ ਪੈਰ ਵਿਚ ਸਭ ਪੈਰ।

# ਗੁਰੂ

ਗੁਰੂ ਸੰਸਕ੍ਰਿਤ ਦਾ ਸ਼ਬਦ ਹੈ। ਇਹ 'ਗ੍ਰੀ' ਧਾਤੂ ਤੋਂ ਬਣਿਆ ਹੈ ਅਤੇ ਇਸ ਦੇ ਅਰਥ ਹਨ: ਨਿਗਲ ਜਾਣਾ; ਖਾ ਜਾਣਾ ਜਾਂ ਸਮਝਾਉਣਾ। ਭਾਵ, ਗੁਰੂ ਉਹ ਹੈ, ਜੋ ਅਗਿਆਨ ਰੂਪੀ ਹਨੇਰੇ ਨੂੰ, ਗਿਆਨ-ਰੂਪੀ ਪ੍ਰਕਾਸ਼ ਦੁਆਰਾ ਖਾ ਜਾਂਦਾ ਹੈ ਅਤੇ ਸਿੱਖ ਨੂੰ ਤੱਤ-ਗਿਆਨ ਦੀ ਸੋਝੀ ਕਰਾਉਂਦਾ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ *ਗੁਰਮਤਿ ਮਾਰਤੰਡ* ਵਿਚ ਗੁਰੂ-ਪਦ ਦੇ ਜੋ ਅਰਥ ਕੀਤੇ ਹਨ ਉਹ ਬੜੇ ਹੀ ਸਰਲ, ਸਾਦੇ ਅਤੇ ਭਾਵ-ਪੂਰਤ ਹਨ। ਆਪ ਲਿਖਦੇ ਹਨ:

"ਅਗਿਆਨ ਵਿਨਾਸ਼ਕ, ਸੱਤ ਅਤੇ ਹਿੱਤ ਉਪਦੇਸ਼ਟਾ ਦਾ ਨਾਉਂ, ਗੁਰੂ ਹੈ, ਪਰ ਇਸ ਸ਼ਬਦ ਦੀ ਗੁਰੂ ਨਾਨਕ ਦੇਵ ਵਿਚ ਰੂਢੀ (ਪਰਸਿੱਧ ਸ੍ਰੇਸ਼ਟ) ਸ਼ਕਤਿ ਹੈ, ਜੋ ਕਰਤਾਰ ਵਲੋਂ ਸੰਸਾਰ ਮਾਤ੍ਰ ਦੇ ਉਧਾਰ ਵਾਸਤੇ ਜਗਤ-ਗੁਰੂ ਥਾਪੇ ਗਏ ਹਨ।"

ਗੁਰੂ ਸ਼ਬਦ ਦੀ ਵਰਤੋਂ 'ਉਪਨਿਸ਼ਦ ਕਾਲ' ਤੋਂ ਹੁੰਦੀ ਆਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰ, ਗੁਰਿ, ਸਤਿਗੁਰੂ, ਗੁਰੁ ਤੇ ਗੁਰੂ ਪਦ ਸਮਾਨ ਅਰਥਾਂ ਵਿਚ ਵਰਤੇ ਗਏ ਹਨ। ਇਹ ਅਰਥ ਹਨ—ਧਰਮ ਦੀ ਸਿਖਿਆ ਅਥਵਾ ਆਤਮ-ਗਿਆਨ ਦੇਣ ਵਾਲਾ ਆਚਾਰੀਆ, ਕਿਸੇ ਮੱਤ ਦਾ ਚਾਲਕ, ਵੱਡਾ ਜਾਂ ਭਾਰੀ, ਪੂਜਣ ਜੋਗ ਅਤੇ ਸ੍ਰੇਸ਼ਟ ਬੁੱਧੀ ਵਾਲਾ। ਇਸ ਦੀ ਵਰਤੋਂ ਵਿਸ਼ੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਅਤੇ ਉਹਨਾਂ ਦੀ ਜੋਤਿ ਅੰਨ-ਗੁਰੂ ਸਾਹਿਬਾਨ ਲਈ ਵੀ ਕੀਤੀ ਗਈ ਹੈ। ਕਿਤੇ ਕਿਤੇ ਇਹ ਪਦ, ਅਕਾਲ ਪੁਰਖ ਵਾਹਿਗੁਰੂ ਲਈ ਵੀ ਵਰਤਿਆ ਗਿਆ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂਆਂ ਨੂੰ ਚਾਰ ਪ੍ਰਕਾਰ ਦੀਆਂ ਸ਼੍ਰੇਣੀਆਂ ਵਿਚ ਵੰਡਿਆ ਹੈ:

ਪਹਿਲੀ—ਭ੍ਰਿੰਗੀ ਗੁਰੂ: ਜਿਵੇਂ ਭ੍ਰਿੰਗੀ ਆਪਣੀ ਭੀਂ ਭੀਂ ਦੀ ਆਵਾਜ਼ ਨਾਲ ਖ਼ਾਸ ਕਿਸਮ ਦੇ ਕੀੜੇ ਨੂੰ ਆਪਣੇ ਜਿਹਾ ਭ੍ਰਿੰਗੀ ਕਰ ਲੈਂਦਾ ਹੈ, ਪਰ ਹਰੇਕ ਕ੍ਰਿਮ ਨੂੰ ਨਹੀਂ; ਇਵੇਂ ਹੀ ਭ੍ਰਿੰਗੀ ਗੁਰੂਆਂ ਦਾ ਉਪਦੇਸ਼ ਮਨੁੱਖ ਮਾਤ੍ਰ ਲਈ ਨਹੀਂ ਹੁੰਦਾ, ਸਗੋਂ ਵਿਸ਼ੇਸ਼ ਜਾਤੀਆਂ ਅਥਵਾ ਸ਼੍ਰੇਣੀਆਂ ਲਈ ਹੀ ਮਖ਼ਸੂਸ ਹੁੰਦਾ ਹੈ।

ਦੂਜੀ—ਪਾਰਸ ਗੁਰੂ: ਪਾਰਸ ਆਪਣੀ ਛੁਹ ਨਾਲ ਲੋਹੇ ਨੂੰ ਸੋਨਾ ਤਾਂ ਕਰ ਦੇਂਦਾ ਹੈ; ਪਰੰਤੂ ਆਪਣੇ ਜਿਹਾ ਪਾਰਸ ਨਹੀਂ ਕਰ ਸਕਦਾ। ਸੋ, ਅਜਿਹੇ ਗੁਰੂ, ਸਿੱਖ ਨੂੰ ਆਪਣੀ ਛੁਹ ਨਾਲ ਅਵੱਸ਼ ਉੱਚਾ ਤਾਂ ਚੁਕਦੇ ਹਨ, ਪਰੰਤੂ ਉਹਨਾਂ ਵਿਚ ਅਜਿਹਾ ਬਲ ਨਹੀਂ ਭਰ

ਸਕਦੇ, ਜੋ ਉਹ ਵੀ ਅੱਗੇ ਆਪਣੀ ਛੁਹ ਨਾਲ ਹੋਰਨਾਂ ਨੂੰ ਗੁਰੂਆਂ ਵਾਂਗ, ਉਚਿਆਂ ਸੱਕਣ।

ਤੀਜੀ—ਬਾਵਨ ਚੰਦਨ ਗੁਰੂ : ਬਾਵਨ ਚੰਦਨ ਖ਼ਾਸ ਰੁੱਤ ਵਿੱਚ ਆਸੇ ਪਾਸੇ ਦੇ ਰੁੱਖਾਂ ਨੂੰ ਸੁਗੰਧੀ ਵਾਲੇ ਕਰ ਦਿੰਦਾ ਹੈ, ਪਰੰਤੂ ਸਾਰੀਆਂ ਰੁੱਤਾਂ ਵਿਚ ਅਜਿਹਾ ਨਹੀਂ ਕਰ ਸਕਦਾ ਅਤੇ ਬਾਂਸ ਨੂੰ ਤਾਂ ਕਿਸੇ ਰੁੱਤ ਵਿੱਚ ਵੀ ਸੁਗੰਧਤ ਨਹੀਂ ਕਰਦਾ। ਸੋ, ਜੋ ਅਚਾਰੀਆ ਵਿਸ਼ੇਸ਼ ਹਾਲਤਾਂ ਤੇ ਵਾਤਾਵਰਣ ਵਿਚ ਹੀ, ਖ਼ਾਸ ਖ਼ਾਸ ਸ਼੍ਰੇਣੀਆਂ ਤੇ ਜਗਿਆਸੂਆਂ ਨੂੰ ਤਾਂ ਉਪਦੇਸ਼ ਕਰੇ; ਪਰੰਤੂ ਹਰ ਸਮੇਂ ਹਰੇਕ ਨੂੰ ਨਾ ਕਰੇ, ਅਜਿਹਾ ਵਿਤਕਰੇ-ਭਰਪੂਰ ਗੁਰੂ 'ਬਾਵਨ ਚੰਦਨ ਗੁਰੂ' ਅਖਵਾਂਦਾ ਹੈ।

ਚੌਥੀ—ਦੀਪਕ ਗੁਰੂ : ਜਿਵੇਂ ਦੀਪਕ ਹੋਰਨਾਂ ਦੀਪਾਂ ਨੂੰ ਆਪਣੇ ਤੁਲ ਜੋਤਿ ਵਾਲਾ ਕਰ ਦਿੰਦਾ ਹੈ ਅਤੇ ਉਸਦੀ ਆਪਣੀ ਜੋਤਿ ਵੀ ਬ-ਦਸਤੂਰ ਕਾਇਮ ਰਹਿੰਦੀ ਹੈ, ਤਿਵੇਂ ਹੀ ਦੀਪਕ ਗੁਰੂ ਦੀ ਛੁਹ ਨਾਲ ਸਿੱਖ ਗੁਰੂ-ਰੂਪ ਹੋ ਨਿਬੜਦਾ ਹੈ। ਭਾਈ ਨੰਦ ਲਾਲ ਜੀ 'ਗੋਯਾ' ਅਜਿਹੇ ਗੁਰੂ ਤੇ ਸਿੱਖ ਦੇ ਮਿਲਾਪ ਅਤੇ ਇਕ-ਮਿਕ ਹੋਣ ਦੀ ਅਵਸਥਾ ਤੇ ਪ੍ਰੀਤ-ਗੀਤ ਨੂੰ *ਦੀਵਾਨਿ ਗੋਯਾ* ਵਿਚ ਇਉਂ ਬਿਆਨ ਕਰਦੇ ਹਨ :

**ਦਿਲਿ ਆਸ਼ਕ, ਬ-ਅੰਦਕ ਫ਼ੁਰਸਤੇ, ਮਾਸ਼ੂਕ ਮੇ ਗਰਦਦ।**
**ਸਰਾ ਪਾ ਜਾਂ ਸ਼ਵਦ, ਹਰ ਕਸ, ਕਿ ਬਾ ਜਾਨਾਨਾ ਮੇ ਸਾਜ਼ਦ।**

*(ਗ਼ਜ਼ਲ ੨੧)*

[ਭਾਵ—ਪ੍ਰੇਮੀ ਦਾ ਦਿਲ ਥੋੜੇ ਸਮੇਂ ਬਾਅਦ ਪ੍ਰੀਤਮ ਦੇ ਦਿਲ ਵਿਚ ਬਦਲ ਜਾਂਦਾ ਹੈ ਅਤੇ ਪ੍ਰੀਤਮ ਦਾ ਪ੍ਰੇਮੀ ਦੇ ਦਿਲ ਵਿੱਚ। ਜੋ ਵੀ ਆਪਣੇ ਪ੍ਰੀਤਮ, ਭਾਵ ਸਤਿਗੁਰੂ ਨਾਲ ਪ੍ਰੇਮ ਪਾਉਂਦਾ ਹੈ ਓਹ ਸਿਰ ਤੋਂ ਪੈਰਾਂ ਤਕ ਪ੍ਰੀਤਮ (ਗੁਰੂ) ਦਾ ਰੂਪ ਹੀ ਹੋ ਹੋ ਥੀਂਦਾ ਹੈ।]

ਗੁਰੂ ਤੇ ਸਿੱਖ ਦੀ ਇਸ ਇਕ-ਰੂਪਤਾ ਤੇ ਅਦੁੱਤੀ ਸਾਂਝ ਨੂੰ ਭਾਈ ਗੁਰਦਾਸ ਜੀ ਅਤੇ ਕਵਿ ਗੁਰਦਾਸ ਸਿੰਘ ਜੀ ਇਉਂ ਨਿਰੂਪਨ ਕਰਦੇ ਹਨ :

**ਗੁਰ ਚੇਲਾ, ਚੇਲਾ ਗੁਰ ਹੋਈ॥** *(ਭਾ: ਗੁਰਦਾਸ, ਵਾਰ ੩੬)*

ਤਥਾ— **ਵਾਹੁ! ਵਾਹੁ! ਗੋਬਿੰਦ ਸਿੰਘ, ਆਪੇ ਗੁਰ ਚੇਲਾ॥**

*(ਗੁਰਦਾਸ ਕਵਿ)*

'ਦੀਪਕ ਤੇ ਦੀਪਕ ਪ੍ਰਗਾਸਿਆ' ਵਾਲੀ ਖੇਡ ਹੈ ਇਹ।

ਇਕ ਅੰਗ੍ਰੇਜ਼ ਵਿਦਵਾਨ ਇਸ ਸਚਾਈ ਨੂੰ ਇਉਂ ਰੂਪਮਾਨ ਕਰਦਾ ਹੈ: Just as a lamp enkindles other lamp, nor grows the less; so nobleness enkindles nobleness.

ਸ੍ਰੀ ਗੁਰੂ ਨਾਨਕ ਦੇਵ ਅਥਵਾ ਬਾਕੀ ਸਿਖ-ਗੁਰੂ-ਸਾਹਿਬਾਨ ਦੀਪਕ-ਗੁਰੂ ਹਨ।

## ਗੁਰੂ ਦੀ ਲੋੜ

ਜਿਵੇਂ, ਸੰਸਾਰ ਦੇ ਹੋਰ ਖੇਤਰਾਂ ਵਿਚ ਸਿਖਲਾਈ ਜਾਂ ਟਰੇਨਿੰਗ ਆਦਿ ਲਈ ਉਸਤਾਦ ਜਾਂ ਸਿਖਿਆ-ਦਾਤਾ ਦੀ ਲੋੜ ਹੈ; ਤਿਵੇਂ ਹੀ ਅਧਿਆਤਮਿਕ ਖੇਤਰ ਵਿਚ ਵੀ ਆਤਮ-

ਉੱਨਤੀ ਲਈ ਗੁਰੂ ਅਥਵਾ ਮੁਰਸ਼ਦ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਦੀ ਛੇਵੀਂ ਪਉੜੀ ਵਿਚ ਇਸ ਨੁਕਤੇ ਨੂੰ ਸਪੱਸ਼ਟ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪੂਰਨ ਗੁਰੂ ਦੀ ਸਹਾਇਤਾ ਤੋਂ ਬਿਨਾਂ ਪ੍ਰਭੂ ਦੀ ਲੱਖਤਾ ਸੰਭਵ ਨਹੀਂ। ਹੋਵੇ ਵੀ ਕਿਵੇਂ, ਜਦ ਕਿ ਸ਼ੇਰਨੀ ਦਾ ਦੁੱਧ ਜਮਾਉਣ ਲਈ ਸੋਨੇ ਦੇ ਭਾਂਡੇ ਦੀ ਆਵੱਸ਼ਕਤਾ ਵਾਂਗ, ਪ੍ਰਭੂ ਦੇ ਨਿਵਾਸ ਤੇ ਪ੍ਰਕਾਸ਼ ਦਾ ਤੇਜ ਝੱਲਣ ਲਈ ਪੂਰਨ ਸਤਿਗੁਰੂ ਦੇ ਰੱਬ-ਵਰਗੇ ਵਿਸ਼ਾਲ ਹਿਰਦੇ ਦੀ ਲੋੜ ਹੈ। ਸਤਿਗੁਰੂ ਦੀ ਲੋੜ ਤੇ ਮਹਾਨਤਾ ਬਾਰੇ ਨਿਰੰਕਾਰੀ ਸਤਿਗੁਰੂ ਜੀ ਦਾ ਆਪਣਾ ਫ਼ੁਰਮਾਨ ਹੈ:

ਪਉੜੀ ॥
ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ, ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ ॥੬॥ *(ਆਸਾ ਦੀ ਵਾਰ, ਪੰਨਾ ੪੬੯)*

ਏਥੇ ਗੁਰੂ ਤੇ ਪਰਮੇਸ਼ਰ ਬ-ਜ਼ਾਹਰ ਦੋ ਵਿਅਕਤਿਤਵ ਹਨ; ਗੁਰੂ, ਗੋਬਿੰਦ ਰੂਪ ਹੈ, ਗੋਬਿੰਦ (ਅਕਾਲ ਪੁਰਖ) ਨਹੀਂ।

ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਦੀ ਲੋੜ ਤੇ ਮਹਾਨਤਾ ਨੂੰ ਦਰਸਾਂਦੇ ਹੋਏ ਸਤਿਗੁਰੂ ਨੂੰ ਪਰਮੇਸ਼ਰ ਨਾਲ ਤੁਲਨਾ ਦੇਣ ਤਕ ਜਾਂਦੇ ਹਨ:

(ੳ) ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥.....
ਗੁਰੁ ਕਰਤਾ ਗੁਰੁ ਕਰਣੈ ਜੋਗੁ ॥
ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

*(ਰਾਗੁ ਗੋਂਡ ਮ: ੫, ਪੰਨਾ ੮੬੪)*

ਸੰਸਾਰ ਵਿਚ ਪਸਰਿਆ ਭਰਮ, ਸੰਸਾ ਅਥਵਾ ਬੇ-ਪ੍ਰਤੀਤੀ ਹੀ ਸਾਰੇ ਦੁਖਾਂ ਕਲੇਸ਼ਾਂ ਤੇ ਅਧੋਗਤੀ ਦਾ ਮੂਲ ਕਾਰਨ ਮੰਨੇ ਗਏ ਹਨ। ਗੁਰਮਤਿ ਅਨੁਸਾਰ ਗੁਰੂ ਤੋਂ ਬਿਨਾਂ ਨਾਮ (ਨਿਰੰਕਾਰ) ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਨਾਮ ਤੋਂ ਬਿਨਾਂ ਭਰਮ ਦੀ ਨਵਿਰਤੀ। ਅਰਸ਼ੀ ਅਰਸ਼ਾਦ ਹੈ:

(ਅ) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ,
ਬਿਨੁ ਨਾਮੈ ਭਰਮੁ ਨ ਜਾਈ ॥.....
ਗੁਰ ਸੇਵੇ ਸੋ ਬੂਝੈ ਭਾਈ,
ਗੁਰ ਬਿਨੁ ਮਗੁ ਨ ਪਾਈ ॥..... *(ਸੋਰਠਿ ਮ: ੧, ਪੰਨਾ ੬੩੫)*

ਮਨੁੱਖ ਦਾ ਮਨ ਬੜਾ ਚੰਚਲ ਤੇ ਅਵੈੜਾ ਹੈ। ਇਸ ਨੂੰ ਅਤੇ ਇਸ ਦੇ ਪੰਜਾਂ ਦੂਤਾਂ—

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ—ਦੀ ਮੁਹਕਮ ਤੇ ਹੱਠੀ ਫ਼ੌਜ ਨੂੰ ਵੱਸ ਕੀਤੇ ਬਗ਼ੈਰ ਸੁਖ ਅਤੇ ਸ਼ਾਂਤੀ ਨਹੀਂ ਮਿਲਦੀ ਅਤੇ ਇਹ ਵੱਸ ਹੁੰਦੇ ਹਨ, ਗੁਰੂ ਦੀ ਸ਼ਰਨ ਪਿਆਂ:

**ਜਬ ਗੁਰੁ ਮਿਲਿਆ, ਤਬ ਮਨੁ ਵਸਿ ਆਇਆ॥**
**ਧਾਵਤ ਪੰਚ ਰਹੇ, ਹਰਿ ਧਿਆਇਆ॥੨॥੪੩॥** *(ਗਉੜੀ ਮ: ੪, ਪੰਨਾ ੧੬੫)*

ਪਰਮਾਰਥ ਦੇ ਮਾਰਗ ਵਿਚ ਗੁਰੂ ਦੀ ਲੋੜ ਬਾਰੇ ਭਾਈ ਨੰਦ ਲਾਲ ਜੀ ਦਾ ਇਹ ਕਥਨ ਬੜਾ ਭਾਵ-ਪੂਰਤ ਹੈ:

**ਬਗ਼ੈਰ ਬਦਰੱਕਾ-ਇ ਇਸ਼ਕ, ਕੈ ਰਸੀ ਬਾ ਦੋਸ੍ਹ।** *(ਗ਼ਜ਼ਲ ੨੦)*

[ਭਾਵ—ਪਿਆਰ ਦੇ ਮਾਰਗ ਵਿਚ ਰਹਿਬਰ (ਗੁਰੂ) ਤੋਂ ਬਿਨਾਂ ਕੋਈ ਵੀ ਹਰੀ-ਮਿੱਤਰ ਤਕ ਨਹੀਂ ਪਹੁੰਚ ਸਕਿਆ।]

## ਗੁਰੂ ਦੇ ਗੁਣ ਤੇ ਕਰਤੱਵ

ਸੰਸਾਰ ਵਿਚ ਹਰ ਅਸਲ ਦੀ ਨਕਲ ਮਾਰੀ ਜਾਂਦੀ ਹੈ। ਜਿਤਨੀ ਕੋਈ ਵਸਤੂ ਵਧੇਰੇ ਕੀਮਤੀ ਹੋਵੇਗੀ, ਉਤਨੀ ਹੀ ਉਸ ਦੀ ਨਕਲ ਵੀ ਵੱਧ ਵੱਜੇਗੀ। ਇਸ ਲਈ, ਮਨੁੱਖੀ ਕਲਿਆਣ ਲਈ ਅਗਿਆਨ ਵਿਨਾਸ਼ਕ, ਗਿਆਨ-ਪ੍ਰਕਾਸ਼ਕ, ਸੱਤ ਉਪਦੇਸ਼ਟਾ, ਪਰਉਪਕਾਰੀ ਅਤੇ ਸੇਵਕ ਦੇ ਹਿੱਤਾਂ ਲਈ ਤੱਤਪਰ ਰਹਿਣ ਵਾਲੇ ਕਾਮਲ ਸਤਿਗੁਰਾਂ ਦੇ ਨਾਲ ਨਾਲ ਨਕਲੀ, ਲੋਭੀ, ਸੁਆਰਥੀ, ਪਾਖੰਡੀ, ਕੱਚੇ ਤੇ ਦੰਭੀ ਗੁਰੂਆਂ ਦੀ ਵੀ ਭਰਮਾਰ ਰਹੀ ਹੈ। ਸ਼ਾਇਰ ਇਸ ਸੱਚ ਨੂੰ ਇਉਂ ਬਿਆਨਦਾ ਹੈ:

**ਬੰਦੇ ਨਹੀਂ ਹੈਂ, ਜਿਤਨੇ ਗੁਰੂ ਹੈਂ ਜਹਾਨ ਮੇਂ।**
**ਕਿਸ ਕਿਸ ਗੁਰੂ ਕੇ ਸਾਹਮਨੇ ਸਜਦਾ ਕਰੇ ਕੋਈ?**

ਸੋ, ਜਗਿਆਸੂ ਦੀ ਅਗਵਾਈ ਲਈ ਗੁਰਬਾਣੀ ਵਿਚ, ਅਸਲੀ ਤੇ ਨਕਲੀ ਗੁਰੂ ਦੇ ਲੱਛਣ ਤੇ ਕਰਤੱਵ ਆਦਿ ਅੰਕਿਤ ਕਰਨ ਦਾ ਉਪਕਾਰ ਵੀ ਕੀਤਾ ਗਿਆ ਹੈ।

ਸਤਿਗੁਰੂ ਦਾ ਪਹਿਲਾ ਗੁਣ ਤਾਂ ਇਹ ਹੈ ਕਿ ਉਸ ਨੂੰ ਆਪ ਨਿਰੰਕਾਰ ਦੀ ਸੋਝੀ ਹੋਵੇ ਤੇ ਉਹ ਸਦਾ ਵਾਹਿਗੁਰੂ ਨਾਲ ਅਭੇਦ ਤੇ ਇਕ-ਸੁਰ ਹੋ ਵਰਤੇ। ਐਸੇ ਗੁਰੂ ਦੀ ਸੰਗਤ ਵਿਚ ਸਿਖ ਹਰੀ ਦੇ ਗੁਣ ਗਾਉਂਦਾ ਤੇ ਉਧਰਦਾ ਹੈ। ਗੁਰਵਾਕ ਹੈ:

**ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ॥੧॥**

*(ਗਉੜੀ ਸੁਖਮਨੀ, ਪੰਨਾ ੨੮੬)*

ਸਤਿਗੁਰੂ ਦੇ ਹੋਰ ਵਡੇ ਗੁਣ ਲੱਛਣ ਇਹ ਹਨ ਕਿ ਉਹ ਸਭ ਨੂੰ ਇਕ ਸਮਾਨ ਆਪਣੀ ਪਿਆਰ-ਨਿੱਘ ਦੇਂਦਾ ਤੇ ਸਭ ਦਾ ਭਲਾ ਲੋਚਦਾ ਹੈ। ਉਹ ਆਪ ਅੰਦਰੋਂ-ਬਾਹਰੋਂ ਸੱਚਾ ਤੇ ਸੱਚੇ ਆਚਾਰ ਵਾਲਾ ਹੁੰਦਾ ਹੋਇਆ, ਇਹ ਸੱਚ, ਸਿਖ ਨੂੰ ਦ੍ਰਿੜ੍ਹ ਕਰਾਉਂਦਾ ਹੈ। ਸਤਿਗੁਰੂ ਦਾ ਇਕ ਵਡਾ ਗੁਣ ਇਹ ਵੀ ਹੈ ਕਿ ਉਸ ਦੇ ਦਰਸ਼ਨਾਂ ਨਾਲ ਦੂਜਾ ਭਾਉ ਦੂਰ ਹੁੰਦਾ ਹੈ ਅਤੇ ਤਨ ਮਨ ਸੀਤਲ ਤੇ ਅਨੰਦਤ। ਉਹ, ਉਸਤਤ ਤੇ ਨਿੰਦਿਆ ਦੇ ਭਾਵਾਂ ਤੋਂ

ਉਚੇਰਾ ਵਿਚਰਦਾ ਅਤੇ 'ਨਾਮ' ਅਥਵਾ ਪਰਮ-ਪਦ ਦੀ ਦਾਤ ਬਖ਼ਸ਼ਦਾ ਹੈ। ਵੇਖੋ, ਐਸੇ ਆਦਰਸ਼ਕ ਸਤਿਗੁਰੂ ਤੋਂ ਚੌਥੇ ਗੁਰਦੇਵ ਕਿਵੇਂ ਕੁਰਬਾਨ ਹੋ ਹੋ ਜਾਂਦੇ ਹਨ:

ਵਾਹੁ ਵਾਹੁ, ਸਤਿਗੁਰੁ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ॥
ਜਿਤੁ ਮਿਲਿਐ ਤਿਖ ਉਤਰੈ, ਤਨੁ ਮਨੁ ਸੀਤਲੁ ਹੋਇ॥......
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ,
ਜਿਸੁ ਨਿੰਦਾ ਉਸਤਤਿ ਤੁਲਿ ਹੋਇ॥.......
ਵਾਹੁ ਵਾਹੁ ਸਤਿਗੁਰੂ ਹੈ, ਜਿ ਸਚੁ ਦ੍ਰਿੜਾਏ ਸੋਇ॥
ਨਾਨਕ, ਸਤਿਗੁਰ, ਵਾਹੁ ਵਾਹੁ, ਜਿਸ ਤੇ ਨਾਮੁ ਪਰਾਪਤਿ ਹੋਇ॥੨॥

*(ਸਲੋਕ ਵਾਰਾਂ ਤੇ ਵਧੀਕ ਮ: ੪, ਪੰਨਾ ੧੪੨੧)*

ਤਥਾ— ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਬੈਰਾਗਣਿ ਮ: ੪, ਪੰਨਾ ੧੬੮)*

ਹੋਰ— ਸੋ ਸਤਿਗੁਰੁ, ਜਿਸੁ ਰਿਦੈ ਹਰਿ ਨਾਉ॥ *(ਸੁਖਮਨੀ ਸਾਹਿਬ)*

ਸੱਚਾ ਗੁਰੂ, ਸਿੱਖ ਤੋਂ ਠੱਗੀ ਠੋਰੀ ਦੇ ਦੰਭ ਪਖੰਡ ਦੁਆਰਾ ਮਾਇਆ ਠੱਗਣ ਦੀ ਥਾਂ, ਉਸ ਨੂੰ ਇਵੇਂ ਪਾਲਦਾ ਤੇ ਉਸ ਦੀ ਸੰਭਾਲ ਕਰਦਾ ਹੈ, ਜਿਵੇਂ ਮਾਤਾ ਆਪਣੇ ਪੁੱਤਰ ਦੇ ਮੂੰਹ ਪਾ ਕੇ ਪ੍ਰਸੰਨ ਹੁੰਦੀ ਹੈ। ਗੁਰੂ, ਸਿੱਖ ਦੇ ਲੋਕ ਤੇ ਪ੍ਰਲੋਕ ਸਵਾਰਦਾ, ਨਾਮ ਧਨ ਬਖ਼ਸ਼ਦਾ ਅਤੇ ਸਿੱਖ ਨੂੰ ਆਪਣੇ ਦਿਲ ਨਾਲ ਲਾ ਕੇ ਰੱਖਦਾ ਹੈ। ਗੁਰਵਾਕ ਹਨ:

(ੳ) ਜਿਉ ਜਨਨੀ ਸੁਤੁ ਜਣਿ ਪਾਲਤੀ, ਰਾਖੈ ਨਦਰਿ ਮਝਾਰਿ॥....
ਤਿਉ ਸਤਿਗੁਰਿ ਗੁਰਸਿਖ ਰਾਖਤਾ, ਹਰਿ ਪ੍ਰੀਤਿ ਪਿਆਰਿ॥੧॥

*(ਗਉੜੀ ਬੈਰਾਗਣਿ ਮ: ੪, ਪੰਨਾ ੧੬੮)*

(ਅ) ਮਾਤਾ ਪ੍ਰੀਤਿ ਕਰੇ, ਪੁਤੁ ਖਾਇ॥
ਮੀਨੇ (ਮੱਛੀ ਨੂੰ) ਪ੍ਰੀਤਿ ਭਈ, ਜਲਿ ਨਾਇ॥
ਸਤਿਗੁਰ ਪ੍ਰੀਤਿ, ਗੁਰਸਿਖ ਮੁਖਿ ਪਾਇ॥੧॥

*(ਗਉੜੀ ਗੁਆਰੇਰੀ ਮ: ੪, ਪੰਨਾ ੧੬੪)*

(ੲ) ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ, ਦੁਰਮਤਿ ਮਲੁ ਹਿਰੈ॥
ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥
ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ, ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥ *(ਸੁਖਮਨੀ ਸਾਹਿਬ, ਪੰਨਾ ੨੮੬)*

ਸਿੱਖ ਸਤਿਗੁਰਾਂ ਅਤੇ ਅੱਨ-ਮਹਾਂਪੁਰਖਾਂ ਨੇ ਜਗਿਆਸੂ ਲਈ ਅਸਲੀ ਗੁਰੂ ਦੇ ਗੁਣ ਅਤੇ ਕਰਤੱਵ ਇਤਨੀ ਸਪੱਸ਼ਟਤਾ ਤੇ ਵਿਸਥਾਰ ਨਾਲ ਬਿਆਨ ਕਰ ਕੇ, ਜਿਥੇ ਉਸ ਨੂੰ ਸਹੀ ਜੀਵਨ-ਸੇਧ ਦਿਤੀ ਹੈ, ਓਥੇ ਨਾਲ ਹੀ ਕੱਚੇ, ਪਖੰਡੀ, ਅੰਧੇ, ਅਗਿਆਨੀ ਅਤੇ ਅਖੌਤੀ ਗੁਰੂਆਂ ਦੇ ਛਹੇ ਚੜ੍ਹਨੋਂ ਵੀ ਸਾਵਧਾਨ ਕੀਤਾ ਹੈ[1]। ਪਰੰਤੂ, ਦੁਖ ਦੀ ਗੱਲ ਇਹ ਹੈ ਕਿ ਨਕਲੀ ਗੁਰੂਆਂ ਦੀ ਇਤਨੀ ਭਰਮਾਰ ਅਤੇ ਵਿਖਾਵਾ ਇਤਨਾ ਲਿਸ਼ਕ-ਪੁਸ਼ਕ ਵਾਲਾ ਹੈ, ਅਤੇ ਜਨਤਾ ਇਤਨੀ ਭੋਲੀ ਹੈ ਕਿ 'ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ' ਵਾਲੀ ਹੋਣੀ ਵਰਤ ਰਹੀ ਹੈ। ਜਦ ਇਕ ਨਕਲੀ ਗੁਰੂ ਦੀ ਦੁਕਾਨ ਚਲ ਪੈਂਦੀ ਹੈ, ਤਾਂ ਮਕਰ ਨਾਲ ਦੁਨੀਆ ਲੁੱਟ ਕੇ 'ਸ਼ਕਰ ਨਾਲ ਰੋਟੀ ਖਾਣ' ਲਈ ਹੋਰ ਚਤੁਰ, ਦੰਭੀ, ਸੁਆਰਥੀ ਅਤੇ ਅਧਰਮੀ ਲੋਕਾਂ ਦੇ ਮੂੰਹ ਵੀ ਪਾਣੀ ਭਰ ਆਉਂਦਾ ਹੈ। ਸਹੀ ਤੇ ਸੱਚਾ ਗੁਰੂ ਬਣਨ ਲਈ ਕੋਈ ਪ੍ਰੀਖਿਆ ਦਾ ਸਰਟੀਫ਼ਿਕੇਟ ਤਾਂ ਹੈ ਨਹੀਂ, ਜੋ ਇਹਨਾਂ ਲਈ ਹਾਸਲ ਕਰਨਾ ਜ਼ਰੂਰੀ ਹੋਵੇ।

ਸੋ, ਇਹ ਦੁਧ-ਪੀਣੇ ਮਜਨੂੰ, ਲੋਕਾਈ ਦੀ ਪੀੜਾ ਹਰਨ ਹਿਤ ਧਰਮ, ਸਚਾਈ ਤੇ ਨੇਕੀ ਦੀ ਖ਼ਾਤਰ ਤੱਤੀਆਂ ਤਵੀਆਂ ਉੱਤੇ ਬੈਠਣ, ਸੀਸ ਬਲੀਦਾਨ ਕਰਨ, ਸਰਬੰਸ ਵਾਰਨ ਤੇ ਖੰਡਾ ਖੜਕਾਉਣ, ਆਰਿਆਂ ਨਾਲ ਚੀਰੇ ਜਾਣ ਅਤੇ ਬੰਦ ਬੰਦ ਕਟਾਉਣ ਆਦਿ ਦੀ ਪ੍ਰੀਖਿਆ ਵਿਚ ਪੈਣੋਂ ਤਾਂ ਰਹੇ। ਨਿਆਂ ਦੀ ਗੱਲ ਤਾਂ ਇਹ ਹੈ ਕਿ ਜੇ ਇਹਨਾਂ ਨਕਲੀ ਗੁਰੂਆਂ ਨੇ, ਜਗਤ-ਗੁਰੂ ਨਾਨਕ ਦੇਵ ਜੀ ਦੇ ਸਰੂਪ ਹੋਣ, ਸਗੋਂ ਉਨ੍ਹਾਂ ਨੂੰ ਪਿੱਛੇ ਪਾ ਕੇ ਆਪਣੇ ਆਪ ਨੂੰ ਉਹਨਾਂ ਤੋਂ ਵੀ ਉਚੇਰਾ ਹੋਣ ਦਾ ਦਾਅਵਾ ਕਰਨਾ ਤੇ ਦਮ ਮਾਰਨਾ ਹੈ ਤਾਂ ਨਿਤਰਨ ਇਹ ਉਹਨਾਂ ਦੀ ਜੋਤਿ ਤੇ ਜੁਗਤੀ ਵਾਲੇ ਗੁਰੂ ਸਾਹਿਬਾਨ ਵਾਂਗ, ਅਧਰਮ ਤੇ ਧੱਕੇ ਦੇ ਟਾਕਰੇ ਲਈ। ਕੀ ਅੱਜ, ਰਾਜੇ ਸ਼ੀਂਹ ਤੇ ਕਸਾਈ ਅਤੇ ਮੁਕੱਦਮ ਕੁੱਤੇ ਨਹੀਂ ? ਕੀ ਸੱਚ ਦੇ ਚੰਦਰਮਾ ਦਾ ਕੂੜ ਦੀ ਅਮਾਵਸ ਦੇ ਕਾਰਨ ਅਭਾਵ ਨਹੀਂ ਹੋ ਚੁੱਕਿਆ ? ਕੀ ਅੱਜ ਕੌਮੀਅਤ, ਦੇਸ਼, ਜਾਤੀ, ਰੂਪ-ਰੰਗ ਅਤੇ ਨਸਲ ਦੇ ਵਿਤਕਰੇ ਮਨੁੱਖੀ ਸਮਾਨਤਾ ਨੂੰ, ਲੀਰੋ ਲੀਰ ਨਹੀਂ ਕਰ ਰਹੇ ? ਇਹ ਤੇ ਹੋਰ ਬਹੁਤ ਕੁਝ ਅਨ-ਸੁਖਾਵਾਂ ਵਾਪਰ ਰਿਹਾ ਹੈ, ਸੱਚੇ-ਆਚਾਰ ਦੀ ਅਣਹੋਂਦ ਦੇ ਕਾਰਨ; ਪਰੰਤੂ, ਇਹ ਦੰਭੀ, ਪਖੰਡੀ ਤੇ ਦੁੱਧ-ਪੀਣੇ ਮਜਨੂੰ-ਗੁਰੂ, ਮਸਤ ਹਨ ਆਪਣੀ ਕੂੜੀ ਪ੍ਰਭਤਾ ਅਤੇ ਐਸ਼-ਪ੍ਰਸਤੀ ਵਿਚ; ਇਹ ਸੁੱਤੇ ਪਏ ਹਨ ਮਾਨ ਵਡਿਆਈ ਅਤੇ ਹਉਮੈ ਦੇ ਦੀਰਘ ਰੋਗ ਦੀ ਨੀਂਦ ਵਿੱਚ। ਸਿਖ ਸਤਿਗੁਰੂਆਂ ਦਾ ਜੀਵਨ ਸੱਚ, ਸੋਜ਼, ਤੜਪ, ਕੁਰਬਾਨੀ ਤੇ ਬੇਕਰਾਰੀ ਦਾ ਜੀਵਨ ਸੀ, ਜਦ ਕਿ ਇਹਨਾਂ ਭੱਦਰ-ਪੁਰਸ਼ਾਂ ਦਾ ਚੇਲਿਆਂ, ਸ਼ਰਧਾਲੂਆਂ ਤੋਂ ਮਾਠੀ ਮਾਇਆ ਨਾਲ ਮੌਜਾਂ ਮਾਨਣ ਤੇ ਐਸ਼-ਬਹਾਰਾਂ ਕਰਨ ਦਾ। ਇਹ ਤਾਂ : 'ਖ਼ਾਕ ਰਾ ਚਿ ਨਿਸਬਤ ਅਸਤ ਬਾ ਆਲਮਿ ਪਾਕ' ਵਾਲੀ ਗੱਲ ਹੈ, ਇਨ੍ਹਾਂ ਧਰਮ, ਸਚਾਈ ਤੇ ਲੋਕਾਈ ਦੇ ਵੈਰੀਆਂ ਦੀ।

ਅੰਤ ਵਿਚ, ਅਸੀਂ ਸ਼ਬਦ ਤੇ ਦੇਹ-ਧਾਰੀ ਗੁਰੂ ਦੇ ਸੰਬੰਧ ਵਿਚ ਇਸ਼ਾਰੇ ਮਾਤ੍ਰ, ਇਤਨਾ ਹੀ ਬਿਨੈ ਕਰਨਾ ਹੈ ਕਿ ਆਖ਼ਰ ਸਾਨੂੰ ਆਪਣੇ ਭਾਵ ਪਰਗਟ ਕਰਨ ਲਈ ਬੋਲੀ, ਸ਼ਬਦ ਜਾਂ ਬਾਣੀ ਦਾ ਹੀ ਆਸਰਾ ਲੈਣਾ ਪੈਂਦਾ ਹੈ। ਦੇਹਾਂ ਤਾਂ ਸਦਾ ਸਭ ਦੀਆਂ ਬਿਨਸਣਹਾਰ

---

1. ਜੋ ਸਿਖ ਖਾਲਸੇ ਸ੍ਰੀ ਅਕਾਲ ਪੁਰਖ ਕੇ ਹੋਵੇਗੇ, ਸੋ ਸਿਵਾਇ ਸ੍ਰੀ ਅਕਾਲ ਪੁਰਖ, ਦੂਸਰੇ ਮਨੁਖ ਕੇ ਜਾਮੇ ਕੋ ਨਾ ਜਾਣੇਗੇ। ਕਈ ਗੁਰੂ ਝੂਠੇ ਸਦਾਵਹਿੰਗੇ, ਪਰ ਓਇ ਨਹੀਂ ਮੰਨਹਿੰਗੇ। *(ਪ੍ਰੇਮ ਸੁਮਾਰਗ)*

ਹਨ; ਪਰੰਤੂ ਸ਼ਬਦ ਜਾਂ ਬਾਣੀ ਨਿਹਚਲ ਹੈ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਜ ਵੀ ਸ਼ਬਦ-ਰੂਪ ਵਿਚ ਮਨੁੱਖਤਾ ਦੀ ਅਗਵਾਈ ਕਰ ਰਹੇ ਹਨ, ਜਦ ਕਿ ਇਨ੍ਹਾਂ ਦੇ ਰਚਣਹਾਰੇ ਦੇਹ ਕਰਕੇ ਸਾਡੇ ਵਿਚੋਂ ਅਲੋਪ ਹਨ।[1]

ਅੰਜੀਲ, ਕੁਰਾਨ, ਗੀਤਾ ਆਦਿ ਸਭ ਧਾਰਮਕ ਗ੍ਰੰਥ ਕੀ ਹਨ ? ਸ਼ਬਦਾਂ ਦਾ ਸੰਗ੍ਰਹਿ। ਸ਼ਬਦ ਨਿਹਚਲ ਹੈ। ਸ਼ਬਦ, ਨਾਮ, ਸੱਚ ਅਤੇ ਗੁਰਬਾਣੀ ਸਮ-ਅਰਥਕ ਹਨ। ਸ਼ਕਤੀ ਖ਼ਿਆਲ ਵਿਚ ਹੈ, ਦੇਹਾਂ ਤਾਂ ਸਭ ਦੀਆਂ ਇਕ-ਸਮਾਨ ਪੰਜਾਂ ਤੱਤਾਂ ਦੀਆਂ ਹਨ।

ਸੋ, ਜੀਵਨ-ਸੰਗਰਾਮ ਵਿਚ ਪੁੱਗ ਚੁਕੇ ਅਤੇ ਸਫਲ ਚੜ੍ਹੇ ਅਕਾਲ ਰੂਪ ਸਤਿਗੁਰੂਆਂ ਦੀ ਸ਼ਬਦ-ਰੂਪ ਵਿਚ ਸਾਂਭੀ ਜੋਤਿ ਤੇ ਜੁਗਤੀ ਹੀ ਸਦਾ ਸਦਾ ਲਈ ਭੁੱਲੀ ਭਟਕੀ ਲੋਕਾਈ ਦੀ ਸਫਲ ਅਗਵਾਈ ਕਰ ਸਕਣ ਦੀ ਸਮਰੱਥਾ ਰਖਦੀ ਹੈ।[2] ਸਿੱਖ ਨੇ 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਦੇ ਮਹਾਂ ਵਾਕ ਨੂੰ ਸਮਝਣਾ ਹੈ ਅਤੇ—

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ, ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥੫॥**

*(ਨਟ ਮ: ੪, ਪੰਨਾ ੯੮੨)*

ਦੇ ਸਿਧਾਂਤ ਨੂੰ ਮਨ, ਬਚਨ ਤੇ ਕਰਮ ਕਰ ਕੇ ਅਪਨਾਉਣਾ ਹੈ।

ਬਸ, ਏਸੇ ਵਿਚ ਹੀ ਪੂਰਨ ਮਨੁੱਖ ਅਥਵਾ ਗੁਰਸਿੱਖ ਦੇ ਸਫਲ, ਸੁਖਦਾਈ ਅਤੇ ਸੰਤੁਸ਼ਟ ਜੀਵਨ ਦਾ ਭੇਦ ਬੰਦ ਹੈ।

---

1. In the beginning was the Word, the Word was with God, Word was God. *(John's Bible)*

2. ਅੰਡ ਬਿਨਾਸੀ, ਜੇਰ ਬਿਨਾਸੀ, ਉਤਭੁਜ, ਸੇਤ ਬਿਨਾਧਾ॥
ਚਾਰਿ ਬਿਨਾਸੀ, ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥੨॥
ਰਾਜ ਬਿਨਾਸੀ, ਤਾਮ ਬਿਨਾਸੀ, ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ॥੩॥.....
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ, ਨਾਨਕ, ਗੁਰ ਮਿਲਿ ਲਾਧਾ॥੪॥੬॥
*(ਸਾਰੰਗ ਮ: ੫, ਪੰਨਾ ੧੨੦੪)*

# ਗੁਰਬਾਣੀ

ਸ੍ਰੀ ਗੁਰੂ ਨਾਨਕ ਦੇਵ ਅਥਵਾ ਉਹਨਾਂ ਦੀ ਜੋਤਿ ਬਾਕੀ ਸਤਿਗੁਰੂ ਸਾਹਿਬਾਨ ਅਕਾਲ ਪੁਰਖ ਨਾਲ ਸਦਾ ਇਕ-ਸੁਰ ਹੋ ਵਿਚਰੇ। ਇਸ ਇੱਕ-ਮਿਕਤਾ ਵਾਲੀ ਅਵਸਥਾ ਵਿਚ ਵਾਹਿਗੁਰੂ ਦੀ ਪ੍ਰੇਰਨਾ ਨਾਲ ਜੋ ਅਨੁਭਵੀ ਬਾਣੀ ਪਰਗਟ ਹੋਈ, ਉਸ ਨੂੰ ਗੁਰਬਾਣੀ ਦੀ ਸੰਗਿਆ ਦਿੱਤੀ ਗਈ। ਸਤਿਗੁਰਾਂ ਦੇ ਪਰਮ ਪਵਿੱਤਰ ਤੇ ਨਿਰਮਲ ਹਿਰਦੇ ਉੱਪਰ 'ਆਮਦ' ਉਤੇ ਉਤਰੀ ਇਸ ਬਾਣੀ ਨੂੰ ਨਿਰੰਕਾਰੀ ਬਾਬੇ ਨੇ 'ਬਾਣੀ ਆਈ' ਕਰਕੇ ਦੱਸਿਆ ਹੈ। ਗੁਰਮਤਿ ਦੇ ਇਸ ਬੁਨਿਆਦੀ ਨੁਕਤੇ ਨੂੰ ਸਪੱਸ਼ਟ ਕਰਨ ਲਈ ਕਿ ਦਸੋਂ ਸਤਿਗੁਰੂ ਇਕ ਜੋਤਿ ਹਨ, ਉਹ ਆਤਮਾ ਕਰਕੇ ਪਰਮਾਤਮਾ ਨਾਲ ਅਭੇਦ ਸਨ। ਧੁਰ ਦਰਗਾਹੋਂ 'ਆਈ' ਇਹ ਗੁਰਬਾਣੀ ਹੀ ਸਤਿਗੁਰੂਆਂ ਦੀ ਆਤਮਾ ਹੈ, ਉਹਨਾਂ ਦੀ ਆਤਮਾ ਦਾ ਪ੍ਰਕਾਸ਼ ਹੈ, ਸੱਚੀ ਹੈ, ਅਤੇ ਉਨਮਨ ਤੇ ਇਕ-ਸੁਰਤਾ ਵਿਚ ਰਚਿਆ 'ਪਾਕ ਕਲਾਮ' ਹੈ, ਇਹ ਕੁਝ ਕੁ ਪ੍ਰਮਾਣ ਹਾਜ਼ਰ ਹਨ :

(ੳ) **ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

*(ਤਿਲੰਗ ਮ: ੧, ਪੰਨਾ ੭੨੨)*

(ਅ) **ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥੨॥**

*(ਤਿਲੰਗ ਮ: ੧, ਪੰਨਾ ੭੨੩)*

(ੲ) **ਤਾ ਮੈ ਕਹਿਆ ਕਹਣੁ, ਜਾ ਤੁਝੈ ਕਹਾਇਆ ॥੨॥**

*(ਵਡਹੰਸੁ ਮ: ੧, ਪੰਨਾ ੫੬੬)*

(ਸ) **ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**

*(ਸੋਰਠਿ ਮ: ੫, ਪੰਨਾ ੬੨੮)*

(ਹ) **ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ, ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥**

*(ਨਟ ਮ: ੪, ਪੰਨਾ ੯੮੨)*

(ਕ) **ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ ॥**

*(ਸੂਹੀ ਮ: ੫, ਪੰਨਾ ੭੬੩)*

(ਖ) **ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਇ ॥੨॥ (੧੪)**

*(ਗਉੜੀ ਕੀ ਵਾਰ ਮ: ੪, ਪੰਨਾ ੩੦੮)*

(ਗ) ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥੪੦॥

*(ਰਾਮਕਲੀ ਮ: ੧, ਪੰਨਾ ੯੩੫)*

(ਘ) ਗੁਰ ਮੂਰਤਿ ਗੁਰ ਸਬਦ ਹੈ, ਸਾਧ ਸੰਗਤਿ ਵਿਚ ਪਰਗਟੀ ਆਇਆ ॥

*(ਭਾ: ਗੁ: ਵਾਰ ੨੪, ਪਉੜੀ ੨੫)*

(ਙ) ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥

*(ਵਾਰ ਸਤਾ ਬਲਵੰਡ, ਪੰਨਾ ੯੬੬)*

(ਚ) ਗੁਰ ਨਾਨਕ ਅੰਗਦ ਕਰ ਜਾਨਾ ॥
ਅੰਗਦ ਅਮਰਦਾਸ ਪਹਿਚਾਨਾ ॥
ਅਮਰ ਦਾਸ ਰਾਮ ਦਾਸ ਕਹਾਇਓ ॥
ਸਾਧਨ ਲਖਾ ਮੂੜ ਨਹ ਪਾਇਓ ॥
ਜਿਨ ਜਾਤਾ ਤਿਨ ਹੀ ਸਿਧ ਪਾਈ ॥
ਬਿਨ ਜਾਣੇ ਸਿਧ ਹਾਥ ਨ ਆਈ ॥ *(ਬਚਿਤ੍ਰ ਨਾਟਕ)*

(ਛ) ਗੁਰ ਮੈ ਸ਼ਬਦ ਹੈ, ਸ਼ਬਦ ਮਾਹਿ ਸਤਿਗੁਰ,
ਨਿਰਗੁਨ ਸਗੁਨ ਗਯਾਨ ਧਯਾਨ ਸੁ ਬੁਝਾਵੈ ਜੀ ॥ *(੬੦੮ ਕਬਿਤ, ਭਾ: ਗੁ:)*

ਸੋ, ਗੁਰਬਾਣੀ-ਸੋਗਰ ਵਿੱਚੋਂ ਨਿਰਮਲ ਕਰਣੀ ਦੇ ਰਤਨ ਚੁਗਣ ਲਈ ਇਹ ਨਿਸਚਾ ਹੋਣਾ ਅਵੱਸ਼ਕ ਹੈ ਕਿ ਗੁਰਬਾਣੀ ਸਤਿਗੁਰਾਂ ਦਾ ਅਨੁਭਵ ਹੈ, ਉਹਨਾਂ ਦੀ ਆਤਮਾ ਹੈ, ਜੋਤਿ ਹੈ। ਜਿਵੇਂ ਸ੍ਰੀ ਅਕਾਲ ਪੁਰਖ ਕੁਲ ਕਾਇਨਾਤ ਦੇ ਕਾਦਰ ਦੀ 'ਮਹਾਂ ਜੋਤਿ' ਅਥਵਾ ਪਰਮ-ਆਤਮਾ, ਸੂਖਮ ਰੂਪ ਵਿੱਚ ਆਪਣੇ ਅਸਥੂਲ ਸਰੂਪ, 'ਕੁਦਰਤਿ' ਵਿੱਚ ਵਿਆਪ ਤੇ ਧਾਰ ਰਹੀ ਹੈ, ਇਸੇ ਤਰ੍ਹਾਂ ਮੋਢੀ ਬਾਬੇ ਦੀ ਨਿਰੰਕਾਰੀ ਜੋਤਿ ਵੀ ੨੩੯ ਕੁ ਸਾਲ ਸਰੀਰ ਧਾਰ ਕੇ ਗੁਰਬਾਣੀ ਵਿਚ ਦਰਸਾਏ ਅਮੁੱਲ ਸਿਧਾਂਤਾਂ ਨੂੰ ਜੀਵਨ-ਲੀਲ੍ਹਾ ਦੁਆਰਾ ਪ੍ਰਕਾਸ਼ਦੀ ਤੇ ਜਲਵੇ ਪੈਦਾ ਕਰਦੀ ਹੋਈ, ਅੰਤ ਨੂੰ, ਮਨੁੱਖ ਦੀ ਸੰਤੁਲਤ ਜੀਵਨ-ਤੋਰ ਤੇ ਸਦੀਵੀ ਅਗਵਾਈ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਥਾਪਤ ਕਰ ਦਿੱਤੀ ਗਈ। ਪੰਥ ਇਸ ਦਾ ਅਸਥੂਲ ਰੂਪ ਹੈ। ਇਹ ਕਾਦਰ ਤੇ ਕੁਦਰਤ, ਸੂਖਮ ਤੇ ਅਸਥੂਲ ਅਤੇ ਜੋਤਿ ਤੇ ਸਰੀਰ ਦਾ ਅਜ਼ਲੀ (ਮੁੱਢ ਕਦੀਮੀ) ਮੇਲ ਇਕ ਦੂਜੇ ਦੇ ਪ੍ਰਗਟਾਅ ਲਈ ਜ਼ਰੂਰੀ ਹੈ। ਇਨ੍ਹਾਂ ਦੋਹਾਂ ਵਿਚੋਂ ਸਰਦਾਰੀ ਜੋਤਿ ਦੀ ਹੈ। ਜੋ ਆਤਮਾ, ਜੋਤਿ ਜਿੰਨੀ ਪਰਮ ਆਤਮਾ ਨਾਲ ਇਕ-ਸੁਰ ਹੋਵੇਗੀ, ਉਸ ਦੀ ਬਾਣੀ ਓਨੀ ਹੀ ਅਨੁਭਵੀ ਤੇ ਪ੍ਰਭਾਵਸ਼ਾਲੀ ਹੋਵੇਗੀ। ਚੇਤੇ ਰਹੇ, ਜੋਤਿ ਮੁਖ ਹੈ ਅਤੇ ਸਰੀਰ ਅਥਵਾ ਪਸਾਰਾ ਗੌਣ। ਪਰੰਤੂ, ਇਨ੍ਹਾਂ ਦੋਹਾਂ ਸਰੂਪਾਂ ਵਿਚ ਪਰਮਾਤਮਾ 'ਆਪ' ਵਰਤਦਾ ਹੈ:

(ੳ) ਨਿਰਗੁਨੁ ਆਪਿ, ਸਰਗੁਨੁ ਭੀ ਓਹੀ ॥
ਕਲਾ ਧਾਰਿ ਜਿਨਿ ਸਗਲੀ ਮੋਹੀ ॥ *(ਗਉੜੀ ਸੁਖਮਨੀ ਮ: ੫, ਪੰਨਾ ੨੮੭)*

(ਅ) ਤੂੰ ਪੇਡੁ, ਸਾਖ ਤੇਰੀ ਫੂਲੀ ॥
ਤੂੰ ਸੂਖਮੁ ਹੋਆ ਅਸਥੂਲੀ ॥੧॥ *(ਮਾਝ ਮ: ੫, ਪੰਨਾ ੧੦੨)*

ਇਕ ਸ਼ਾਇਰ ਨੇ ਸੂਖਮ ਤੇ ਅਸਥੂਲ ਦੇ ਇਸ ਅਦਭੁੱਤ ਤੇ ਕੁਦਰਤੀ ਮੇਲ ਨੂੰ ਇਉਂ

ਕਲਮ-ਬੰਦ ਕੀਤਾ ਹੈ :

**ਲਤਾਫ਼ਤ[1], ਬੇਕਸਾਫ਼ਤ[2], ਜਲਵਾ ਪੈਦਾ ਕਰ ਨਹੀਂ ਸਕਤੀ।**
**ਚਮਨ ਜ਼ੰਗਾਰ ਹੈ, ਆਈਨਾ-ਇ-ਬਾਦਿ ਬਹਾਰੀ ਕਾ।**

[ਭਾਵ—ਅਸਥੂਲਤਾ ਤੋਂ ਬਿਨਾਂ ਸੂਖਮਤਾ ਲਈ ਆਪਣਾ ਪ੍ਰਗਟਾਅ ਕਰਨਾ ਅਸੰਭਵ ਹੈ; ਜਿਵੇਂ ਬਹਾਰ ਦੀ ਪੌਣ ਲਈ ਫੁਲਵਾੜੀ ਦਾ ਹੋਣਾ ਓਸੇ ਤਰ੍ਹਾਂ ਜ਼ਰੂਰੀ ਹੈ, ਜਿਵੇਂ ਸ਼ੀਸ਼ੇ ਪਿਛਲਾ ਜ਼ੰਗਾਲ !]

ਗੁਰਬਾਣੀ (ਸ਼ਬਦ) ਦੀ ਇਸ ਮਹੱਤਤਾ ਬਾਰੇ ਸਾਦਿਕ ਸਿੱਖਾਂ, ਹੱਕ-ਪ੍ਰਸਤਾਂ ਅਤੇ ਮਨੋ-ਵਿਗਿਆਨੀਆਂ ਵਿਚ ਰਾਏ ਦਾ ਕੋਈ ਅੰਤਰ ਨਹੀਂ। ਮਹਾਂਪੁਰਖਾਂ ਦੀ ਬਾਣੀ ਜਗਿਆਸੂ ਨੂੰ ਅਵੱਸ਼ ਆਪਣੇ ਨਿੱਜ ਸਰੂਪ ਵਿਚ ਟਿਕਾਅ ਦੇਣ ਦੀ ਸਮਰੱਥਾ ਰਖਦੀ ਹੈ। ਸੰਸਾਰ ਵਿਚ ਜੋ ਵੀ ਕਲੇਸ਼, ਦੁੱਖ ਜਾਂ ਸੰਕਟ ਵਾਪਰ ਰਿਹਾ ਹੈ, ਉਸ ਦਾ ਕਾਰਨ ਕੇਵਲ ਗੁਰਬਾਣੀ-ਪ੍ਰਕਾਸ਼-ਹੀਣਤਾ, ਅਗਿਆਨਤਾ, ਅੰਧਕਾਰ[3], ਹਉਮੈ, ਭਰਮ ਜਾਂ ਭੁਲੇਖਾ ਅਥਵਾ ਆਪੇ[4] ਤੇ ਮੂਲ ਦੀ ਸੂਝ-ਬੂਝ ਦਾ ਅਭਾਵ ਹੈ। ਭਾਈ ਨੰਦ ਲਾਲ ਜੀ 'ਗੋਯਾ' ਐਸੇ ਇਨਸਾਨ ਉਤੇ, ਜੋ ਆਪਣੇ ਉੱਤੇ ਇਹ ਪ੍ਰਸ਼ਨ ਨਹੀ ਕਰਦਾ ਕਿ 'ਮੈਂ ਕੌਣ ਹਾਂ' ਇਉਂ ਅਫ਼ਸੋਸ ਕਰਦੇ ਹਨ :

**ਗਾਹੇ, ਬਖ਼ੇਸ਼ ਰਾਹ ਨ ਬੁਰਦਮ, ਕਿ ਕੀਸਤਮ।**
**ਐ ਵਾਏ ! ਨਕਦਿ ਜ਼ਿੰਦਗੀਅਮ, ਰਾਏਗਾਂ ਗੁਜ਼ਸ਼ਤ।**

[ਭਾਵਾਰਥ—ਮੈਂ ਕਦੀ ਆਪਣੇ ਆਪ ਨੂੰ ਇਸ ਰਸਤੇ ਉਤੇ ਨਹੀਂ ਲਿਆਇਆ ਕਿ ਮੈਂ ਕੌਣ ਹਾਂ। ਅਫ਼ਸੋਸ ! ਮੇਰੇ ਜੀਵਨ ਦੀ ਪੂੰਜੀ ਅਜਾਈਂ ਬਰਬਾਦ ਹੋ ਗਈ।]

ਸੋ, ਸਫਲ ਜੀਵਨ ਲਈ ਇਸ 'ਮੈਂ' ਨੂੰ ਜਾਣਨਾ, ਇਸ ਦਾ ਅਭਾਵ ਕਰ ਕੇ 'ਆਪੇ ਦਾ' ਗਿਆਨ-ਦੀਪ ਜਗਾਉਣਾ ਜ਼ਰੂਰੀ ਹੈ। ਇਹ ਗੁਰਬਾਣੀ ਅਥਵਾ ਗੁਰੂ-ਜੋਤਿ ਦੇ ਪ੍ਰਕਾਸ਼ ਤੋਂ ਹੀ ਹੋ ਸਕਦਾ ਹੈ। ਬੁਝਿਆਂ ਦੀਪਾਂ ਨੇ ਕਦੀ ਲੋਅ-ਹੀਨ ਦੀਪਾਂ ਨੂੰ ਰੌਸ਼ਨੀ ਨਹੀਂ ਦਿੱਤੀ। ਸਭ ਕੁਝ ਗਵਾ ਕੇ ਹੋਸ਼ ਵਿਚ ਆਉਣ ਅਤੇ ਅੰਤ ਨੂੰ ਪਸਚਾਤਾਪ ਕਰਨ ਵਾਲੇ ਭੋਲੇ ਜਗਿਆਸੂ-ਜਨਾਂ ਨੂੰ ਕਿਸੇ ਵੀ ਧਾਰਮਕ ਆਗੂ ਅੱਗੇ, ਦਿਲ ਦਿਮਾਗ਼ ਤੇ ਆਪਾ ਸਮਰਪਣ ਕਰਨ ਤੋਂ[5] ਪਹਿਲਾਂ, 'ਵਸਤ' ਸਿਞਾਣ ਕੇ ਜ਼ਿੰਦਗੀ ਦਾ ਵਣਜ ਕਰਨਾ ਉਚਿਤ ਹੈ। ਸਤਿਪੁਰਖ[6] ਨੂੰ ਜਾਣਨ ਵਾਲੇ ਸਤਿਗੁਰੂ ਦੀ ਬਾਣੀ ਹੀ ਸੱਚੀ ਤੇ ਕਲਿਆਣਕਾਰੀ ਹੈ। ਜਿਨ੍ਹਾਂ ਦਾ ਚਿੱਤ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਅੰਮ੍ਰਿਤ

---

1. ਸੂਖਮਤਾਈ।
2. ਅਸਥੂਲਤਾ ਤੋਂ ਬਿਨਾਂ।
3. ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ॥੧॥ *(ਪੰਨਾ ੩੨੫)*
4. ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥੫॥ *(ਪੰਨਾ ੪੪੧)*
5. ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥ *(ਮ: ੧, ਪੰਨਾ ੧੪੧੦)*
6. ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥੧॥ *(ਸੁਖਮਨੀ ਸਾਹਿਬ)*

ਬਚਨਾਂ ਅਨੁਸਾਰ, ਮਾਇਆ[1] ਨੇ ਚੁਰਾ ਅਥਵਾ ਠੱਗ ਲਿਆ ਹੈ, ਉਹ ਕੱਚੇ ਗੁਰੂ ਹਨ[2] ਤੇ ਉਨ੍ਹਾਂ ਦੀ ਬਾਣੀ ਵੀ ਕੱਚੀ ਹੈ। ਸੋ, ਰੱਬੀ ਬਾਣੀ, 'ਧੁਰ ਕੀ ਬਾਣੀ' ਜਾਂ 'ਸਚ ਕੀ ਬਾਣੀ' ਅਤੇ 'ਕਚੀ ਬਾਣੀ' ਦੀ ਕਸਵੱਟੀ,ਪਰਖ ਜਾਂ ਹਕੀਕਤ ਇਹ ਹੈ ਕਿ ਉਸ ਬਾਣੀ ਨੂੰ ਕਿਸ ਆਤਮਾ ਦੀ ਛੁਹ ਪ੍ਰਾਪਤ ਹੈ, ਅਥਵਾ ਉਹ ਕੈਸੀ ਆਤਮਾ ਦਾ ਪ੍ਰਕਾਸ਼ ਹੈ। ਸਤਿਗੁਰੂ ਦੀ ਰੀਸੇ ਉਨ੍ਹਾਂ ਦੇ ਸਮੇਂ ਹੀ ਬਹੁਤੇਰਿਆਂ ਨੇ ਕੱਚ-ਪਿੱਚ ਬੋਲਿਆ, ਹੁਣ ਬੋਲਦੇ ਹਨ ਤੇ ਅਗੋਂ ਸਵਾਰਥ ਅਧੀਨ, ਠੱਗੀ-ਠੋਰੀ ਹਿਤ ਬੋਲਦੇ ਰਹਿਣਗੇ। ਉਹਨਾਂ ਤੋਂ ਭਰਮ[3] ਦੀ ਨਵਿਰਤੀ ਨਹੀਂ ਹੋ ਸਕਦੀ, ਅੰਧੇ[4] ਦੇ ਰਾਹ ਦਸਿਆਂ ਕਦੀ ਕਿਸੇ ਨੂੰ ਮੰਜ਼ਲ ਨਹੀਂ ਮਿਲੀ। ਜਗਿਆਸੂ-ਜਨਾਂ ਪਾਸ ਇਕੋ ਹੀ ਪਰਖ ਹੈ ਕਿ ਕੀ ਅਜਿਹੇ ਭੱਦਰ ਪੁਰਸ਼ ਉਸ ਕਸਵੱਟੀ ਉਤੇ ਪੂਰੇ ਉਤਰਦੇ ਹਨ, ਜੋ ਕਸਵੱਟੀ ਸੱਚੇ ਸਤਿਗੁਰੂ ਦੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਤੇ ਇਤਿਹਾਸ ਦੇ ਪੰਨਿਆਂ ਉਤੇ ਉਜਾਗਰ ਹੈ, ਦ੍ਰਿਸ਼ਟਾਂ ਹੈ। ਬਾਣੀ ਕਿਵੇਂ ਸਫਲ ਹੋਵੇ[5] :

(ੳ) **ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥**

*(ਨਟ ਮ: ੪, ਪੰਨਾ ੯੮੨)*

(ਅ) **ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**

*(ਰਾਮਕਲੀ ਮ: ੧, ਪੰਨਾ ੯੩੫)*

ਭਾਈ ਗੁਰਦਾਸ ਜੀ ਇਸ ਨੁਕਤੇ ਨੂੰ ਇਵੇਂ ਸਪੱਸ਼ਟ ਕਰਦੇ ਹਨ :

(ੳ) **ਜੈਸੇ ਤੌ ਸਕਲ ਨਿਧਿ ਪੂਰਨ ਸਮੁਦ੍ਰ ਬਿਖੈ,**
**ਹੰਸ ਮਰਜੀਵ ਨਿਹਚੇ ਪ੍ਰਸਾਦ ਪਾਵਈ।........**
**ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈਂ,**

---

1. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥.....
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥.....
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥੨੪॥ *(ਅਨੰਦੁ ਸਾਹਿਬ)*
2. ਕੇਤੇ ਗੁਰ ਚੇਲੇ ਫੁਨਿ ਹੂਆ ॥
ਕਾਚੇ ਗੁਰ ਤੇ ਮੁਕਤਿ ਨ ਹੂਆ ॥ *(ਰਾਮਕਲੀ ਮ: ੧, ਪੰਨਾ ੯੩੨)*
3. ਅੰਧੇ ਗੁਰੂ ਤੇ ਭਰਮੁ ਨ ਜਾਈ ॥ *(ਗਉੜੀ ਮ: ੩, ਪੰਨਾ ੨੩੨)*
4. ਨਾਨਕ ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੁਹੇ ਮੁਹਿ ਪਾਹਿ, ਸੁ ਐਸਾ ਆਗੂ ਜਾਪੈ ॥੨॥ (੬) *(ਵਾਰ ਮਾਝ ਮ: ੧, ਪੰਨਾ ੧੪੦)*
5. (ੳ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
*(ਸੋਰਠਿ ਮ: ੩, ਪੰਨਾ ੬੦੧)*
(ਅ) ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥
ਸਾਚਾ ਸਬਦੁ ਸਿਫਤਿ ਹੈ ਸਾਚੀ, ਸਾਚਾ ਮੰਨਿ ਵਸਾਏ ॥ *(ਸੂਹੀ ਮ: ੩, ਪੰਨਾ ੭੫੩)*
(ੲ) ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥ *(ਰਾਮਕਲੀ ਮ: ੩, ਅਨੰਦੁ)*

ਜੇਈ ਜੇਈ ਖੇਜੇ ਸੋਈ ਸੋਈ ਨਿਪਜਾਵਈ।

*ਰਹਿਤਨਾਮਾ (ਪ੍ਰਸ਼ਨ ਉੱਤਰ) ਭਾਈ ਨੰਦ ਲਾਲ* ਵਿਚ ਸ੍ਰੀ ਦਸਮੇਸ਼ ਜੀ ਫ਼ੁਰਮਾਉਂਦੇ ਹਨ:

ਤੀਨ ਰੂਪ ਹੈਂ ਮੋਹ ਕੇ, ਸੁਨੋ ਨੰਦ ਚਿਤ ਲਾਇ॥
ਨਿਰਗੁਣ, ਸਰਗੁਣ, ਗੁਰਸ਼ਬਦ, ਕਹੌਂ ਤੋਹਿ ਸਮਝਾਇ॥
ਸਬਦ ਸੁਨੇ ਗੁਰ ਹਿਤ ਚਿਤ ਲਾਇ॥
ਗਿਆਨ ਸ਼ਬਦ ਗੁਰੁ ਸੁਨੈ ਸੁਣਾਇ॥
ਵਿਸ਼੍ਵਾਸ ਪ੍ਰੀਤਿ ਗੁਰਸ਼ਬਦ ਜੁ ਧਰੇ॥
ਗੁਰ ਕਾ ਦਰਸ਼ਨ ਨਿਤ ਉਠ ਕਰੇ॥

ਇੱਕ ਸਮੇਂ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਵਿਚ ਸੰਗਤਾਂ ਨੇ ਪ੍ਰਸ਼ਨ ਕੀਤਾ ਕਿ ਗੁਰਬਾਣੀ ਦਾ ਪਾਠ ਤਾਂ ਕਰੀਦਾ ਹੈ ਪਰੰਤੂ ਪ੍ਰਮਾਰਥ ਦੀ ਰੀਤਿ ਦੀ ਸਮਝ ਨਹੀ ਪੈਂਦੀ। ਸਤਿਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ; ਪਰੰਤੂ, ਓਸੇ ਸਮੇਂ ਘੋੜੇ ਉੱਤੇ ਸਵਾਰ ਹੋ ਕੇ ਸੰਗਤਾਂ ਨੂੰ ਨਾਲ ਲੈ ਕੇ, ਸ਼ਿਕਾਰ ਚੜ੍ਹ ਪਏ। ਬਾਰਸ਼ ਹੋ ਕੇ ਹਟੀ ਹੀ ਸੀ। ਇਕ ਥੇਹ ਤੋਂ ਘਿਉ ਨਾਲ ਥਿੰਦੀ ਪੁਰਾਣੀ ਹਾਂਡੀ ਦੀ ਚਮਕਦੀ ਠੀਕਰੀ ਹੱਥ ਵਿਚ ਲੈ ਕੇ ਬੋਲੇ:

ਨਿਜ ਕਰ ਮਹਿ ਧਰਿ ਵਾਕ ਬਖਾਨਾ॥
'ਬਾਨੀ ਪਾਠ ਪ੍ਰਸ਼ਨ ਤੁਮ ਠਾਨਾ॥'
ਤਿਸ ਕੋ ਉੱਤਰ ਲੀਜਹਿ ਸਾਰੇ॥
ਜੋ ਗੁਰੁ ਸ਼ਬਦ ਕਮਾਵਹਿ ਪਿਆਰੇ॥
ਸੋ ਜਨ ਭੁਗਤ ਮੁਕਤਿ ਸੁਖ ਪਾਵੈ॥
ਚਲਹਿ ਪੰਥ ਜੋ ਸ਼ਬਦ ਬਤਾਵੈ॥
ਪਾਠ ਸਾਧਾਰਨ ਜੋ ਨਿਤ ਕਰੇ॥
ਨੇਮ ਨਿਬਾਹਨ ਮੇਂ ਅਨੁਸਰੈ॥.....
ਰਹੀ ਚਿਕਨਤਾ ਠੀਕਰਿ ਮਾਹਿਂ॥
ਤਯੋਂ ਬਾਨੀ ਗੁਨ ਰਹਿਂ ਮਨ ਮਾਹਿਂ॥ *(ਗੁ: ਪ੍ਰ: ਸੂਰਜ, ਰਾਸਿ ੯, ਅਧਿ: ੮)*

ਏਸੇ ਤਰ੍ਹਾਂ ਜਾਪਾ, ਮੈਜਾ, ਕਨੈਯ੍ਯਾ ਤੇ ਤੁਲਸਾ ਪ੍ਰਤੀ ਗੁਰੂ ਰਾਮਦਾਸ ਜੀ ਉਪਦੇਸ਼ ਕਰਦੇ ਹੋਏ ਫ਼ੁਰਮਾਉਂਦੇ ਹਨ:

ਜਿਮਿ ਨਿਸ ਦਿਨ ਘਰ-ਕਾਜ ਸੁਧਾਰੇ॥
ਤਿਆਗਹੁੰ ਕਬਹੁੰ ਨਾ, ਲਾਗਹਿਂ ਪਿਆਰੇ॥
ਤਥਾ ਪਿਆਰ ਧਰਹੁ ਗੁਰਬਾਨੀ॥
ਪਠਨ ਸੁਨਨ ਕੀਜਹਿ ਰੁਚਿ ਠਾਨੀ॥
ਧਰਯੋ ਅਰਥ ਜੋ ਸ਼ਬਦ ਮਝਾਰਾ॥
ਬਾਰ ਬਾਰ ਉਰ ਕਰਹੁ ਵਿਚਾਰਾ॥
ਕਿਆ ਗੁਰੁ ਕਹੈਂ, ਕਰੇ ਹਮ ਕਹਾਂ ?
ਸਨੇ ਸਨੇ ਮੋੜੇਂ ਮਨ ਮਹਾਂ। *(ਗੁ: ਪ੍ਰ: ਸੂ:, ਰਾਸਿ ੫, ਅਧਿ: ੪੧)*

ਮਹਾਂ ਚਪਲ ਮਨ ਨੂੰ, ਜੋ ਛਿਨ ਵਿਚ ਅਕਾਸ਼ ਤੇ ਛਿਨ ਵਿਚ ਪਾਤਾਲ ਗਾਹ ਆਉਂਦਾ ਹੈ, ਥਿਰ ਕਰਨ ਦਾ ਸਹੀ ਤੇ ਆਜ਼ਮੂਦਾ ਨੁਸਖ਼ਾ ਇਹੀ ਹੈ ਕਿ ਪਾਠਕ, ਗੁਰਬਾਣੀ ਦੇ ਅਰਥ ਵਿਚਾਰੇ, ਉਨ੍ਹਾਂ ਨੂੰ ਪਿਆਰ ਸਤਿਕਾਰ ਨਾਲ ਮੰਨੇ ਤੇ ਕਮਾਏ। ਨਿਵਲਾ ਤੇ ਨਿਹਾਲੂ ਸਿਖਾਂ ਦੇ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ ਉਨ੍ਹਾਂ ਨੂੰ ਆਤਮ-ਗਿਆਨ ਕਿਵੇਂ ਹੋਵੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਉਪਰੋਕਤ ਸਾਧਨਾਂ ਉਤੇ ਹੀ ਜ਼ੋਰ ਦਿੰਦੇ ਹਨ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਇਸ ਸਿਖਿਆ ਨੂੰ ਇਵੇਂ ਅੰਕਿਤ ਕੀਤਾ ਹੈ:

ਸੁਨ ਕਰਿ ਸ੍ਰੀ ਹਰਿ ਗੋਬਿੰਦ ਕਹੈਂ॥
ਸਭ ਕਾਸਟ ਮੇ ਅਗਨੀ ਰਹੈਂ॥
ਬਿਨਾ ਮਥੇ ਨਹਿਂ ਨਿਕਸ ਪ੍ਰਕਾਸੈ॥
ਕਾਰਜ ਕਰਹਿ ਨ ਸੀਤ ਬਿਨਾਸੈ॥
ਯਥਾ ਦੁਗਧ ਮਹਿ ਘ੍ਰਿਤ ਮਿਲਿ ਰਹਯੋ॥
ਮਥਨ ਕਰੇ ਬਿਨ ਕਿਨਹੁ ਨ ਲਹਯੋ॥
ਤਿਮਿ ਸਤਿਗੁਰ ਕੇ ਸ਼ਬਦ ਮਝਾਰਾ॥
ਆਤਮ ਗਿਆਨ ਬਸਹਿ ਸੁਖ ਸਾਰਾ॥
ਪਾਠ ਕਰੇ, ਹੋਇ ਪੁੰਨ ਮਹਾਨਾ॥
(ਪਰ) ਨਾਹਿਨ ਪ੍ਰਾਪਤ ਆਤਮ ਗਿਆਨਾ॥
ਜਬ ਬੀਚਾਰ ਕਰਿ ਹਿਰਦੇ ਬਸਾਵੈ॥
ਸਭ ਬਿਵਹਾਰਨ ਵਿਖੈ ਕਮਾਵੈ॥
(ਤਬ) ਗਿਆਨ ਪ੍ਰਕਾਸੈ ਆਨੰਦ ਪਾਵੈ॥
ਜਨਮ ਮਰਨ ਕੇ ਕਸ਼ਟ ਮਿਟਾਵੈ॥ *(ਰਾਸਿ ੫, ਅਧਿ: ੪੧)*

ਗੁਰਬਾਣੀ ਅਦਬ ਬਾਰੇ ਗੁਰੂ ਹਰਿ ਰਾਇ ਜੀ ਦਾ ਫ਼ੁਰਮਾਨ ਹੈ:

ਭਕਤਿ ਪ੍ਰਤੀਤ ਨਹਿਂ ਜਿਸ ਤਨ ਮੈ॥
ਤਿੰਹ ਗੁਰੁਬਾਨੀ ਭਯ ਨਹਿਂ ਮਨ ਮੈ॥
ਬਿਨ ਭਯ ਭਕਤਿ ਨ ਪ੍ਰਾਪਤ ਹੋਇ॥
ਭਕਤਿ ਬਿਨਾ ਗਯਾਨ ਨ ਅਵਲੋਇ॥.......
....ਜੋ ਗੁਰੁ ਭਕਤ ਸਿਖ ਹੈ ਮੇਰਾ॥
ਗੁਰੁਬਾਨੀ ਭਯ ਤਿਸੈ ਘਨੇਰਾ॥
ਜਿਨ ਭਯ ਅਦਬ ਨ ਬਾਨੀ ਧਾਰਾ॥
ਜਾਨਹੁ ਸੋ ਸਿਖ ਨਹੀਂ ਹਮਾਰਾ॥
ਗੁਰ ਉਪਦੇਸ਼ ਜਾਹਿਂ ਮਨ ਲਾਗਾ॥
ਕੋਟਿ ਜਨਮ ਕੋ ਸੋਵਤ ਜਾਗਾ॥
ਮਨ ਜਾਗੇ ਕੀ ਇਹੀ ਨਿਸ਼ਾਨੀ॥
ਪ੍ਰਿਯ ਲਾਗਹਿ ਉਰ ਸਤਿਗੁਰੁ ਬਾਨੀ॥ *(ਸੂਰਜ ਪ੍ਰਕਾਸ਼, ਰਾਸਿ ੧੦, ਅਧਿ: ੩੧)*

ਗੁਰਬਾਣੀ ਜੁਗੋ ਜੁਗ ਅਟੱਲ ਤੇ ਮੁਕਤ ਭੁਗਤ ਦੀ ਦਾਤੀ ਹੈ। ਜੇ ਅਸੀਂ ਇਸ ਨੂੰ

ਪੜ੍ਹਦੇ ਸੁਣਦੇ ਤੇ ਇਸ ਦਾ ਆਸਰਾ ਲੈਂਦੇ ਹੋਏ ਉਸ ਮੰਜ਼ਲ ਉਤੇ ਨਹੀਂ ਪਹੁੰਚਦੇ ਜੋ ਗੁਰਬਾਣੀ ਦਾ ਦੇਸ਼ ਹੈ, ਤਾਂ ਚੂਕ[1] ਅਸਾਡੇ ਵਿੱਚ ਹੈ। ਗੁਰਬਾਣੀ ਤਾਂ ਉਹੀ ਬਾਣੀ ਹੈ ਜਿਸ ਨੂੰ ਹਿਰਦੇ ਵਿਚ ਵਸਾ ਕੇ ਗੁਰੂ ਕਿਆਂ ਸਿਖਾਂ ਨੇ ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਆਰਿਆਂ ਨਾਲ ਚੀਰੇ ਗਏ, ਉਬਲਦੀਆਂ ਦੇਗਾਂ ਵਿਚ ਬੈਠੇ, ਚਰਖੜੀਆਂ ਉਤੇ ਚੜ੍ਹਾ ਕੇ ਤੂੰਬਾ ਤੂੰਬਾ ਕੀਤੇ ਗਏ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਪਰੰਤੂ ਸਿਖੀ ਸਿਦਕ ਨਾ ਹਾਰਿਆ।

ਸੱਚ ਇਹ ਹੈ ਕਿ ਗੁਰਬਾਣੀ ਨੂੰ ਅਸੀਂ ਕੇਵਲ ਰਸਮੀ ਤੌਰ ਉੱਤੇ ਪੜ੍ਹਦੇ, ਸੁਣਦੇ ਅਤੇ ਗਾਉਂਦੇ ਹਾਂ; ਪਰੰਤੂ ਗੁਰੂਬਾਣੀ ਦੁਆਰਾ ਸਤਿਗੁਰੂ ਵੱਲੋਂ ਕੀਤੀ ਆਗਿਆ ਦਾ ਪਾਲਣ ਨਹੀਂ ਕਰਦੇ, ਪਰਨਾਲਾ ਉਥੇ ਹੀ ਰਖਦੇ ਹਾਂ। ਗੁਰੂਦੇਵ ਦੇ ਇਹ ਮਹਾਂਵਾਕ ਸਿਖ ਨੂੰ ਕੁੱਝ ਇਵੇਂ ਸੇਧ ਬਖ਼ਸ਼ਣ ਦਾ ਉਪਕਾਰ ਕਰਦੇ ਹਨ:

**ਸੇਵਕ ਸਿਖ ਪੂਜਣ ਸਭਿ ਆਵਹਿ,**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥੧॥**

*(ਧਨਾਸਰੀ ਮ: ੪, ਪੰਨਾ ੬੬੯)*

ਏਥੋਂ ਤਕ ਕਿ ਗੁਰੂ ਦੀ ਸਫਲ ਸੇਵਾ ਵੀ ਸ਼ਬਦ ਦੀ ਵੀਚਾਰ ਹੈ:

**ਗੁਰ ਕੀ ਸੇਵਾ, ਸਬਦੁ ਵੀਚਾਰੁ॥** *(ਗਉੜੀ ਮ: ੧, ਪੰਨਾ ੨੨੩)*

ਭਾਈ ਨੰਦ ਲਾਲ ਜੀ ਆਪਣੀ ਬਾਣੀ ਵਿਚ ਜਦ ਸਫਲ ਜੀਵਨ-ਮਾਰਗ ਵਿਚ 'ਬਦਰੱਕੇ' (ਗੁਰੂ) ਦੀ ਲੋੜ ਉਤੇ ਜ਼ੋਰ ਦਿੰਦੇ ਹਨ ਤਾਂ ਨਾਲ ਹੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਜਦ ਸੇਵਕ ਦਾ ਭਰੋਸਾ ਹੀ ਲੰਗੜਾ[2] ਹੋਵੇ ਤਾਂ ਰਾਹ ਵਿਖਾਉਣ ਵਾਲਾ (ਗੁਰੂ) ਕੀ ਕਰੇਗਾ। ਲਿਖਦੇ ਹਨ:

**ਬਗ਼ੈਰ ਬਦਰੱਕਾ-ਇ ਇਸ਼ਕ, ਕੈ ਰਸੀ ਬਾ-ਦੋਸੁ॥**
**ਬਗ਼ੈਰ ਜਜ਼ਬਾਇ ਸ਼ੌਕਿ ਤੋ, ਰਹਨੁਮਾ ਚਿ: ਕੁਨੱਦ॥** *(ਗ਼ਜ਼ਲ ੨੦)*

ਤੀਜੇ ਗੁਰਦੇਵ ਕੇਵਲ ਦਰਸ਼ਨ ਮਾਤ੍ਰ ਨਾਲ ਨਿਹਾਲ ਹੋਣ ਦੀ ਲੋਚਾ ਰਖਣ ਵਾਲੇ ਜਗਿਆਸੂ ਨੂੰ ਇਉਂ ਸੂਚਿਤ ਕਰਦੇ ਹਨ:

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ॥੧॥** (੨੧)

*(ਵਾਰ ਵਡਹੰਸੁ ਮ: ੩, ਪੰਨਾ ੫੯੪)*

ਗੱਲ ਤਾਂ ਭਾਵਨਾ ਦੀ ਹੈ। ਸਤਿਗੁਰਾਂ ਦੇ ਦਰਸ਼ਨ ਤਾਂ ਦੋਖੀ ਵੀ ਕਰਦੇ ਰਹੇ। ਸ੍ਰੀ

---

1. ਕਬੀਰ ਸਾਚਾ ਸਤਿਗੁਰੁ ਕਿਆ ਕਰੈ, ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ॥੧੫੮॥ *(ਪੰਨਾ ੧੩੭੨)*
2. ਤਬੀਬ! ਆਸ਼ਕਿ ਬੇਦਰਦ ਰਾ, ਦਵਾ ਚਿ: ਕੁ-ਨਦ?
ਤੁਰਾ ਕਿ: ਪਾਏ ਬ-ਵਦ ਲੰਗ, ਰਹਨੁਮਾ ਚਿ: ਕੁ-ਨਦ? *(ਗੋਯਾ ਜੀ, ਗ਼ਜ਼ਲ ੨੦)*

ਗੁਰੂ ਅਰਜਨ ਦੇਵ ਜੀ ਮਹਾਰਾਜ ਕੜਛੀ ਦੀ ਉਦਾਹਰਣ ਦੇ ਕੇ ਕਰਨੀ ਦੀ ਪ੍ਰਧਾਨਤਾ ਨੂੰ ਇਉਂ ਦ੍ਰਿੜ੍ਹਾਉਂਦੇ ਹਨ:

ਕੜਛੀਆ ਫਿਰੰਨ੍ਹਿ ਸੁਆਉ ਨ ਜਾਣੰਨ੍ਹਿ ਸੁੰਞੀਆ॥
ਸੇਈ ਮੁਖ ਦਿਸੰਨਿ, ਨਾਨਕ, ਰਤੇ ਪ੍ਰੇਮ ਰਸਿ॥੧॥ (੧੨)

*(ਸਲੋਕ ਮ: ੫, ਪੰਨਾ ੫੨੧)*

[ਭਾਵ—ਪ੍ਰੇਮ-ਰਸੀਆਂ ਤੋਂ ਛੁੱਟ, ਬਾਣੀ ਦੇ ਪਾਠੀ ਅਤੇ ਕਥੱਕੜ ਕੜਛੀ ਤੁਲ ਹਨ, ਜੋ ਸਭ ਰਸਾਂ ਵਿਚ ਫਿਰ ਕੇ ਵੀ ਰਸ ਨਹੀਂ ਲੈ ਸਕਦੀ।]

ਭਾਈ ਗੁਰਦਾਸ ਜੀ, ਗੁਰਮਤਿ-ਸਿਧਾਂਤਾਂ ਦੇ ਮਹਾਨ ਤੇ ਅਦੁੱਤੀ ਵਿਆਖਿਆਕਾਰ, ਇਸ ਵੀਚਾਰ ਨੂੰ ਇਉਂ ਸਪੱਸ਼ਟ ਕਰਦੇ ਹਨ:

ਖਾਂਡ ਖਾਂਡ ਕਹੈ ਜਿਹਬਾ ਨ ਸੁਆਦਿ ਮੀਠੋ ਆਵੈ,
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,
ਦਰਬ ਦਰਬ ਕਹੈ, ਕੋਊ ਦਰਬੇ ਨ ਬਿਲਾਸ ਹੈ॥
ਚੰਦਨ ਚੰਦਨ ਕਹਿਤ, ਪ੍ਰਗਟੇ ਨ ਸੁਬਾਸ ਬਾਸ,
ਚੰਦ ਚੰਦ ਕਹੈ, ਉਜੀਆਰੋ ਨ ਪ੍ਰਕਾਸ ਹੈ॥
ਤੈਸੇ ਗਿਆਨ ਗੋਸ਼ਟ ਕਹਿਤ, ਨ ਰਹਿਤ ਪਾਵੈ,
ਕਰਨੀ ਪ੍ਰਧਾਨ ਭਾਨ ਉਦਤ ਅਕਾਸ ਹੈ॥੪੩੭॥

ਸੋ, ਉਪਰੋਕਤ ਸਾਰੀ ਵੀਚਾਰ ਦਾ ਤਾਤਪਰਜ ਇਹ ਨਿਕਲਿਆ ਕਿ:

(੧) ਗੁਰਬਾਣੀ ਸਤਿਗੁਰਾਂ ਦੀ ਆਤਮ-ਜੋਤਿ ਹੈ।

(੨) ਸਿੱਖ ਨੇ ਗੁਰੂਬਾਣੀ ਦਾ ਪੂਰਨ ਪਿਆਰ, ਸਤਿਕਾਰ, ਸ਼ਰਧਾ ਤੇ ਸਿਦਕ ਨਾਲ ਸ਼ੁੱਧ ਪਾਠ ਕਰਨਾ ਹੈ।

(੩) ਸ਼ੁੱਧ ਪਾਠ ਤਾਂ ਹੀ ਸੰਭਵ ਹੋ ਸਕੇਗਾ ਜੇ ਗੁਰਬਾਣੀ-ਵਿਆਕਰਣ ਦਾ ਬੋਧ ਤੇ ਅਰਥ-ਵੀਚਾਰ ਹੋਵੇ।

(੪) ਗੁਰੂਬਾਣੀ ਵਿਚ ਦਰਸਾਏ ਸਿਧਾਂਤਾਂ ਤੇ ਤੱਤਾਂ ਨੂੰ ਸਤਿ ਸਤਿ ਕਰ ਕੇ ਦਿਲੋਂ ਵਜੋਂ ਮੰਨਣਾ ਹੈ। ਸੰਸੇ ਉਤਪੰਨ ਨਹੀਂ ਹੋਣ ਦੇਣੇ, ਇਨ੍ਹਾਂ ਨਾਲ [1]ਜੀਅ ਮਲੀਨ ਹੁੰਦਾ ਹੈ ਤੇ ਮਲੀਨ ਹੋਏ ਮਨ ਨੂੰ ਮੁੜ ਕੇਵਲ ਗੁਰੂ ਦਾ ਸ਼ਬਦ ਹੀ ਧੋ ਸਕਦਾ ਹੈ।

(੫) ਗੁਰਬਾਣੀ ਆਤਮ-ਗਿਆਨ ਦਾ ਸੋਮਾ ਹੈ। ਸਿੱਖ ਨੂੰ ਹੋਰਥੇ ਭਟਕਣ ਦੀ ਲੋੜ ਨਹੀਂ। ਉਹ [2]ਪਿਉ ਦਾਦੇ ਦਾ ਇਹ ਪ੍ਰਗਟ ਖ਼ਜ਼ਾਨਾ ਗਹੁ ਨਾਲ ਵੇਖੇ, ਵਾਚੇ ਤੇ ਘੋਖੇ।

---

1. ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥੧੮॥ *(ਅਨੰਦੁ)*
2. ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥੧॥ *(ਗਉੜੀ ਮ: ੫, ਪੰਨਾ ੧੮੬)*

(੬) ਉਪਰੋਕਤ ਸਾਰੀਆਂ ਗੱਲਾਂ ਤਾਂ ਹੀ ਸੰਭਵ ਹੋਣਗੀਆਂ ਜੇ ਅਸਾਡੇ ਅੰਦਰ ਗੁਰਬਾਣੀ ਦਾ ਪੂਰਨ ਅਦਬ ਸਤਿਕਾਰ ਹੋਵੇ। ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਗੁਰਬਾਣੀ ਦੇ ਅਦਬ ਹਿਤ, ਕਾਹਲੀ ਵਿਚ ਉੱਠਣ ਕਾਰਨ ਗੋਡੇ ਉਤੇ ਸੱਟ ਲੱਗਣ ਵਾਲੀ ਸਾਖੀ ਇਸ ਸੰਬੰਧ ਵਿੱਚ ਸਾਡੀ ਅਗਵਾਈ ਕਰਦੀ ਹੈ।

(੭) ਸਿੱਖ ਨੇ ਗੁਰਬਾਣੀ ਤੋਂ ਪ੍ਰਾਪਤ ਹੋਏ, ਸੁਖ, ਸ਼ਾਂਤੀ ਤੇ ਆਤਮਕ ਗਿਆਨ ਵਿਚ ਸਮੱਸਤ ਸੰਸਾਰ ਨੂੰ ਸਾਂਝੀਵਾਲ ਬਣਾਉਣਾ ਹੈ। ਗੁਰਬਾਣੀ ਦੇ ਪਾਠ-ਵੀਚਾਰ ਆਦਿ ਲਈ ਥਾਂ ਪਰ ਥਾਂ, ਦੂਰ ਨੇੜੇ ਕੇਂਦਰਾਂ ਤੇ ਟਕਸਾਲਾਂ ਦਾ ਕਾਇਮ ਕਰਨਾ ਸਾਡਾ ਪਹਿਲਾ ਫ਼ਰਜ਼ ਹੈ।

(੮) ਗੁਰਬਾਣੀ ਦਸਦੀ ਹੈ ਕਿ ਅਸਲ ਵਿਚ ਜੀਊਂਦਾ ਉਹ ਹੈ ਜਿਸ ਦੇ ਮਨ ਵਿਚ ਪ੍ਰਭੂ ਵਸਦਾ ਹੈ। ਸਵਾਸਾਂ ਦੇ ਆਉਣ ਜਾਣ ਜਾਂ 'ਭਰਣ ਪੋਖਣ' ਵਿਚ ਉਮਰ ਬਿਤਾ ਦੇਣ ਦਾ ਨਾਮ ਜ਼ਿੰਦਗੀ ਨਹੀਂ:

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥੧॥** (੧੦) *(ਸਲੋਕੁ ਮ: ੧, ਪੰਨਾ ੧੪੨)*

(੯) ਗੱਲ ਕੀ, ਗੁਰਬਾਣੀ ਸਾਡੇ ਜੀਵਨ ਦਾ ਉਹ ਧੁਰਾ ਹੈ, ਕੇਂਦਰ ਹੈ, ਮਰਕਜ਼ ਹੈ, ਜਿਸ ਨਾਲ ਸਦਾ ਜੁੜੇ ਰਹਿਣਾ ਹੀ ਹਰ ਸਾਦਿਕ ਸਿੱਖ ਦਾ ਆਦਰਸ਼ ਹੈ, ਜੀਵਨ-ਮਨੋਰਥ ਹੈ; ਅਤੇ ਵਿਛੋੜਾ ਆਤਮਕ ਮੌਤ। ਗੁਰ-ਫ਼ੁਰਮਾਨ ਹੈ:

**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥**
**ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥੧॥** (੧੧) *(ਸਲੋਕੁ ਮ: ੧, ਪੰਨਾ ੧੪੨)*

ਸਿੱਖ ਤੇ ਅਸਫਲਤਾ, ਦੋ ਵਿਰੋਧੀ ਸ਼ਬਦ ਹਨ। ਜਦ ਕਦੀ ਵੀ ਅਪਣੇ ਅਥਵਾ ਕੌਮੀ ਜੀਵਨ ਵਿਚ ਢਹਿੰਦੀ ਕਲਾ ਦੀਆਂ ਨਿਸ਼ਾਨੀਆਂ ਵੇਖੋ, ਤਾਂ ਸਮਝ ਲਵੋ ਕਿ ਅਸੀਂ ਆਪਣੇ ਜੀਵਨ-ਸੋਮੇ ਅਥਵਾ ਕੇਂਦਰ (ਮਰਕਜ਼)–ਗੁਰਬਾਣੀ ਤੋਂ ਵਿਛੜ ਗਏ ਹਾਂ, ਦੂਰ ਹੋ ਗਏ ਹਾਂ। ਫੇਰ ਅਸੀਂ ਕੋੜ੍ਹੀ[1] ਵਾਂਗ ਤੜਪਾਂਗੇ, ਬਿਲਲਾਵਾਂਗੇ। ਗੁਰਸਿਖ ਲਈ ਇਹ ਦੁਖਦਾਈ ਤੇ ਸ੍ਵੈ-ਘਾਤਕ ਰਸਤਾ ਹੋਵੇਗਾ।

ਵੇਖੋ, ਇੱਕ ਵੀਚਾਰਵਾਨ ਸ਼ਾਇਰ ਕਿਵੇਂ ਸਾਨੂੰ ਇਹ ਅਹਿਮ ਨੁਕਤਾ ਸਮਝਾ-ਬੁਝਾ ਰਿਹਾ ਹੈ:

**ਕੌਮੋਂ ਕੇ ਲੀਏ ਮੌਤ ਹੈ, ਮਰਕਜ਼ ਸੇ ਜੁਦਾਈ।**
**ਹੋ ਸਾਹਿਬਿ ਮਰਕਜ਼, ਤੋ ਖ਼ੁਦੀ ਕਿਆ ਹੈ ? ਖ਼ੁਦਾਈ।**

(੧੦) ਗੁਰਬਾਣੀ, ਅੰਦਰ ਵੱਸਣ ਦੀ ਨਿਸ਼ਾਨੀ ਹੈ; ਸਰਬੱਤ ਦੀ ਸੇਵਾ ਲਈ ਬੇਕਰਾਰੀ, ਤੜਪ, ਲੋਚਾ, ਸੋਜ਼; ਅਤੇ ਵਿੱਸਰ ਜਾਣ ਦੀ, ਏਸ ਉਪਕਾਰੀ ਜਜ਼ਬੇ ਵਲੋਂ ਕੋਤਾਹੀ ਦ੍ਰਿੱਦਰਤਾ। ਸ਼ਾਇਰ ਸ਼ਾਹਦੀ ਭਰਦਾ ਹੈ। ਸੁਣੋ:

**ਸਕੂਨਿ ਬੇਕਰਾਰੀ ਮੌਤ ਕਾ ਪੈਗ਼ਾਮ ਹੈ, ਸਾਕੀ,**
**ਕਿ ਦਿਲ ਕੀ ਧੜਕਨੋਂ ਕਾ ਜ਼ਿੰਦਗਾਨੀ ਨਾਮ ਹੈ, ਸਾਕੀ।**

---

1. ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥ *(ਧਨਾਸਰੀ ਮ: ੧, ਪੰਨਾ ੬੬੧)*

ਜੁਗੋ ਜੁਗ ਅਟੱਲ, ਜਾਗਦੀ ਜੋਤਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਵੈਸੇ ਤਾਂ ਮਨੁੱਖ ਨੂੰ ਜੀਵਨ-ਨਿਰਬਾਹ ਲਈ ਸਦਾ ਹੀ ਏਕੇ, ਮਿਲ-ਬੈਠਣ, ਖ਼ਿਮਾ, ਰਵਾਦਾਰੀ ਤੇ ਸਹਿਨਸ਼ੀਲਤਾ ਦੀ ਲੋੜ ਰਹੀ ਹੈ; ਪਰੰਤੂ, ਜਿਤਨੀ ਲੋੜ ਖ਼ਿਮਾ, ਇਨਸਾਨੀ-ਬਰਾਦਰੀ ਦੇ ਇਨ੍ਹਾਂ ਦੈਵੀ ਗੁਣਾਂ ਦੀ ਅਜੋਕੇ ਵਿਗਿਆਨਕ ਜੁਗ ਵਿੱਚ ਪ੍ਰਤੀਤ ਹੋ ਰਹੀ ਹੈ, ਸ਼ਾਇਦ ਹੀ ਪਹਿਲਾਂ ਕਦੀ ਭਾਸੀ ਹੋਵੇ। ਅਜੋਕੀ ਬੋਲੀ ਵਿਚ ਇਹਨਾਂ ਗੁਣਾਂ ਨੂੰ ਵਿਸ਼ੇਸ਼ ਕਰਕੇ, 'ਭਾਵਕ-ਏਕਤਾ' (Emotional Integration) ਅਤੇ 'ਸਹਿਵਾਸ' (Co-existence) ਦੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ।

ਸੂਝਵਾਨ ਤੇ ਦੂਰ-ਦਰਸ਼ੀ ਨੇਤਾਵਾਂ ਦੀ ਇਹ ਸੋਚੀ ਸਮਝੀ ਰਾਏ ਹੈ ਕਿ ਵਿਗਿਆਨਕ ਖੋਜ ਤੇ ਕਾਢਾਂ ਦੇ ਬਲ-ਬੋਤੇ ਬਣੇ ਮਾਰੂ-ਹਥਿਆਰਾਂ ਦੇ ਭੰਡਾਰਾਂ ਦੀ ਹੋਂਦ ਵਿਚ, ਸੰਸਾਰ ਸਰਵ-ਨਾਸ਼ ਦੇ ਦਹਾਨੇ ਉਤੇ ਆ ਖਲੋਤਾ ਹੈ। ਹਰੇਕ ਬਲਵਾਨ ਧੜੇ ਨੇ ਅਜਿਹੇ ਪਰਬੰਧ ਕਰ ਰੱਖੇ ਹਨ ਕਿ ਜੇ ਇੱਕ ਧੜਾ ਹਮਲੇ ਵਿਚ ਪਹਿਲ ਕਰ ਵੀ ਜਾਵੇ ਤਾਂ ਦੂਜੇ ਦੇ ਸ੍ਵੈ-ਚਾਲਕ ਯੰਤਰ ਓਧਰੋਂ ਵੀ ਮੌਤ ਤੇ ਬਰਬਾਦੀ ਦੀ ਅੱਗ ਦੂਜੇ ਪਾਸੇ ਵੱਲ, ਓਸੇ ਤਰ੍ਹਾਂ ਵਰ੍ਹਾ ਸਕਣ।

ਐਸੀ ਗ਼ੈਰ-ਯਕੀਨੀ, ਅਵਿਸ਼ਵਾਸ ਤੇ ਚਿੰਤਾ-ਭਰਪੂਰ ਸਥਿਤੀ ਵਿਚ ਇਨਸਾਨ ਨੂੰ ਭਲਾ ਸ਼ਾਂਤੀ, ਸੁਖ ਤੇ ਚੈਨ ਕਿੱਥੇ ? ਪਤਾ ਨਹੀਂ, ਕਦੋਂ ਕਿਸ ਪਾਗ਼ਲ ਮਨੁੱਖ ਨੇ ਇਕ ਬਟਨ ਦਬਾ ਕੇ ਇਹ ਭਿਆਨਕ ਖੇਡ, ਖੇਡ ਜਾਣੀ ਹੈ ਅਤੇ ਮਨੁੱਖ ਦੀ ਸਾਰੀ ਪ੍ਰਗਤੀ, ਸੁਹਾਵਣੇ ਸੁਪਨੇ ਅਤੇ ਸੁਖ ਦੇ ਸਮੂਹ ਸਾਧਨ, ਸੁਆਹ ਦੀ ਢੇਰੀ ਵਿਚ ਬਦਲ ਜਾਣੇ ਹਨ; ਕਿਤਨਾ ਅਭਾਗਾ ਹੈ ਇਹ ਮਨੁੱਖ, ਜੋ ਐਟਮ ਦੀ ਸ਼ਕਤੀ ਅਤੇ ਚੰਦ ਆਦਿ ਗ੍ਰਹਿਆਂ ਉਤੇ ਪਹੁੰਚਣ ਦੀ ਸਮਰੱਥਾ ਰਖਦਾ ਹੋਇਆ ਵੀ ਸੁਖ ਤੇ 'ਸਹਜ' ਦੇ ਜੀਵਨ ਤੋਂ ਦੂਰ ਹੈ, ਬਹੁਤ ਦੂਰ।

ਕਿਤਨੇ ਦੁੱਖ ਦੀ ਗੱਲ ਹੈ ਕਿ, ਬਜ਼ਾਹਰ, ਸੰਸਾਰਕ ਸੁੱਖਾਂ ਦੇ, ਸਾਰੇ ਸਾਮਾਨ, ਇਸ ਨੂੰ ਪ੍ਰਾਪਤ ਹਨ; ਪਰੰਤੂ, ਮੰਜ਼ਲੋਂ ਘੁਥੇ ਰਾਹੀ ਵਾਂਗ ਇਹ ਫਿਰ ਵੀ ਜੀਵਨ-ਜਾਚ ਪ੍ਰਭੂ-ਪ੍ਰੀਤਿ ਦੇ ਤਾਲੋਂ, ਬੇਤਾਲ ਹੋਇਆ, ਭਟਕ ਰਿਹਾ ਹੈ। ਇਹ ਚਤੁਰ ਹੈ, ਸੁੰਦਰ ਹੈ, ਗਿਆਨ ਦੇ ਭੰਡਾਰਾਂ ਦਾ ਮਾਲਕ ਹੈ, ਬਲਵਾਨ ਤੇ ਧਨਵਾਨ ਹੈ; ਪਰੰਤੂ, ਐਨਾ ਕੁਝ ਹੁੰਦਿਆਂ ਹੋਇਆਂ ਵੀ ਇਸ ਦੇ ਅੰਦਰ ਕੋਈ ਘਾਟ ਹੈ, ਜੋ ਇਸ ਨੂੰ ਟਿਕਣ ਨਹੀਂ ਦਿੰਦੀ। 'ਭਗਵੰਤ ਪ੍ਰੀਤਿ'

ਤੋਂ ਸਖਣਾ 'ਖ਼ੁਦਾ ਦਾ ਬੇਟਾ' ਦੁਖੀ ਹੈ, ਉਦਾਸ ਹੈ, ਅਸ਼ਾਂਤ[1] ਹੈ। ਇਸ ਅਸ਼ਾਂਤੀ ਦਾ ਅਸਲ ਕਾਰਨ ਲੱਭਣ, ਸਾਰੇ ਸੁੱਖਾਂ ਦਾ ਦਾਤਾ ਰਾਮ[2] ਨੂੰ ਜਾਨਣ ਤੇ ਉਸ ਦੀ ਸ਼ਰਨ ਲੈਣ ਦੀ ਥਾਂ, ਇਹ ਹੁਣ ਹਿੱਪੀ ਬਣ ਕੇ ਭੰਗ, ਸ਼ਰਾਬ ਤੇ ਚਰਸ ਆਦਿ ਮੱਤ-ਮਾਰਨ ਵਾਲੇ ਫੋਕੇ ਤੇ ਵਕਤੀ ਨਸ਼ਿਆਂ ਵਿੱਚੋਂ ਸਹੀ ਤੇ ਸਦੀਵੀ ਸੁਖ ਦੀ ਭਾਲ ਕਰ ਰਿਹਾ ਹੈ। ਨਸ਼ਿਆਂ ਦੀ ਵਰਤੋਂ ਤੇ ਦਿਲ-ਪ੍ਰਚਾਵੇ ਦੇ ਨਿਤ ਨਵੇਂ ਸਾਧਨਾਂ ਨਾਲ ਦੁਖ, ਅਸ਼ਾਂਤੀ ਨੂੰ ਭੁਲਾਣ ਦੀ ਨਾਕਾਮ ਕੋਸ਼ਿਸ਼ ਕਰ ਰਿਹਾ ਹੈ। 'ਸ਼ਬਦ' ਦੇ ਸਦੀਵੀ ਨਸ਼ੇ ਤੋਂ ਇਹ ਬਦਕਿਸਮਤ, ਉੱਕਾ ਹੀ ਬੇਖ਼ਬਰ ਹੈ। ਇਹ ਭੋਲਾ ਪਾਤਸ਼ਾਹ, ਫਿਰ ਚਾਰ-ਵਾਕੀਆਂ ਤੇ ਚੋਲੀ-ਮਾਰਗੀਆਂ ਵਾਂਗ, ਓਸੇ ਪੰਧ ਪੈਣ ਦੀ ਭੁਲ ਕਰ ਰਿਹਾ ਹੈ, ਜਿਸ ਨੂੰ ਮੱਛੀ ਵਾਂਗ ਚੱਟ ਕੇ ਓਹ ਕਿਸੇ ਸਮੇਂ ਵਾਪਸ ਪਰਤਿਆ, ਅਤੇ ਅੱਜ ਦੇ ਉੱਨਤ ਤੇ ਆਲਮ ਸਮਾਜ ਦਾ ਵਾਰਿਸ ਬਣਿਆ ਸੀ।

ਪਰੰਤੂ, ਇਸ ਦੀ ਇਹ ਬੀਮਾਰੀ ਲਾ-ਇਲਾਜ ਨਹੀਂ। ਬਹੁਤ ਪੁਰਾਣੀ, ਬਹੁਤ ਚਿਰ-ਕਾਲ ਦੀ ਗੱਲ ਨਹੀਂ, ਕੇਵਲ ੩੯੦ ਕੁ ਸਾਲ ਦੀ ਨਿਗੂਣੀ ਜਿਹੀ ਵਿੱਥ (ਸੰਨ ੧੬੦੪) ਦੀ ਗੱਲ ਹੈ, ਜਦ ਧੁਰੋਂ ਪਠਾਏ, ਨਿਰੰਕਾਰੀ ਬਾਬੇ ਨੇ, ਆਪਣੇ ਪੰਜਵੇਂ ਸਰੂਪ ਵਿੱਚ ਸੰਸਾਰ ਨੂੰ ਇੱਕ ਅਜਿਹੀ ਪੱਕੀ, ਕਲਿਆਣਕਾਰੀ ਤੇ ਸਦੀਵੀ ਸੇਧ ਦਿਤੀ ਸੀ, ਜਿਸ ਨੂੰ ਪ੍ਰਬੀਨ ਪੁਰਸ਼ਾਂ ਨੇ 'ਗਾਡੀ ਰਾਹ' ਕਰਕੇ ਜਾਣਿਆ ਤੇ ਸਤਿਕਾਰਿਆ ਸੀ। ਉਨ੍ਹਾਂ ਨੇ 'ਭਾਵਕ ਏਕਤਾ' ਤੇ 'ਸਹਿਵਾਸ' ਦਾ ਇਕ ਐਸਾ ਪੂਰਨਾ ਪਾਇਆ, ਬਾਨ੍ਹਣੂੰ ਬੰਨ੍ਹਿਆਂ, ਜੋ ਮਨੁੱਖ ਦੇ ਧਾਰਮਕ, ਸਮਾਜਕ ਤੇ ਰਾਜਨੀਤਕ ਇਤਿਹਾਸ ਵਿਚ ਅਦੁੱਤੀ ਸੀ, ਬੇ-ਮਿਸਾਲ ਸੀ। ਸਤਿਗੁਰਾਂ ਨੇ ਤ੍ਰੁੱਠ ਕੇ ਮਨੁੱਖੀ ਕਲਿਆਣ ਤੇ ਅਗਵਾਈ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਅਜਿਹਾ ਰੂਹਾਨੀ ਗ੍ਰੰਥ ਤਿਆਰ ਕੀਤਾ ਜੋ ਰੱਬ ਵਾਂਗ, ਹਵਾ ਵਾਂਗ ਅਤੇ ਸੂਰਜ ਦੀ ਧੁੱਪ ਵਾਂਗ ਸਭ ਦਾ ਸਾਂਝਾ ਤੇ ਆਪਣਾ ਹੈ।[3] ਸਭੇ ਇਕ-ਸਮਾਨ ਭਾਈਵਾਲ ਹਨ ਇਸ ਦੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਤਿਗੁਰਾਂ ਦੀ ਆਤਮਕ ਜੋਤਿ—ਗੁਰਬਾਣੀ ਦੇ ਨਾਲ, ਥਾਂ ਪਰ ਥਾਂ, ਭਗਤਾਂ ਤੇ ਭੱਟਾਂ ਦੇ ਰੱਬੀ ਕਲਾਮ ਨੂੰ ਵੀ ਸਮਾਨ ਥਾਂ ਦਿੱਤੀ। ਕਿਤਨਾ ਇਨਕਲਾਬ ਸੀ ਇਹ ਮੁਤਅੱਸਬੀ ਤੇ ਸੌੜੇ ਦਿਲ ਦਿਮਾਗ਼ ਵਾਲੇ ਉਸ ਜੁਗ ਵਿਚ, ਭਾਵਕ-ਏਕਤਾ, ਇਨਸਾਨੀ ਬਰਾਦਰੀ ਤੇ ਭੈਣਾਂ-ਭਰਾਵਾਂ, ਸੁਮਿੱਤਰਾਂ ਵਾਂਗ ਰਲ-ਮਿਲ ਬੈਠਣ ਦਾ, ਦੁਬਿਧਾ ਦੂਰ ਕਰਨ ਦਾ।

ਸਾਰੇ ਮੱਤਾਂ ਦੇ ਮਜ਼ਹਬੀ ਗ੍ਰੰਥ ਸਤਿਕਾਰ ਯੋਗ ਹਨ। ਸਭ ਵਿਚ ਸਮੇਂ ਸਮੇਂ, ਆਪਣੇ ਆਪਣੇ ਢੰਗ ਅਤੇ ਆਪਣੀ ਆਪਣੀ ਪਹੁੰਚ ਤੇ ਸਮਰੱਥਾ ਅਨੁਸਾਰ[4] ਸਚਾਈ ਦਾ ਹੋਕਾ ਦਿੱਤਾ ਗਿਆ ਹੈ; ਪਰੰਤੂ, ਸਤਿਗੁਰਾਂ ਦੀ ਧੁਰ ਕੀ ਬਾਣੀ ਨਾਲ ਜੋ ਅਟੁੱਟ ਸਾਂਝ ਕਬੀਰ ਜੀ, ਫ਼ਰੀਦ ਜੀ, ਰਵਿਦਾਸ ਜੀ, ਨਾਮਦੇਵ ਜੀ, ਤ੍ਰਿਲੋਚਨ ਜੀ, ਜੈਦੇਵ ਜੀ, ਰਾਮਾਨੰਦ

---

1. ਅਤਿ ਸੁੰਦਰ, ਕੁਲੀਨ, ਚਤੁਰ, ਮੁਖਿ ਙਿਆਨੀ, ਧਨਵੰਤ॥
ਮਿਰਤਕ ਕਹੀਅਹਿ, ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ॥੧॥੧੬॥ *(ਗਉੜੀ ਮ: ੫, ਪੰਨਾ ੨੫੩)*
2. (ੳ) ਸਭ ਸੁਖ-ਦਾਤਾ ਰਾਮੁ ਹੈ, ਦੂਸਰ ਨਾਹਿਨ ਕੋਇ॥੯॥ *(ਸਲੋਕ ਮ: ੯, ਪੰਨਾ ੧੪੨੬)*
(ਅ) ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ॥੨੭॥ *(ਸਲੋਕ ਮ: ੯, ਪੰਨਾ ੧੪੨੭)*
3. ਸਭੇ ਸਾਂਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥੩॥ *(ਮਾਝ ਮ: ੫ ਪੰਨਾ ੯੭)*
4. ਤੂਰ ਪਰ ਕੋਈ, ਕੋਈ ਅਰਸ਼ਿ ਬਰੀਂ ਪਰ ਪਹੁੰਚਾ,
ਜਹਾਂ ਤੱਕ ਜਿਸ ਕੀ ਪਰਵਾਜ਼ ਥੀ ਵੁਹ ਵਹੀਂ ਤੱਕ ਪਹੁੰਚਾ।

ਜੀ, ਬੇਣੀ ਜੀ, ਸੈਣ ਜੀ, ਸਧਨਾ ਜੀ ਆਦਿ ਅਖੌਤੀ ਉਚੀਆਂ, ਨੀਵੀਆਂ ਜਾਤੀਆਂ ਦੇ ਭਗਤਾਂ ਤੇ ਭੱਟਾਂ ਦੀ ਬਾਣੀ ਦੀ ਪਾਈ ਗਈ ਹੈ, ਅਤੇ ਮਨੁੱਖ ਨੂੰ ਜਾਤਾਂ, ਵਰਣਾਂ, ਨਸਲਾਂ ਤੇ ਆਸ਼ਰਮਾਂ ਦੇ ਮਾਰੂ ਵਲਗਣ ਦੀ ਊਚ-ਨੀਚ ਵਿਚੋਂ ਕਢ ਕੇ, ਜੋ ਸਮਾਨਤਾ, ਪਿਆਰ-ਗਲਵਕੜੀ ਅਤੇ ਨਿੱਘ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਹੈ, ਇਹ ਹੋਰ ਕਿਸੇ ਮੱਤ ਦੇ ਗ੍ਰੰਥ ਵਿਚ ਨਹੀਂ ਲੱਭੇਗੀ। ਏਸੇ ਲਈ, ਗੁਰੂ ਨਾਨਕ ਨਾਮ-ਲੇਵਾ ਗੁਰਸਿੱਖ, ਬਜਾ ਤੌਰ ਉਤੇ, ਇਹ ਫ਼ਖ਼ਰ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਮਿਲਤ ਧਰਮ-ਵਿਸ਼ਵਾਸਾਂ ਦਾ ਆਪਣੀ ਕਿਸਮ ਦਾ ਪਹਿਲਾ, ਤੇ ਇੱਕੋ ਇੱਕ ਕਲਿਆਣਕਾਰੀ ਗ੍ਰੰਥ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੈਗ਼ਾਮ ਦੀ ਕੇਵਲ ਇਹੀ ਵਿਸ਼ੇਸ਼ਤਾ ਨਹੀਂ ਕਿ ਇਹ 'ਭਾਵਕ-ਏਕਤਾ', 'ਸਹਿਵਾਸ', ਇਨਸਾਨੀ ਬਰਾਦਰੀ ਅਤੇ ਮਨੁੱਖੀ ਸਮਾਨਤਾ ਦਾ ਇਕ ਅਦੁੱਤੀ ਕੇਂਦਰ ਤੇ ਸਰਚਸ਼ਮਾ ਹੈ; ਸਗੋਂ ਇਹਦਾ ਵੱਡਾ ਗੁਣ ਇਹ ਵੀ ਹੈ ਕਿ ਇਸ ਵਿਚ ਅਜਿਹੇ ਅਮਰ-ਸਿਧਾਂਤ ਤੇ ਸਿਖਿਆ-ਰੂਪੀ ਅਮੋਲਕ ਰਤਨ ਹਨ, ਜੋ ਇਨਸਾਨ ਦੀ ਸਦੀਵੀ ਰਹਬਰੀ ਤੇ ਕਲਿਆਣ ਦੇ ਜ਼ਾਮਨ ਹਨ। ਉਦਾਹਰਣ ਵਜੋਂ :

ਪਹਿਲੇ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਸਰਬ-ਕਾਲੀ (ਸਦੀਵੀ) ਤੇ ਸਰਬ-ਦੇਸ਼ੀ ਹੈ। ਇਸ ਦਾ ਆਸ਼ਾ ਸੱਚ ਉਤੇ ਆਧਾਰਤ ਹੈ, ਅਤੇ ਇਹ ਸੱਚ [1]ਕਦੀ ਪੁਰਾਣਾ ਨਹੀਂ ਹੁੰਦਾ। ਸਚੁ [2]ਆਦਿ ਜੁਗਾਦਿ ਅਥਵਾ ਭੂਤ, ਭਵਿਖ, ਭਵਾਨ ਵਿਚ ਸਦਾ ਅ-ਬਦਲ ਤੇ ਇਕ-ਰਸ ਰਹਿੰਦਾ ਹੈ। ਸਚੁ ਪਰਮਾਤਮਾ ਹੈ ਅਤੇ ਪਰਮਾਤਮਾ ਸੱਚ। ਨਾਲ ਹੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੀਆਂ ਸਚਾਈਆਂ, ਹਕੀਕਤਾਂ ਤੇ ਤੱਤਾਂ ਦਾ ਬਿਆਨ ਹੈ, ਜੋ ਮਨੁੱਖੀ ਗਿਆਨ ਦਾ ਸੋਮਾ ਤੇ ਸਦਾ, ਦੋ ਤੇ ਦੋ ਚਾਰ ਵਾਂਗ ਸਤਿ ਹਨ। ਗੁਰਬਾਣੀ ਵਿਚ ਇਨ੍ਹਾਂ ਅਟੱਲ ਸਿਧਾਂਤਾਂ ਦੀ ਗੂੰਜ ਤ੍ਰੈ-ਕਾਲ ਨਿਰੰਤਰ ਗੂੰਜੇਗੀ :

(ੳ) **ਥਾਪਿਆ ਨ ਜਾਇ, ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥** *(ਜਪੁਜੀ)*

(ਅ) **ਨਾਨਕ, ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥੯॥** *(ਜਪੁਜੀ)*

(ੲ) **ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ॥੨॥੧੩॥**
*(ਮ: ੧, ਰਾਮਕਲੀ ਕੀ ਵਾਰ, ਪੰਨਾ ੯੫੩)*

(ਸ) **ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ॥੧॥੧੪॥**
*(ਆਸਾ ਕੀ ਵਾਰ, ਪੰਨਾ ੪੭੦)*

(ਹ) **ਸੰਸਾਰੁ ਰੋਗੀ, ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ॥**
*(ਧਨਾਸਰੀ ਮ: ੧ ਛੰਤ, ਪੰਨਾ ੬੮੭)*

(ਕ) **ਨਾਨਕ, ਮੂਰਖ ਏਹਿ ਗੁਣ, ਬੋਲੇ ਸਦਾ ਵਿਣਾਸੁ॥੧॥੧੨॥**
*(ਮਾਝ ਮ: ੧, ਮਾਝ ਕੀ ਵਾਰ, ਪੰਨਾ ੧੪੩)*

---

1. ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ॥ *(ਮ: ੩, ਪੰਨਾ ੧੨੪੮)*
2. ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ *(ਜਪੁਜੀ)*

(ਖ) ਨਾਨਕ, ਜਿਨ੍ ਮਨਿ ਭਉ, ਤਿਨ੍ਾ ਮਨਿ ਭਾਉ ॥੨॥੫॥

(ਆਸਾ ਕੀ ਵਾਰ, ਪੰਨਾ ੪੬੫)

(ਗ) ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ ॥

(ਆਸਾ ਕੀ ਵਾਰ, ਪੰਨਾ ੪੭੩)

(ਘ) ਨਾਨਕ ਦੁਖੀਆ ਸਭੁ ਸੰਸਾਰੁ ॥੧॥੧੪॥

(ਸਲੋਕੁ ਮ: ੧, ਰਾਮਕਲੀ ਕੀ ਵਾਰ, ਪੰਨਾ ੯੫੪)

(ਙ) ਨਾਨਕ, ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ ॥੧੫॥

(ਮ: ੧, ਪੰਨਾ ੧੪੧੧)

(ਚ) ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥੬॥

(ਮਾਝ ਕੀ ਵਾਰ, ਮ: ੧, ਪੰਨਾ ੧੪੦)

(ਛ) ਪੈਧਾ ਖਾਧਾ ਬਾਦਿ ਹੈ, ਜਾਂ ਮਨਿ ਦੂਜਾ ਭਾਉ ॥੧੧॥ (ਮ: ੧, ਪੰਨਾ ੧੪੧੧)

(ਜ) ਫਕੜ ਜਾਤੀ, ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥

(ਸਲੋਕ ਮ: ੧, ਸਿਰੀਰਾਗ ਕੀ ਵਾਰ, ਪੰਨਾ ੮੩)

(ਝ) ਬਾਬਾ, ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

(ਸਿਰੀਰਾਗੁ ਮ: ੧, ਪੰਨਾ ੧੬)

(ਞ) ਭੈ ਰਚਿ ਰਹੈ ਸੁ ਨਿਰਭਉ ਹੋਇ ॥ ਜੈਸਾ ਸੇਵੈ ਤੈਸੋ ਹੋਇ ॥੪॥

(ਗਉੜੀ ਮ: ੧, ਪੰਨਾ ੨੨੩-੨੪)

(ਟ) ਭੂਲ ਚੂਕ, ਤੇਰੈ ਦਰਬਾਰਿ ॥ ਨਾਮ ਬਿਨਾ, ਕੈਸੇ ਆਚਾਰ ॥੧॥੧੨॥

(ਪ੍ਰਭਾਤੀ ਮ: ੧, ਪੰਨਾ ੧੩੩੦)

(ਠ) ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥੩॥੧੮॥ (ਗਉੜੀ ਸੁਖਮਨੀ ਮ: ੫, ਪੰਨਾ ੨੮੭)

(ਡ) ਜਾ ਕੈ ਰਿਦੈ ਬਿਸ੍ਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥੨॥੧੭॥

(ਗਉੜੀ ਸੁਖਮਨੀ ਮ: ੫, ਪੰਨਾ ੨੮੫)

(ਢ) ਦੂਖੁ ਦਾਰੂ ਸੁਖੁ ਰੋਗੁ ਭਇਆ ॥ (ਆਸਾ ਕੀ ਵਾਰ, ਪੰਨਾ ੪੬੯)

(ਣ) ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥੫॥

(ਸਿਰੀਰਾਗੁ ਮ: ੧, ਪੰਨਾ ੬੨)

(ਤ) ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥
ਭਰੇ ਭੰਡਾਰ ਅਖੂਟ ਅਤੋਲ ॥੨॥ (ਗਉੜੀ ਮ: ੫, ਪੰਨਾ ੧੮੬)

ਜ਼ਰਾ ਵੇਖੋ ਨਾ, ਖੋਲ੍ਹ ਕੇ, ਪਿਉ ਦਾਦੇ ਦਾ ਖਜ਼ਾਨਾ—ਗੁਰਬਾਣੀ—ਜੋ ਬੇਅੰਤ,

ਅਮੁਲੀਕ ਸ਼ਬਦ-ਰੂਪੀ ਰਤਨਾਂ ਨਾਲ ਭਰਪੂਰ ਹੈ, ਤੇ ਜਿਸ ਵਿਚੋਂ ਵੰਨਗੀ ਮਾਤ੍ਰ ਕੁਝ ਕੁ ਸਤਿ ਤੇ ਸਾਰ ਬਚਨ ਉੱਪਰ ਅੰਕਿਤ ਕੀਤੇ ਗਏ ਹਨ। ਕਿਤਨੀ ਸਚਾਈ, ਕਿਤਨੀ ਸਦੀਵਤਾ ਤੇ ਕੁਸ਼ਲਤਾ ਰਖਦੇ ਹਨ ਇਹ ਗੁਰਵਾਕ। ਸਭ ਕੁਝ[1] ਬਿਨਸ ਜਾਏਗਾ, ਪਰੰਤੂ ਮਹਾਂਪੁਰਸ਼ਾਂ ਦੇ ਇਹ ਬਚਨ ਜੁਗੋ ਜੁੱਗ ਅਟੱਲ ਰਹਿਣਗੇ।

ਇਸ ਤਰ੍ਹਾਂ ਵੀਚਾਰਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ, ਜੀਵਨ ਦੇ ਅਬਦੀ ਸਿਧਾਂਤਾਂ ਦਾ ਇਕ ਅਜੋੜ ਗ੍ਰੰਥ ਹੈ, ਜ਼ਿੰਦਗੀ ਦੀਆਂ ਸਾਧਾਰਨ ਤੇ ਵਕਤੀ ਰੀਤਾਂ-ਰਸਮਾਂ ਦਾ ਨਹੀਂ। ਇਹ ਤਾਂ ਦੇਸ਼, ਕਾਲ ਅਨੁਸਾਰ ਸਦਾ ਬਦਲਦੀਆਂ ਰਹੀਆਂ ਹਨ ਅਤੇ ਬਦਲਦੀਆਂ ਰਹਿਣਗੀਆਂ।

ਦੂਜੇ—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੋਲੀ, ਦੇਸ਼ ਦੀਆਂ ੧੨ ਕੁ ਬੋਲੀਆਂ ਦਾ ਮਿਸ਼ਰਨ ਹੈ ਅਤੇ ਬਹੁਤਾ ਲੋਕ-ਬੋਲੀ ਵਿਚ ਹੈ। ਅਲੰਕਾਰ, ਹਵਾਲੇ ਅਤੇ ਵਸਤਾਂ ਉਹ ਲਏ ਗਏ ਹਨ, ਜਿਨ੍ਹਾਂ ਨਾਲ ਲੋਕਾਂ ਦਾ ਨਿੱਤ ਦਾ ਸੰਬੰਧ ਹੈ। ਪਪੀਹਾ, ਚਾਤ੍ਰਿਕ, ਕੋਇਲ, ਮੋਰ, ਹਰਨੀ, ਵਣ, ਬਾਰ, ਭਉਰਾ, ਅੱਕ-ਟਿੱਡਾ, ਚੰਦਨ, ਚੰਦ, ਸੂਰਜ, ਤਾਰੇ, ਪਉਣ, ਪਾਣੀ, ਅਗਨੀ, ਮਾਤਾ, ਪਿਤਾ, ਪੁੱਤ, ਤ੍ਰਿਆ, ਕੁਟੰਬ, ਜਨਨੀ, ਸੂਤਕ, ਲੋਹਾਰ, ਭਾਂਡੇ, ਰਾਜਾ, ਪਰਜਾ ਆਦਿ ਬੇਅੰਤ ਐਸੇ ਸ਼ਬਦ ਹਨ, ਜਿਨ੍ਹਾਂ ਨਾਲ ਇਨਸਾਨ ਦੀ ਨੇੜੇ ਦੀ ਜਾਣਕਾਰੀ ਤੇ ਸਾਂਝ ਹੈ। ਵੇਖੋ, ਹਰੀ ਦੀ ਹਰ ਥਾਂ ਵਿਆਪਕਤਾ ਨੂੰ, ਪਾਣੀ ਦੇ ਘੜੇ ਵਿਚ ਪੈ ਰਹੇ ਚੰਦ ਦੇ ਅਕਸ ਦਾ ਅਲੰਕਾਰ ਦੇ ਕੇ, ਵੱਡੀ ਗੋਹਜ ਗੱਲ ਨੂੰ ਗੁਰੂ ਜੀ ਕਿਵੇਂ ਸਹਿਲ ਢੰਗ ਨਾਲ ਸਮਝਾਉਂਦੇ ਤੇ ਸਪੱਸ਼ਟ ਕਰਦੇ ਹਨ:

[2]ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ॥੨॥੧੪॥

*(ਵਾਰ ਮਾਰੂ ਮ: ੫, ਪੰਨਾ ੧੦੯੯)*

ਤੀਜੇ—ਬਿਆਨ-ਢੰਗ ਬੜਾ ਸੌਖਾ, ਪਰ ਵੀਚਾਰ-ਸ਼ੀਲ ਹੈ। ਇਸ ਵਿਚ ਭਰਮ, ਵਹਿਮ ਅਤੇ ਮਨੋ-ਕਲਪਿਤ ਗੱਲਾਂ ਨੂੰ ਕੋਈ ਥਾਂ ਨਹੀਂ। ਗੁਰਦੇਵ—ਸੂਤਕ, ਪਾਤਕ, ਭਿੱਟ, ਛੂਤ-ਛਾਤ, ਜਾਤੀ ਭੇਦ ਅਥਵਾ ਹੋਰ ਖਾਣ ਪੀਣ, ਪਹਿਨਣ ਦੇ ਵਿਤਕਰਿਆਂ ਤੇ ਪਾਬੰਦੀਆਂ ਨੂੰ ਕੋਈ ਥਾਂ ਨਹੀਂ ਦਿੰਦੇ। ਉਹਨਾਂ ਦਾ ਸਪੱਸ਼ਟ ਫ਼ੁਰਮਾਨ ਹੈ:

(ੳ) ਬਾਬਾ, ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ॥੧॥ਰਹਾਉ॥

*(ਸਿਰੀਰਾਗੁ ਮ: ੧, ਪੰਨਾ ੧੬)*

(ਅ) ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥

*(ਆਸਾ ਮ: ੫, ਪੰਨਾ ੪੦੧)*

(ੲ) ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥
ਤੰਤੁ ਮੰਤੁ ਨਹ ਜੋਹਈ, ਤਿਤੁ ਚਾਖੁ (ਬਦ-ਨਜ਼ਰ) ਨ ਲਾਗੈ॥੧॥੧੬॥

*(ਬਿਲਾਵਲੁ ਮ: ੫, ਪੰਨਾ ੮੧੭-੧੮)*

---

1. ਅੰਡ ਬਿਨਾਸੀ, ਜੇਰ ਬਿਨਾਸੀ, ਉਤਭੁਜ, ਸੇਤ ਬਿਨਾਧਾ॥
ਚਾਰਿ ਬਿਨਾਸੀ, ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥੨॥ *(ਸਾਰੰਗ ਮ: ੫, ਪੰਨਾ ੧੨੦੪)*
2. ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ, ਘਟ ਹੀ ਖੋਜਹੁ ਭਾਈ॥੧॥ *(ਧਨਾਸਰੀ ਮ: ੯, ਪੰਨਾ ੬੮੪)*

ਵੇਖੋ, ਕੁਰਖੇਤਰ ਵਿਖੇ ਪੰਡਤਾਂ ਨਾਲ ਸੰਬਾਦ ਕਰਦਿਆਂ ਹੋਇਆਂ[1], ਮਾਸ ਸੰਬੰਧੀ ਕਿਤਨੀਆਂ ਜੁਗਤੀ-ਭਰਪੂਰ ਦਲੀਲਾਂ ਨਾਲ ਪੰਡਤਾਂ ਦੇ ਭਰਮ ਨੂੰ ਖੰਡਨ ਕੀਤਾ ਸੀ। ਗੁਰੂਦੇਵ ਇਸ ਸ਼ਬਦ ਵਿਚ ਕੋਈ ਮਾਸ ਖਾਣ ਦੀ ਵਕਾਲਤ ਜਾਂ ਪ੍ਰੇਰਨਾ ਨਹੀਂ ਕਰਦੇ। ਹਾਂ, 'ਅਹਿੰਸਾ ਪਰਮੋ ਧਰਮਾ' ਅਤੇ 'ਸੂਰਜ ਗ੍ਰਹਿਣ' ਸਮੇਂ ਖਾਣ, ਪੀਣ, ਤੇ ਰਿੰਨ੍ਹਣ ਪਕਾਉਣ ਆਦਿ ਬਾਰੇ ਪਸਰੇ ਵਹਿਮਾਂ-ਭਰਮਾਂ ਸੰਬੰਧੀ, ਜਿਨ੍ਹਾਂ ਕਰਕੇ ਆਣ-ਅਣਖ ਤੇ ਮਨੁੱਖਤਾ ਦਾ ਅਭਾਵ ਹੋ ਚੁੱਕਾ ਸੀ, ਸਹੀ ਅਥਵਾ ਯਥਾਰਥ ਗੱਲ ਪੂਰੀ ਬੇਬਾਕੀ ਨਾਲ ਦਰਸਾਉਂਦੇ ਹਨ।

ਏਸੇ ਤਰ੍ਹਾਂ [2]'ਸੋਈ ਚੰਦੁ ਚੜਹਿ ਸੇ ਤਾਰੇ......' ਵਾਲੇ ਸ਼ਬਦ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਜੁਗਾਂ ਦੇ ਬਦਲਣ ਨਾਲ ਮਨੁੱਖੀ ਸੁਭਾਵ, ਸੁਤੇ ਸਿੱਧ ਹੀ ਨਹੀਂ ਬਦਲ ਜਾਂਦੇ। ਕਿਸੇ ਕਲਜੁਗ ਆਉਣ ਦੇ ਕਾਰਨ ਜੀਵ ਕਲਜੁਗੀ ਨਹੀਂ ਹੋ ਜਾਂਦੇ, ਸਗੋਂ ਜਦ ਜੀਵਾਂ ਦਾ ਚਲਣ ਡਿੱਗ ਜਾਂਦਾ ਹੈ, ਰਸਾਤਲ ਚਲਾ ਜਾਂਦਾ ਹੈ, ਉਸ ਸਮੇਂ ਨੂੰ ਕਲਜੁਗ ਦੀ ਸੰਗਿਆ ਦੇ ਦਿੱਤੀ ਜਾਂਦੀ ਹੈ। ਕਿਸੇ ਕਲਜੁਗ ਦੇ ਆਉਣ ਅਤੇ ਉਸ ਦੇ ਪ੍ਰਭਾਵ ਨਾਲ ਜੀਵ ਮੰਦ-ਚਲਣ ਵਾਲੇ ਨਹੀਂ ਹੁੰਦੇ। ਵਾਹ! ਕੈਸਾ ਸੰਤੁਲਿਤ ਤੇ ਯਥਾਰਥ ਨਿਰਣਾ ਹੈ, ਬਾਬਾਏ ਮਿੱਲਤ ਦਾ।

ਕਬੀਰ ਸਾਹਿਬ ਦਾ [3]'ਗਰਭ ਵਾਸ ਮਹਿ ਕੁਲੁ ਨਹੀ ਜਾਤੀ........' ਵਾਲਾ ਸ਼ਬਦ ਵੀ ਕਿਤਨਾ ਸਤਿ ਤੇ ਜੁਗਤੀ-ਭਰਪੂਰ ਹੈ, ਅਤੇ ਜਨਮ ਤੋਂ ਜਾਤੀ ਮੰਨਣ ਵਾਲੇ ਅਭਿਮਾਨੀ ਬ੍ਰਾਹਮਣ ਨੂੰ ਕਿਵੇਂ ਨਿਰੁੱਤਰ ਕਰਦਾ ਹੈ।

---

1. (ੳ) ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ॥੧॥ (੨੫)
*(ਸਲੋਕ ਮ: ੧, ਮਲਾਰ ਕੀ ਵਾਰ, ਪੰਨਾ ੧੨੮੯)*
(ਅ) ਮਾਸੁ ਮਾਸੁ ਕਰਿ ਮੂਰਖੁ ਝਗੜੇ, ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ, ਕਿਸੁ ਮਹਿ ਪਾਪ ਸਮਾਣੇ ॥ *(ਸਾਰਾ ਸ਼ਬਦ, ਪੰਨਾ ੧੨੮੯)*
2. ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ॥੧॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ, ਕਲਿ ਲਖਣ ਵੀਚਾਰਿ ॥੧॥ਰਹਾਉ॥
(ਸਾਰਾ ਸ਼ਬਦ ਵਾਚਣ ਯੋਗ ਹੈ) *(ਰਾਮਕਲੀ ਮ: ੧, ਪੰਨਾ ੯੦੨)*
3. ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੁਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥ *(ਗਉੜੀ ਕਬੀਰ ਜੀ, ਪੰਨਾ ੩੨੪)*

ਚੌਥੇ—ਆਦਿ ਗੁਰੂ ਗ੍ਰੰਥ ਜੀ, ਜੀਵਨ ਦੇ ਹਰ ਪੱਖ ਦੀਆਂ ਬੁਰਾਈਆਂ ਦੀ ਪੂਰੀ ਬੇਬਾਕੀ ਨਾਲ ਆਲੋਚਨਾ ਕਰਦੇ ਹਨ। ਕੀ ਧਾਰਮਕ, ਕੀ ਸਮਾਜਕ, ਕੀ ਰਾਜਨੀਤਕ ਅਤੇ ਕੀ ਆਰਥਕ ਬੁਰਾਈਆਂ—ਸਭ ਨੂੰ, ਇਕ-ਸਮਾਨ ਭੰਡਦੇ ਹਨ। [1]ਰਾਜਿਆਂ ਨੂੰ ਸ਼ੀਂਹ, ਮੁਕੱਦਮਾਂ ਨੂੰ ਕੁੱਤੇ, ਰੱਯਤ ਨੂੰ ਅੰਧੀ, ਕਾਜ਼ੀ ਨੂੰ ਵੱਢੀ-ਖ਼ੋਰ ਅਤੇ ਬਾਬਰ ਦੀ ਫ਼ੌਜ ਨੂੰ 'ਪਾਪ ਕੀ ਜੰਞ' ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਵਰਗਾ ਬੇ-ਖ਼ੌਫ਼ ਤੇ 'ਸ਼ਾਹ ਦਾ ਦੀਵਾਨਾ' ਹੀ ਕਹਿ ਸਕਦਾ ਸੀ। ਸਿਕੰਦਰ ਤੇ ਇਬਰਾਹੀਮ ਲੋਧੀ ਵਰਗੇ ਮੁਤਅੱਸਬ, ਨਿਰਦਈ ਤੇ ਜਾਬਰ ਬਾਦਸ਼ਾਹਾਂ ਦੇ ਇਸਲਾਮੀ ਰਾਜ ਵਿਚ ਗੁਰਬਾਣੀ ਦੁਆਰਾ ਮਸੀਤ, ਨਮਾਜ਼, [2]ਸੁੰਨਤ, ਰੋਜ਼ੇ ਤੇ ਕਲਮੇ ਦੀ ਨਵੀਂ ਤੇ ਨਰੋਈ ਪਰਿਭਾਸ਼ਾ ਤੇ ਟਿੱਪਣੀ, ਗੁਰਬਾਣੀ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ। ਫੋਕਟ ਧਰਮ ਤੇ ਸਮਾਜਕ ਪਖੰਡ ਦੇ ਬਖੀਏ ਉਧੇੜਨ ਲਈ ਤਾਂ 'ਆਸਾ ਕੀ ਵਾਰ' ਦੇ ਸਲੋਕ ਹੀ ਕਾਫ਼ੀ ਹਨ। ਗੁਰਬਾਣੀ ਨੇ ਕੇਵਲ ਬ੍ਰਾਹਮਣ ਜਾਂ ਜੋਗੀਆਂ ਨੂੰ ਹੀ ਖਰੀਆਂ ਖਰੀਆਂ ਨਹੀਂ ਸੁਣਾਈਆਂ, ਸਗੋਂ ਸ਼ਰ੍ਹਾ ਤੇ ਫ਼ਤਵੇ ਦੇ ਮਾਲਿਕ, ਝੂਠੇ ਕਾਜ਼ੀ ਨੂੰ ਵੀ ਕੂੜ ਤੇ ਵੱਢੀ ਦੀ ਮੈਲ (ਗੰਦਗੀ) ਖਾਣ ਵਾਲਾ ਤਕ ਕਹਿਣ ਦੀ ਦਲੇਰੀ ਕੀਤੀ ਹੈ। ਜਿਵੇਂ :

**ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥੭॥**

*(ਧਨਾਸਰੀ ਮ: ੧, ਪੰਨਾ ੬੬੨)*

ਪੰਜਵੇਂ—ਆਰਥਕ ਪਹਿਲੂ ਦਾ ਵੀ, ਜੋ ਅੱਜ-ਕੱਲ੍ਹ ਦਾ ਭੱਖਵਾਂ ਮਸਲਾ ਹੈ, ਸਪੱਸ਼ਟ ਹਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਪ੍ਰਾਪਤ ਹੁੰਦਾ ਹੈ। ਗੁਰਬਾਣੀ, ਬਿਨਾਂ ਕਿਸੇ ਲਪਟ-ਲਪੇਟ ਦੇ, ਸਪੱਸ਼ਟ ਤੌਰ ਉੱਤੇ, ਕਿਰਤ ਦੀ ਮਹਾਨਤਾ ਤੇ ਉੱਦਮ, ਸੇਵਾ, ਸੰਤੋਖ ਅਤੇ ਵੰਡ ਕੇ ਛਕਣ ਦਾ ਮਾਰਗ ਇਉਂ ਦੱਸਦੀ ਹੈ :

(ੳ) **ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥**

*(ਸਲੋਕ ਮ: ੧, ਵਾਰ ਸਾਰੰਗ, ਪੰਨਾ ੧੨੪੫)*

(ਅ) **ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥੩॥**

*(ਆਸਾ ਮ: ੧, ਪੰਨਾ ੪੧੭)*

(ੲ) **ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ ॥੭॥**

*(ਆਸਾ ਕੀ ਵਾਰ, ਪੰਨਾ ੪੬੬-੬੭)*

(ਸ) **ਹਕੁ ਪਰਾਇਆ ਨਾਨਕਾ, ਉਸੁ ਸੂਅਰੁ, ਉਸੁ ਗਾਇ ॥**

*(ਮ: ੧, ਮਾਝ ਕੀ ਵਾਰ, ਪੰਨਾ ੧੪੧)*

---

1. ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥ *(ਮਲਾਰ ਮ: ੧, ਪੰਨਾ ੧੨੮੮)*
2. ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ ॥
ਪਹਿਲਾ ਸਚੁ, ਹਲਾਲੁ ਦੁਇ, ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ॥੩॥੭॥

*(ਮ: ੧, ਮਾਝ ਕੀ ਵਾਰ, ਪੰਨਾ ੧੪੧)*

(ਹ) ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥੧॥੧੭॥

*(ਸਲੋਕੁ ਮ: ੫, ਵਾਰ ਗੂਜਰੀ, ਪੰਨਾ ੫੨੨)*

ਇਵੇਂ ਹੀ, ਇਹ ਵੀ ਦਸਿਆ ਗਿਆ ਹੈ ਕਿ ਵਣਜ ਵਪਾਰ, ਵਾਹੀ ਖੇਤੀ ਤੇ ਚਾਕਰੀ ਆਦਿ ਕਿਰਤਾਂ ਨੂੰ ਕਿਵੇਂ ਸੱਚੇ ਤੇ ਸੁੱਚੇ ਢੰਗ ਨਾਲ ਜੀਵਨ ਵਿਚ ਕਰਨਾ ਤੇ ਨਿਭਾਉਣਾ ਹੈ।[1]

ਪਾਵਨ ਗੁਰਬਾਣੀ ਦੀ ਛੇਵੀਂ ਸਿਫ਼ਤ ਇਹ ਹੈ ਕਿ ਉਪਰੋਕਤ ਅਤੇ ਹੋਰ ਅਨਿਕ ਵੀਚਾਰਾਂ ਨੂੰ ਸੰਗੀਤ ਦੇ ਜਾਮ ਵਿਚ ਪਾ ਕੇ ਪਿਲਾਇਆ ਗਿਆ ਹੈ। ਕਾਰਲਾਈਲ ਨੇ ਸੰਗੀਤ ਨੂੰ 'ਫ਼ਰਿਸ਼ਤਿਆਂ (ਦੇਵਤਿਆਂ) ਦੀ ਬੋਲੀ' ਕਿਹਾ ਹੈ। ਇਸ ਦੁਆਰਾ ਅਸੀਂ ਅਨੰਤ ਤੇ ਅਮਿੱਤ ਵਿਚ ਝਾਤੀ ਮਾਰ ਸਕਣ ਯੋਗ ਹੁੰਦੇ ਹਾਂ। ਸੰਗੀਤ ਦਾ ਪ੍ਰਭਾਵ ਨਾ ਕੇਵਲ ਮਨੁੱਖ ਸਗੋਂ ਪਸ਼ੂ, ਪੰਛੀ—ਸਭ ਕਬੂਲਦੇ ਹਨ। ਏਥੋਂ ਤਕ ਕਿ ਪੌਦਿਆਂ ਦੇ ਵਧਣ-ਫੁੱਲਣ ਉਤੇ ਵੀ ਸੰਗੀਤ ਚੋਖਾ ਪ੍ਰਭਾਵ ਪਾਉਂਦਾ ਹੈ।

ਇਹੀ ਕਾਰਨ ਹੈ ਕਿ ਸਤਿਗੁਰਾਂ ਨੇ ਅਰਸ਼ੀ ਬਾਣੀ ਨੂੰ ਰਾਗਾਂ ਵਿਚ ਉਚਾਰਿਆ ਹੈ ਅਤੇ ੩੧ ਰਾਗ-ਰਾਗਣੀਆਂ ਚੁਣੇ ਹਨ। ਜੇ ਇਸ ਵਿਚ ਸੰਮਿਲਤ ਰਾਗਾਂ ਨੂੰ ਵੀ ਗਿਣਿਆ ਜਾਵੇ ਤਾਂ ਇਹ ਗਿਣਤੀ ੪੮ ਹੋ ਜਾਂਦੀ ਹੈ।

ਰਾਗ ਦੇ ਅਰਥ ਹਨ—ਪਿਆਰ, ਲਗਾਉ। ਇਹ 'ਦਵੈਸ਼' ਦਾ ਵਿਰੋਧੀ ਸ਼ਬਦ ਹੈ। ਗੁਰਬਾਣੀ—ਪ੍ਰੇਮ ਉਪਜਾਊ ਹੈ, ਪ੍ਰੇਮ-ਰੂਪ ਅਤੇ ਪ੍ਰੇਮ ਹੀ ਪਰਮਾਤਮਾ ਦਾ ਦੂਜਾ ਨਾਂਵ ਤੇ ਸਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸਿਫ਼ਤ-ਸਾਲਾਹ ਕੌਣ ਕਰ ਸਕਦਾ ਹੈ, ਅਤੇ ਕੌਣ ਅੰਤ ਪਾ ਸਕਦਾ ਹੈ, ਇਸ ਵਿਚ ਦਰਸਾਈਆਂ ਸਦੀਵੀ ਸਚਾਈਆਂ, ਸਿਧਾਂਤਾਂ ਅਤੇ ਗਿਆਨ ਨਾਲ ਭਰੇ ਭੰਡਾਰਾਂ ਦਾ ?

ਉਪਰੋਕਤ ਲਿਖੀਆਂ ਕੁੱਝ ਸਤਰਾਂ ਅਥਵਾ ਅਧੂਰਾ ਜਿਹਾ ਬਿਆਨ ਤਾਂ ਇਕ ਅਤਿ ਨਿਮਾਣਾ ਜਿਹਾ ਤਰਲਾ ਹੈ, ਮੱਛੀ ਸਮਾਨ, ਸਾਗਰ ਦੀ ਥਾਹ ਲੈਣ ਦਾ। ਹਾਂ ਜੀ, ਇਹ ਤਾਂ ਧੁਰ ਅੰਦਰ ਵੱਸੀ ਖੋਹ ਹੈ ਇਕ ਬੂੰਦ ਦੀ, ਜੋ ਇਕ ਅੱਖ ਨਾਲ ਸਾਰੇ ਸਾਗਰ ਨੂੰ ਵੇਖਣ ਦਾ ਨਿਰਾਰਥ ਜਤਨ ਕਰਦੀ ਹੈ। ਫੇਰ ਵੀ, ਸ਼ਰਧਾ ਦੇ ਫੁੱਲਾਂ ਵਜੋਂ ਇਹ ਸ਼ਬਦ ਹਾਜ਼ਰ ਹਨ ਜੁਗੋ ਜੁੱਗ ਅਟੱਲ, ਅਬਚਲ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ, ਜਿਸ ਦਾ ਪਹਿਲਾ ਪ੍ਰਕਾਸ਼ ਸੰਨ ੧੬੦੪ ਈਸਵੀ ਵਿਚ, ਭਾਦੋਂ ਸੁਦੀ ਏਕਮ (ਸੰਮਤ ੧੬੬੧) ਨੂੰ, ਕੁਲ ਮਖ਼ਲੂਕ ਦੇ ਸਾਂਝੇ ਹਰਿਮੰਦਰ ਸਾਹਿਬ ਵਿਚ ਕੀਤਾ ਗਿਆ, ਅਤੇ ਇਸ ਦੇ ਪਹਿਲੇ ਗ੍ਰੰਥੀ, ਟਹਿਲੀਏ ਹੋਣ ਦਾ ਮਾਣ ਪ੍ਰਾਪਤ ਹੋਇਆ ਬਾਬਾ ਬੁੱਢਾ ਜੀ ਜਿਹੇ ਅਨਿੰਨ ਗੁਰਸਿਖ ਨੂੰ। ਮਨੁੱਖਤਾ, ਇਸ ਅਦੁੱਤੀ ਦੇਣ ਬਦਲੇ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਜਿਤਨੀ ਵੀ ਰਿਣੀ ਹੋਵੇ, ਥੋੜੀ ਹੈ।

---

1. ਵਾਚੋ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੯੫ ਉਤੇ ਇਹ ਸ਼ਬਦ :
ਮਨੁ ਹਾਲੀ ਕਿਰਸਾਣੀ ਕਰਣੀ........

ਹਰੇਕ ਹਕੀਕੀ ਗੁਰਸਿਖ ਦੀ ਇਹ ਰੀਝ ਹੈ ਕਿ ਉਹ ਵੀ ਜਗਤ-ਜਲੰਦੇ ਨੂੰ ਠਾਰਨ ਦੇ ਉੱਦੇਸ਼ ਦੀ ਪੂਰਤੀ ਲਈ ਨਿਰੰਕਾਰੀ ਸਤਿਗੁਰੂਆਂ ਦੇ ਪਾਕ ਕਲਾਮ—ਗੁਰਬਾਣੀ—ਨੂੰ ਓਸੇ ਤਰ੍ਹਾਂ ਸੰਸਾਰ ਦੇ ਕੋਨੇ ਕੋਨੇ ਤਕ ਪਹੁੰਚਾਉਣ ਲਈ ਹੰਭਲਾ ਮਾਰੇ, ਜਿਵੇਂ ਕਿ ਈਸਾਈ ਮੱਤ ਦੇ ਮਤਵਾਲੇ ਮਿਸ਼ਨਗੀਆਂ ਨੇ ਪਵਿੱਤਰ ਅੰਜੀਲ ਨੂੰ ਹੁਣ ਤਕ ੧੪੭੩ ਬੋਲੀਆਂ ਵਿਚ ਛਾਪ ਕੇ ਪਹੁੰਚਾਇਆ ਹੈ। ਇਸ ਹੰਭਲੇ ਲਈ ਉਹ ਮੁੜ-ਘਿੜ ਕੇ ਵੇਖਦਾ ਹੈ ਸ਼੍ਰੋਮਣੀ ਧਾਰਮਕ ਸੰਸਥਾ—ਸ਼੍ਰੋਮਣੀ ਕਮੇਟੀ ਵਲ, ਅਤੇ ਉਹ ਹੈ ਗ੍ਰਿਸਤ ਮਾਰੂ ਨਿੰਦਰਾ, ਅਤੇ ਨਾ ਖਿਮਾ ਕੀਤੀ ਜਾਣ ਵਾਲੀ ਗ਼ਫ਼ਲਤ ਦੇ ਗੁਨਾਹ ਵਿੱਚ।

ਸੰਸਾਰ ਦੀ ਕਲਿਆਣ ਅਥਵਾ ਸਰਵ-ਨਾਸ਼ ਤੋਂ ਬਚਣ ਦਾ ਉਪਾਅ, ਜੇ ਕਿਸੇ ਗੱਲ ਵਿਚ ਹੈ, ਤਾਂ ਕੇਵਲ ਗੁਰਬਾਣੀ ਦੀ ਰੋਸ਼ਨੀ ਵਿਚ ਘੜੇ ਸੱਚੇ ਸੁੱਚੇ ਆਚਾਰ ਵਿੱਚ। ਇਸ ਹਕੀਕਤ ਨੂੰ ਜਿੰਨੀ ਛੇਤੀ ਸਮਝਿਆ ਸਮਝਾਇਆ ਤੇ ਅਮਲਾਇਆ ਜਾਵੇ, ਉਤਨੀ ਹੀ ਇਹ ਲੋਕਾਈ ਦੇ ਭਲੇ ਤੇ ਕ੍ਰਿਤੱਗਯਤਾ ਦੀ ਗੱਲ ਹੋਵੇਗੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਬਾਣੀ ਦਾ ਸੰਖੇਪ ਬਿਉਰਾ ਇਸ ਪ੍ਰਕਾਰ ਹੈ:

| ਨਾਮ | ਕੁਲ ਛੰਦ | ਨਾਮ | ਕੁਲ ਛੰਦ |
|---|---|---|---|
| ੧. ਸ੍ਰੀ ਗੁਰੂ ਨਾਨਕ ਦੇਵ ਜੀ | ੯੭੪ | ੧੯. ਭਗਤ ਰਾਮਾ ਨੰਦ ਜੀ | ੧ |
| ੨. ਸ੍ਰੀ ਗੁਰੂ ਅੰਗਦ ਦੇਵ ਜੀ | ੬੨ | ੨੦. ਭਗਤ ਪਰਮਾ ਨੰਦ ਜੀ | ੧ |
| ੩. ਸ੍ਰੀ ਗੁਰੂ ਅਮਰਦਾਸ ਜੀ | ੯੦੭ | ੨੧. ਭਗਤ ਸੂਰਦਾਸ ਜੀ | ੨ |
| ੪. ਸ੍ਰੀ ਗੁਰੂ ਰਾਮਦਾਸ ਜੀ | ੬੭੯ | ੨੨. ਭਾਈ ਸੁੰਦਰ ਜੀ | ੬ |
| ੫. ਸ੍ਰੀ ਗੁਰੂ ਅਰਜਨ ਦੇਵ ਜੀ | ੨੨੧੮ | ੨੩. ਭਗਤ ਮਰਦਾਨਾ ਜੀ ਦੇ ਨਾਮ ਪੁਰ | ੩ |
| ੬. ਸ੍ਰੀ ਗੁਰੂ ਤੇਗ ਬਹਾਦਰ ਜੀ | ੧੧੬ | ੨੪. ਭਗਤ ਸੱਤਾ ਜੀ | ੩ |
| ੭. ਭਗਤ ਕਬੀਰ ਜੀ | ੫੪੧ | ੨੫. ਭਗਤ ਬਲਵੰਡ ਜੀ | ੫ |
| ੮. ਭਗਤ ਨਾਮ ਦੇਵ ਜੀ | ੬੦ | ੨੬. ਭੱਟ ਕਲਸਹਾਰ | ੫੪ |
| ੯. ਭਗਤ ਰਵਿਦਾਸ ਜੀ | ੪੧ | ੨੭. ਭੱਟ ਜਾਲਪ | ੫ |
| ੧੦. ਸ਼ੇਖ਼ ਫ਼ਰੀਦ ਜੀ | ੧੩੪ | ੨੮. ਭੱਟ ਕੀਰਤ | ੮ |
| ੧੧. ਭਗਤ ਤ੍ਰਿਲੋਚਨ ਜੀ | ੪ | ੨੯. ਭੱਟ ਸਲ੍ਹ | ੩ |
| ੧੨. ਭਗਤ ਬੇਣੀ ਜੀ | ੩ | ੩੦. ਭੱਟ ਭਲ੍ਹ | ੧ |
| ੧੩. ਭਗਤ ਧੰਨਾ ਜੀ | ੪ | ੩੧. ਭੱਟ ਨਲ੍ਹ | ੧੬ |
| ੧੪. ਭਗਤ ਜੈਦੇਵ ਜੀ | ੨ | ੩੨. ਭੱਟ ਭਿੱਖਾ | ੨ |
| ੧੫. ਭਗਤ ਭੀਖਨ ਜੀ | ੨ | ੩੩. ਭੱਟ ਗਯੰਦ | ੧੩ |
| ੧੬. ਭਗਤ ਸੈਣ ਜੀ | ੧ | ੩੪. ਭੱਟ ਬਲ | ੫ |
| ੧੭. ਭਗਤ ਪੀਪਾ ਜੀ | ੧ | ੩੫. ਭੱਟ ਹਰਬੰਸ | ੨ |
| ੧੮. ਭਗਤ ਸਧਨਾ ਜੀ | ੧ | ੩੬. ਭੱਟ ਮਥਰਾ | ੧੪ |
| | | ਕੁਲ ਜੋੜ | ੫੮੯੪ |

# ਸ਼ੁੱਧ ਗੁਰਬਾਣੀ ਉਚਾਰਣ

(ਨੋਟ—ਇਹ ਲੇਖ *ਗੁਰਮਤਿ ਵਿਆਖਿਆਨ* ਦੀ ਪਹਿਲੀ ਐਡੀਸ਼ਨ ਵਿਚ ਛੋਟੇ ਰੂਪ ਵਿਚ ਸੀ, ਪਰੰਤੂ ਇਸ ਵਿਸ਼ੇ ਦੀ ਅਹਿਮੀਅਤ ਅਤੇ ਪਾਠਕਾਂ ਦੇ ਲਾਭ ਨੂੰ ਮੁਖ ਰਖਦਿਆਂ ਹੋਇਆਂ ਇਸ ਨੂੰ ਵਿਸਤ੍ਰਿਤ ਰੂਪ ਵਿੱਚ ਛਾਪਿਆ ਜਾਂਦਾ ਹੈ।)

ਅਸੀਂ ਰੋਜ਼ ਅਰਦਾਸ ਵਿਚ ਜਿੱਥੇ ਵਾਹਿਗੁਰੂ ਜੀ ਅੱਗੇ ਸਿੱਖੀ ਸਿਦਕ, ਭਰੋਸਾ-ਦਾਨ, ਨਾਮ-ਦਾਨ ਆਦਿ ਦਾਤਾਂ ਲਈ ਝੋਲੀ ਅੱਡਦੇ ਹਾਂ, ਓਥੇ ਇਸ ਬਖ਼ਸ਼ਿਸ਼ ਲਈ ਵੀ ਜਾਚਕ ਹੁੰਦੇ ਹਾਂ ਕਿ ਉਹ ਆਪਣੇ ਸਿੱਖਾਂ ਸੇਵਕਾਂ ਨੂੰ ਸ਼ੁੱਧ-ਗੁਰਬਾਣੀ ਪੜ੍ਹਨ ਦੀ ਬੁੱਧੀ ਤੇ ਬਲ ਬਖ਼ਸ਼ਣ। ਇਸ ਦੇ ਨਾਲ ਹੀ ਇਹ ਤਰਲਾ ਵੀ ਮਾਰਦੇ ਹਾਂ ਕਿ ਸ੍ਰੀ ਅਕਾਲ ਪੁਰਖ ਵਾਹਿਗੁਰੂ ਜੀ, ਗੁਰਬਾਣੀ ਦਾ ਭਾਵ ਸਾਡੇ ਹਿਰਦਿਆਂ ਵਿਚ ਵਸਾਉਣ ਦੀ ਮਿਹਰੰਮਤ ਕਰਨ। ਇਹ ਇਸ ਲਈ ਕਿ ਗੁਰਬਾਣੀ ਦਾ ਆਸ਼ਾ ਧੁਰ ਅੰਦਰ ਵੱਸੇ ਬਗ਼ੈਰ ਸੱਤ, ਸੰਤੋਖ, ਸਿਦਕ ਤੇ ਨਾਮ ਦੇ ਅਮਲੀ ਪੱਖ ਦੀ ਪ੍ਰਾਪਤੀ ਅਸੰਭਵ ਹੈ।

ਉਪਰੋਕਤ ਸੰਖੇਪ ਜਿਹੀ ਵਿਚਾਰ ਤੋਂ ਇਹ ਤੱਥ ਉੱਘੜ ਕੇ ਸਾਹਮਣੇ ਆ ਜਾਂਦਾ ਹੈ ਕਿ ਭਾਵੇਂ ਸਿੱਖੀ ਦੀ ਅੰਤਮ ਮੰਜ਼ਲ ਤਾਂ ਗੁਰੂ-ਮਤ ਅਨੁਸਾਰ ਸੱਚੇ ਆਚਾਰ ਵਾਲਾ ਜੀਵਨ ਢਾਲਣਾ ਤੇ ਸਿੱਖੀ-ਜੀਵਨ ਜੀਊਣਾ ਹੀ ਮੰਨੀ ਗਈ ਹੈ; ਪਰੰਤੂ ਇਸ ਟੀਚੇ ਵੱਲ ਵਧਣ ਲਈ ਮੁਖ ਸਾਧਨ, ਗੁਰੂ ਦਾ ਸ਼ਬਦ ਅਥਵਾ ਗੁਰਬਾਣੀ ਦੀ ਵੀਚਾਰ ਹੈ। ਏਸੇ ਲਈ, ਪਾਵਨ ਕਥਨ ਹੈ ਕਿ ਗੁਰਬਾਣੀ ਦੀ ਵੀਚਾਰ ਕੋਈ ਵਿਰਲਾ ਗੁਰਮੁਖ ਹੀ ਕਰੇਗਾ :

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥੪੦॥**

*(ਰਾਮਕਲੀ ਦਖਣੀ ਓਅੰਕਾਰੁ, ਪੰਨਾ ੯੩੫)*

ਗੁਰਬਾਣੀ ਦੀ ਸਹੀ ਵੀਚਾਰ ਲਈ ਜ਼ਰੂਰੀ ਹੈ ਕਿ ਗੁਰਬਾਣੀ ਦੀ ਲਿਖਤ ਤੇ ਸ਼ੁੱਧ ਉਚਾਰਣ ਦੇ ਨੇਮਾਂ ਤੋਂ ਭਲੀ-ਭਾਂਤ ਜਾਣੂ ਹੋਇਆ ਜਾਵੇ। ਜਿਵੇਂ ਜਗਿਆਸੂ ਲਈ ਸੁਣਨ, ਮੰਨਣ ਅਤੇ ਨਿੱਧਿਆਸਨ ਦੇ ਤਿੰਨੇ ਪੱਖ, ਆਪਣੇ ਆਪਣੇ ਥਾਂ ਵਿਸ਼ੇਸ਼ ਅਹਿਮੀਅਤ ਰਖਦੇ ਹੋਏ, ਪਰਸਪਰ ਸਹਾਇਕ ਹਨ, ਉਸੇ ਤਰ੍ਹਾਂ ਬੋਲੀ ਦਾ ਸ਼ੁੱਧ ਉਚਾਰਣ, ਬੋਲੀ ਅੰਦਰ ਪ੍ਰਗਟਾਏ ਭਾਵਾਂ ਨੂੰ ਸਮਝਣ ਅਤੇ ਸਮਝ ਕੇ ਅਮਲਾਉਣ ਲਈ ਅਹਿਮ ਅਸਥਾਨ ਰੱਖਦਾ ਹੈ। ਇਹੀ ਕਾਰਨ ਹੈ ਕਿ ਅਰਦਾਸ ਵਿਚ ਇਸ ਦੀ ਵਿਸ਼ੇਸ਼ ਤੌਰ ਉਤੇ ਜਾਚਨਾ ਕੀਤੀ ਜਾਂਦੀ ਹੈ।

ਲੇਖਕ ਦਾ ਇਸ ਲੇਖ ਵਿਚ, ਸ਼ੁੱਧ-ਗੁਰਬਾਣੀ ਉਚਾਰਣ ਦੇ ਬਿਖਮ ਵਿਸ਼ੇ ਬਾਰੇ, ਜੋ ਗੁਰਬਾਣੀ-ਵੀਚਾਰ ਦਾ ਹੀ ਇਕ ਅਨਿੱਖੜਵਾਂ ਅੰਗ ਹੈ, ਕੁਝ ਬਿਨੈ ਕਰਨ ਦਾ ਨਿਮਾਣਾ

ਜਿਹਾ ਜਤਨ ਹੈ। ਇਹ ਵਿਸ਼ਾ, ਕੁੱਝ ਇੱਕ ਜਜ਼ਬਾਤੀ ਤੇ ਰਸਮੀ ਕਾਰਨਾਂ ਨੇ, ਗੁਰਬਾਣੀ-ਵੀਚਾਰ ਨਾਲੋਂ ਵੀ ਬਿਖਮ ਤੇ ਭਾਵਕ ਬਣਾ ਛੱਡਿਆ ਹੈ। ਇਸ ਲਈ, ਪੂਰਨ ਆਸ ਹੈ ਕਿ ਪਾਠਕ-ਜਨ ਭਾਵਕਤਾ, ਹੱਠ, ਹਉਮੈ ਅਤੇ ਫੋਕੇ ਵਕਾਰ ਤੋਂ ਉਚੇਰੇ ਉੱਠ ਕੇ, ਪੂਰੇ ਗਹੁ ਤੇ ਠਰ੍ਹੰਮੇ ਨਾਲ, ਇਸ ਅਤਿ ਅਹਿਮ ਵਿਸ਼ੇ ਨੂੰ ਵਿਚਾਰਨ ਦੀ ਕਿਰਪਾਲਤਾ ਕਰਨਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਆਦਿ ਬੀੜ ਗੁਰਮੁਖੀ ਲਿੱਪੀ ਵਿੱਚ ਲਿਖੀ ਜਾ ਕੇ ਸੰਮਤ ੧੬੬੧, ਭਾਦੋਂ ਵਦੀ ਇੱਕ (ਸੰਨ ੧੬੦੪) ਨੂੰ ਤਿਆਰ ਹੋਈ। ਪਵਿੱਤਰ ਬੀੜ ਵਿਚ ਪੰਜਾਬੀ ਤੋਂ ਛੁੱਟ, ਫ਼ਾਰਸੀ, ਅਰਬੀ, ਹਿੰਦੀ, ਮਰਹਟੀ, ਬੰਗਾਲੀ ਅਤੇ ਸੰਸਕ੍ਰਿਤ ਆਦਿ ਬੋਲੀਆਂ ਦੇ ਸ਼ਬਦਾਂ ਦੀ ਭੀ ਭਰਮਾਰ ਹੈ। ਗੁਰਬਾਣੀ ਦੇ ਭਾਵਾਂ ਨੂੰ ਨਿਖੇੜਨ ਅਤੇ ਸਮਝਣ ਲਈ ਇਸ ਦੇ ਆਪਣੇ ਲਿਖਣ-ਨੇਮ ਹਨ, ਅਤੇ ਆਪਣਾ ਵਿਆਕਰਣ। ਵਿਆਕਰਣ ਦਾ ਸੰਬੰਧ ਇਸ ਦੇ 'ਵਰਣਾਤਮਕ ਰੂਪ' (ਉਚਾਰਣਕ ਰੂਪ) ਅਥਵਾ ਬੋਲੀ ਨਾਲ ਹੈ, ਪਰੰਤੂ, ਬਾਣੀ ਦੇ 'ਭਾਵਾਤਮਕ' ਪੱਖ ਦਾ ਸੰਬੰਧ ਇਸ ਦੀ ਅਧਿਆਤਮਕ ਡੂੰਘਾਈ, ਅਗਾਧਤਾ, ਅਰਸ਼ੀ ਵਲਵਲੇ, ਪ੍ਰਭੂ ਗਿਆਨ ਤੇ ਇਕ-ਸੁਰਤਾ ਨਾਲ। ਸੋ, ਗੁਰਬਾਣੀ ਦੀ ਸਹੀ ਵੀਚਾਰ ਹੀ, ਜਿਸ ਦਾ ਆਧਾਰ ਬੋਲੀ ਦੀ ਸੂਝ ਤੇ ਸਹੀ ਉਚਾਰਣ ਹਨ, ਜਗਿਆਸੂ ਨੂੰ ਵੀ ਪ੍ਰਭੂ-ਲੀਨਤਾ ਦੀ ਉਨਮਨੀ ਅਵਸਥਾ ਤਕ ਪਹੁੰਚਾ ਸਕਣ ਦੀ ਜ਼ਾਮਨ ਹੈ।

ਗੁਰਬਾਣੀ ਦੀਆਂ ਤੁਕਾਂ ਦੇ ਪੰਜ ਪੰਜ, ਸੱਤ ਸੱਤ ਅਰਥ ਕਰਨ ਵਾਲੇ ਗਿਆਨੀ ਸੱਜਣ, ਹੁਣ ਪਹਿਲੇ ਨਾਲੋਂ ਬਹੁਤ ਘੱਟ ਮਿਲਣਗੇ; ਪਰੰਤੂ ਲਗਾਂ-ਮਾਤਰਾਂ ਨੂੰ ਨਜ਼ਰ-ਅੰਦਾਜ਼ ਕਰ ਕੇ, ਮਨ-ਮਰਜ਼ੀ ਦੇ ਅਰਥ ਕਰਨ ਵਾਲੇ ਬਹੁਤ, ਅਤੇ ਬੋਲੀ ਦੇ ਵਿਆਕਰਣਿਕ ਨੇਮਾਂ ਦੀ ਪ੍ਰਵਾਹ ਕੀਤੇ ਬਿਨਾਂ ਅਸ਼ੁੱਧ ਉਚਾਰਣ ਕਰਨ ਵਾਲੇ ਬੇਅੰਤ। ਅਨਜਾਣ-ਪੁਣੇ ਵਿਚ ਅਸ਼ੁੱਧ ਉਚਾਰਣ ਕਰਨ ਵਾਲੇ ਪਾਠੀ ਆਪਣੇ ਵੱਲੋਂ ਸ਼ੁੱਧਤਾ ਦੇ ਖ਼ਿਆਲ ਨਾਲ ਸ਼ਬਦਾਂ ਦਾ ਅਜਿਹਾ ਬੇ-ਢੱਬਾ ਤੇ ਅਸ਼ੁੱਧ ਉਚਾਰਣ ਕਰਦੇ ਅਤੇ ਨਿਰਾਰਥਕ ਸ਼ਬਦ ਘੜਦੇ ਹਨ, ਜੋ ਕਿਸੇ ਬੋਲੀ ਦੇ ਸ਼ਬਦ ਅਥਵਾ ਉਚਾਰਣ ਨਾਲ ਦੂਰ ਦਾ ਸੰਬੰਧ ਵੀ ਨਹੀਂ ਰੱਖਦੇ। ਵੰਨਗੀ ਵਜੋਂ ਕੁਝ ਉਦਾਹਰਣਾਂ ਹਾਜ਼ਰ ਹਨ:

ਸ੍ਰੀ ਜਪੁ ਸਾਹਿਬ ਦੇ ਅੰਤ ਵਿਚ "ਪਵਣੁ ਗੁਰੂ ਪਾਣੀ ਪਿਤਾ" ਸਲੋਕ ਆਇਆ ਹੈ। ਇਸ ਵਿਚ ਪੰਜਵੀਂ ਤੁੱਕ ਹੈ:

**ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥**

ਇਸ ਤੁੱਕ ਵਿਚ ਆਇਆ ਪਦ 'ਮਸਕਤਿ' ਵਾਸਤਵ ਵਿਚ ਅਰਬੀ ਬੋਲੀ ਦਾ ਸ਼ਬਦ 'ਮਸ਼ੱਕਤ' ਹੈ, ਅਤੇ ਇਸ ਦਾ ਸਹੀ ਉਚਾਰਣ 'ਸ' ਹੇਠ ਬਿੰਦੀ ਤੇ ਉੱਪਰ ਅੱਧਕ ਲਾ ਕੇ ਹੀ ਕੀਤਾ ਜਾ ਸਕਦਾ ਹੈ। ਹਾਂ, 'ਮਸੱਕਤ' ਤਾਂ ਨਹੀਂ, ਪਰੰਤੂ, 'ਮਸਕਤ' ਸ਼ਬਦ ਅਰਬੀ ਜ਼ਬਾਨ ਵਿਚ ਜ਼ਰੂਰ ਆਉਂਦਾ ਹੈ, ਜਿਥੇ ਇਸ ਦੇ ਅਰਥ ਹਨ, 'ਗਿਰਨੇ ਕੀ ਜਗਹ' (ਹੇਠਾਂ ਡਿੱਗਣ ਦੀ ਥਾਂ)। ਇਸ ਤੋਂ ਅਰਬੀ ਦਾ ਸ਼ਬਦ 'ਮਸਕਤ-ਅਲਰਾਸ' ਬਣਿਆ ਹੈ, ਜਿਸ ਦੇ ਅਰਥ ਹਨ—ਜਾਏ ਪੈਦਾਇਸ਼, ਜਨਮ-ਭੂਮੀ, ਸਿਰ ਦੇ ਡਿੱਗਣ ਦੀ ਥਾਂ। ਕਿਉਂਕਿ, ਬੱਚੇ ਦੇ ਪੈਦਾ ਹੋਣ ਸਮੇਂ ਉਸ ਦਾ ਸਿਰ ਪਹਿਲਾਂ ਹੇਠਾਂ ਧਰਤੀ ਉਤੇ ਆਉਂਦਾ ਹੈ, ਇਸ ਲਈ ਇਹ ਸ਼ਬਦ ਵਿਸ਼ੇਸ਼ ਕਰਕੇ ਜਨਮ-ਭੂਮੀ ਜਾਂ ਆਪਣੇ ਵਤਨ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ।

ਗੁਰਬਾਣੀ ਵਿੱਚ ਆਇਆ 'ਮਸਕਤਿ' ਪਦ ਕਿਸੇ ਤਰ੍ਹਾਂ ਵੀ ਅਰਬੀ ਸ਼ਬਦ 'ਮਸਕਤ' ਨਹੀਂ, ਅਤੇ ਨਾ ਹੀ ਇਹ ਉਸ ਦਾ ਵਿਗੜਿਆ (ਤਦਭਵ) ਰੂਪ ਹੈ, ਅਤੇ ਨਾ ਹੀ ਉਪਰੋਕਤ ਅਰਥ, ਏਥੇ, ਕਿਸੇ ਤਰ੍ਹਾਂ ਵੀ, ਢੁੱਕ ਸਕਦੇ ਹਨ। ਜਪੁਜੀ ਦੇ ਇਸ ਸਲੋਕ ਵਿੱਚ ਆਏ 'ਮਸਕਤਿ' ਪਦ ਦਾ ਸਹੀ ਤੇ ਇੱਕੋ ਇੱਕ ਉਚਾਰਣ ਹੈ–ਮਸ਼ੱਕਤ, ਅਤੇ ਇਸ ਦੇ ਅਰਥ ਹਨ–ਘਾਲਿ ਕਮਾਈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਸੂਹੀ, ਪੰਨਾ ੭੮੮ ਵਿੱਚ ਆਈ ਇਸ ਤੁੱਕ ਤੋਂ ਇਸ ਪਦ ਦੀ ਵਰਤੋਂ ਤੇ ਅਰਥ ਹੋਰ ਵੀ ਸਪੱਸ਼ਟ ਹੋ ਜਾਂਦੇ ਹਨ:

**ਮਸਕਤਿ ਲਹਹੁ ਮਜੂਰੀਆ, ਮੰਗਿ ਮੰਗਿ ਖਸਮ ਦਰਾਹੁ॥**

ਇਸ ਤੁਕ ਦਾ ਸ਼ੁੱਧ ਉਚਾਰਣ ਹੋਵੇਗਾ:

**ਮਸ਼ੱਕਤਿ ਲਹਹੁ ਮਜ਼ੂਰੀਆਂ, ਮੰਗਿ ਮੰਗਿ ਖਸਮ ਦਰਾਹੁ॥**

ਇਥੇ 'ਮਸ਼ੱਕਤ' ਨਾਂਵ ਹੈ। ਇਸ ਦੇ 'ਤ' ਨਾਲ ਸਿਹਾਰੀ ਹੈ ਜੋ, ਮੂਲਕ ਵੀ ਹੈ ਤੇ ਕਰਣ-ਕਾਰਕ ਵੀ। 'ਕਰਣ ਕਾਰਕ' ਵਿਚ ਹੋਣ ਕਰਕੇ ਅਰਥ ਹੋਏ–"ਨਾਨਕ, ਖਸਮ (ਵਾਹਿਗੁਰੂ) ਦੇ ਦਰ ਤੋਂ ਮਿਹਨਤ ਵਾਲੀ ਕਮਾਈ ਦੁਆਰਾ, ਮੰਗ ਮੰਗ ਕੇ, ਮਜ਼ੂਰੀਆਂ (ਮਿਹਨਤਾਨਾ) ਲਈਦੀਆਂ ਹਨ।"

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਵੇਰ, ਇਸ ਪਦ ਦੀ ਵਰਤੋਂ, ਉਪਰੋਕਤ ਅਰਥਾਂ ਵਿਚ ਹੀ ਕੀਤੀ ਹੈ:

**ਸਾਧੂ ਸੰਗੁ ਮਸਕਤੇ (ਮੁਸ਼ੱਕਤੇ), ਤੂਠੈ ਪਾਵਾ, ਦੇਵ॥** *(ਸਿਰੀਰਾਗੁ ਮ: ੫, ਪੰਨਾ ੪੪)*

[ਅਰਥ–ਮੈਂ, ਸਾਧ ਸੰਗਤ ਅਤੇ ਉਸ ਵਿਚ ਸੇਵਾ ਘਾਲਣ ਦੀ ਦਾਤਿ, ਹੇ ਪ੍ਰਕਾਸ਼ਮਾਨ ਵਾਹਿਗੁਰੂ! ਤੇਰੀ ਮਿਹਰ ਨਾਲ ਹੀ ਪਾ ਸਕਦਾ ਹਾਂ।]

ਡਾਕਟਰ ਇਕਬਾਲ ਨੇ ਵੀ ਇਸ ਪਦ ਦੀ ਵਰਤੋਂ ਇਹਨਾਂ ਅਰਥਾਂ ਵਿਚ ਹੀ ਇਉਂ ਕੀਤੀ ਹੈ:

**ਨਾਮੀ ਕੋਈ ਬਗ਼ੈਰ ਮਸ਼ੱਕਤ ਨਹੀਂ ਹੂਆ।**
**ਸੌ ਬਾਰ ਜਬ ਅਕੀਕ** (ਹੀਰਾ) **ਕਟਾ, ਤੋ ਨਗੀਂ ਹੂਆ।**

ਉਪਰੋਕਤ ਸੰਖੇਪ ਜਿਹੀ ਵਿਆਖਿਆ ਉਪਰੰਤ ਕਿਸੇ ਪ੍ਰਕਾਰ ਦਾ ਸੰਸਾ ਨਹੀਂ ਰਹਿ ਜਾਂਦਾ ਕਿ 'ਮਸਕਤਿ' ਦਾ ਸ਼ੁੱਧ-ਉਚਾਰਣ ਮਸ਼ੱਕਤ, ਤੇ ਕੇਵਲ 'ਮਸ਼ੱਕਤ' ਹੈ ਅਤੇ ਇਸ ਦੇ ਅਰਥ ਹਨ–ਘਾਲ ਘਾਲਣਾ, ਕਰੜੀ ਕਮਾਈ, ਮਿਹਨਤ।

ਇਸ ਨੁਕਤੇ ਨੂੰ ਵਧੇਰੇ ਸਪੱਸ਼ਟ ਕਰਨ ਲਈ ਅਸੀਂ ਕੁਝ ਹੋਰ ਉਦਾਹਰਣਾਂ ਲੈਂਦੇ ਹਾਂ:

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਿਲੰਗ ਰਾਗ ਵਿਚਲਾ ਸ਼ਬਦ ਹੈ:

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ, ਕਰਤਾਰ॥**

ਏਥੇ ਵਰਤੇ ਫ਼ਾਰਸੀ ਪਦਾਂ—ਅਰਜ, ਪੇਸ, ਗੋਸ ਦਾ ਸਹੀ ਉਚਾਰਣ ਹੋਵੇਗਾ : ਅਰਜ਼, ਪੇਸ਼, ਗੋਸ਼। ਇਉਂ ਸ਼ੁੱਧ ਵਾਚਿਆਂ ਹੀ ਇਹਨਾਂ ਤਿੰਨਾਂ ਪਦਾਂ ਦੇ ਸਹੀ ਅਰਥ ਬਣਦੇ ਹਨ :

'ਪੇਸ਼' ਦਾ ਅਰਥ ਹੈ—ਸਾਹਮਣੇ, 'ਅਰਜ਼' ਦਾ ਬੇਨਤੀ, ਤੇ 'ਗੋਸ਼' ਦਾ ਕੰਨ।

'ਅਰਜ' ਤਾਂ ਭਲਾ 'ਅਰਜ਼' (ਫ਼ਾਰਸੀ) ਦਾ ਬਦਲਿਆ ਪੰਜਾਬੀ ਰੂਪ ਮੰਨਿਆ ਤੇ ਸਮਝਿਆ ਜਾ ਸਕਦਾ ਹੈ; ਪਰੰਤੂ ਪੇਸ, ਗੋਸ ਬਿਲਕੁਲ ਮੁਹਮਲ (ਨਿਰਾਰਥਕ) ਸ਼ਬਦ ਹਨ। ਇਹੋ ਗੱਲ ਇਸ ਸ਼ਬਦ ਵਿਚ ਆਏ ਪਦ [1]'ਜਨ' (ਔਰਤ) ਦੀ ਹੈ। 'ਜ਼ਨ' (ਫ਼ਾਰਸੀ) ਦੇ ਅਰਥ ਹਨ : ਔਰਤ, ਇਸਤ੍ਰੀ; ਪਰੰਤੂ 'ਜਨ' (ਪੰਜਾਬੀ) ਦੇ ਸੇਵਕ ਜਾਂ ਦਾਸ।

ਸੋ, ਜੋ, ਜਿਵੇਂ ਲਿਖਿਆ ਦਿਸਦਾ ਹੈ ਉਸ ਨੂੰ ਬਿਨਾਂ ਵੀਚਾਰੇ ਉਵੇਂ ਹੀ ਪੜ੍ਹਨਾ, ਭਾਵੇਂ ਅਰਥ ਦਾ ਅਨਰਥ ਹੋ ਜਾਵੇ, ਬਾਣੀ ਦਾ ਆਦਰ, ਸਤਿਕਾਰ ਨਹੀਂ ਅਖਵਾ ਸਕਦਾ। ਅਸ਼ੁੱਧ ਉਚਾਰਣ ਨਾਲ ਜਦ 'ਬਾਣੀ' ਦਾ ਠੀਕ ਭਾਵ ਹੀ ਸਮਝ ਵਿਚ ਨਾ ਆਇਆ ਤਾਂ ਹਿਰਦੇ ਵਿਚ ਦਰੁਸਤ ਭਾਵ ਕਿਵੇਂ ਵੱਸੇਗਾ ਅਤੇ ਗੁਰਬਾਣੀ ਦਾ 'ਸੱਚਾ ਆਚਾਰ' ਘੜਨ ਦਾ ਆਦਰਸ਼ ਤੇ ਅਮਲੀ ਜੀਵਨ ਪਰਦਾਨ ਕਰਨ ਦਾ ਆਸ਼ਾ ਕਿਵੇਂ ਪੂਰਾ ਹੋਵੇਗਾ ?

ਉਪਰੋਕਤ ਵੀਚਾਰ ਤੋਂ ਕਦਾਚਿਤ ਇਹ ਭਾਵ ਨਾ ਲਿਆ ਜਾਵੇ ਕਿ ਮਸਕਤ, ਪੇਸ, ਗੋਸ, ਜਨ (ਮਸ਼ੱਕਤ, ਪੇਸ਼, ਗੋਸ਼, ਜ਼ਨ) ਆਦਿ ਪਦ ਪਾਵਨ ਬੀੜ ਵਿਚ ਅਸ਼ੁੱਧ ਅੰਕਿਤ ਹਨ। ਅਸਲ ਗੱਲ ਇਹ ਹੈ ਕਿ 'ਸ਼' 'ਖ਼' 'ਗ਼' 'ਜ਼' ਅਤੇ 'ਫ਼' ਦੀਆਂ ਅਵਾਜ਼ਾਂ ਦਾ ਗੁਰਮੁਖੀ ਲਿੱਪੀ ਵਿਚ ਬਜ਼ਾਹਰ ਅਭਾਵ ਹੋਣ ਕਰਕੇ, ਫ਼ਾਰਸੀ ਬੋਲੀ ਦੇ ਉਪਰੋਕਤ ਸ਼ਬਦ ਪੰਜਾਬੀ ਵਿੱਚ, ਲਿਖੇ ਹੀ ਇਸ ਰੂਪ ਵਿੱਚ ਜਾ ਸਕਦੇ ਸਨ। ਹਕੀਕਤ ਇਹ ਹੈ ਕਿ ਉਸ ਸਮੇਂ ਅੱਖਰ 'ਸ' ਤੋਂ 'ਸ' ਤੇ 'ਸ਼' (ਸੀਨ ਤੇ ਸ਼ੀਨ) ਦੀਆਂ ਦੋਵੇਂ ਅਵਾਜ਼ਾਂ ਕੱਢੀਆਂ ਜਾਂਦੀਆਂ ਸਨ। ਗੁਰਦੇਵ ਤਾਂ ਫ਼ਾਰਸੀ ਅੱਖਰਾਂ ਤੇ ਫ਼ਾਰਸੀ ਬੋਲੀ ਤੋਂ ਭਲੀ-ਭਾਂਤ ਜਾਣੂ ਸਨ। ਭਾਈ ਗੁਰਦਾਸ ਜੀ ਨੇ ਪਾਵਨ 'ਆਦਿ ਬੀੜ' ਨੂੰ ਲਿਖਣ ਵੇਲੇ ਇਹਨਾਂ ਪਦਾਂ ਨੂੰ ਅਸ਼ੁੱਧ ਤੌਰ ਉੱਤੇ 'ਪੇਛ' 'ਗੋਛ' 'ਮਛਕਤ' ਜਾਂ 'ਯਨ' ਕਰ ਕੇ ਨਹੀਂ ਲਿਖਿਆ। ਗੁਰਮੁਖੀ ਲਿੱਪੀ ਦੀ ਮਜਬੂਰੀ ਕਾਰਨ ਇਹ ਉਸ ਸਮੇਂ ਵਰਤਮਾਨ ਰੂਪ ਵਿੱਚ ਹੀ ਸ਼ੁੱਧ ਲਿਖੇ ਜਾ ਸਕਦੇ ਸਨ। 'ਬਾਣੀ' ਦੇ ਪਾਠੀ ਸੱਜਣ ਨੇ ਸਾਵਧਾਨ ਹੋ ਕੇ ਅਜਿਹੇ ਪਦਾਂ ਨੂੰ ਤੱਤ-ਸਮ ਰੂਪ ਵਿੱਚ ਲਿਖੇ ਜਾਣ ਕੇ, ਸ਼ੁੱਧ ਪਾਠ ਕਰਨਾ ਹੈ। ਸੁਚੇਤ ਹੋ ਕੇ ਸ਼ੁੱਧ ਉਚਾਰਣ ਨਾ ਕਰਨਾ, ਪਾਠ ਸੁਣਨ ਵਾਲਿਆਂ ਨਾਲ ਬੇ-ਇਨਸਾਫ਼ੀ, ਗੁਰਬਾਣੀ ਦੀ ਨਿਰਾਦਰੀ ਅਤੇ ਸਤਿਗੁਰਾਂ ਦੀ ਅਵੱਗਿਆ ਹੈ, ਗੁਰਬਾਣੀ ਦੇ ਆਸ਼ੇ ਦੀ ਪੂਰਤੀ ਅਤੇ ਗੁਰੂ-ਪ੍ਰਭਤਾ ਨੂੰ ਉਜਾਗਰ ਕਰਨਾ ਨਹੀਂ।

## ਬਿੰਦੀ ਦੀ ਵਰਤੋਂ

ਗੁਰਬਾਣੀ ਵਿੱਚ 'ਬਿੰਦੀ' ਤੇ ਅੱਧਕ ਦੀ ਵਰਤੋਂ ਦਾ ਮਸਲਾ ਅਤਿ ਅਹਿਮ ਹੈ। ਕਿਤੇ ਕਿਤੇ, ਸੰਕੇਤ ਵਜੋਂ, ਬਿੰਦੀ ਦੀ ਵਰਤੋਂ ਤਾਂ ਕੀਤੀ ਗਈ ਹੈ; ਪਰੰਤੂ, ਅੱਧਕ ਦੀ ਕਿਤੇ ਵੀ ਨਹੀਂ।

---

1. ਜਨ (ਜ਼ਨ—ਔਰਤ, ਇਸਤ੍ਰੀ) ਪਿਸਰ, ਪਦਰ, ਬਿਰਾਦਰਾਂ, ਕਸ ਨੇਸ ਦਸਤੰਗੀਰ ॥......ਨਾਨਕ ਬੁਗੋਯਦ ਜਨੁ (ਦਾਸ) ਤੁਰਾ, ਤੇਰੇ ਚਾਕਰਾਂ ਪਾਖਾਕ ॥ (ਏਥੇ ਜਨੁ ਇਕ ਵਚਨ, ਪੁਲਿੰਗ ਹੈ) *(ਮ: ੧, ਪੰਨਾ ੭੨੧)*

ਬਿੰਦੀ ਦੀ ਕੀਤੀ ਵਰਤੋਂ ਦੇ ਇਹ ਕੁਝ ਕੁ ਪ੍ਰਮਾਣ ਨੋਟ ਕਰਨ ਯੋਗ ਹਨ:

(੧) ਤੂੰ ਕਰਤਾ ਸਚਿਆਰੁ ਮੈਡਾ ਸਾਂਈ॥ *(ਆਸਾ ਮ: ੪, ਪੰਨਾ ੧੧)*

(੨) ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥ *(ਮ: ੧, ਵਾਰ ਸਿਰੀਰਾਗ, ਪੰਨਾ ੮੫)*

(੩) ਭਉ ਤੇਰਾ ਭਾਂਗ, ਖਲੜੀ ਮੇਰਾ ਚੀਤੁ॥ *(ਤਿਲੰਗ ਮ: ੧, ਪੰਨਾ ੭੨੧)*

(੪) ਜੇ ਭੁਲੀ ਜੇ ਚੁਕੀ ਸਾਂਈ ........॥ *(ਸੂਹੀ ਮ: ੫, ਪੰਨਾ ੭੬੧)*

(੫) ਕੀਮਤਿ ਕਉਣ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ ਢੋਲੋ॥੬॥
*(ਤੁਖਾਰੀ ਮ: ੧, ਪੰਨਾ ੧੧੦੮)*

(੬) ਆਠ ਪਹਰ ਅਪਨਾ ਪ੍ਰਭੁ ਸਿਮਰਨੁ, ਵਡਭਾਗੀ ਹਰਿ ਪਾਂਈ॥ (ਤੂੰ ਪਾਵੀਂ)
*(ਪੰਨਾ ੧੨੦੭)*

(੭) ਆਖੂੰ ਆਖਾਂ ਸਦਾ ਸਦਾ, ਕਹਣਿ ਨ ਆਵੈ ਤੋਟਿ॥੨॥ (੧੦)
*(ਵਾਰ ਸਾਰੰਗ ਮ: ੧, ਪੰਨਾ ੧੨੪੧)*

(੮) ਅਖੀ ਪਰਣੈ ਜੇ ਫਿਰਾਂ, ਦੇਖਾਂ ਸਭੁ ਆਕਾਰੁ॥੨॥ (੧੧)
*(ਸਾਰੰਗ, ਮ: ੧, ਪੰਨਾ ੧੨੪੧)*

(੯) ਪੁਛਾ ਗਿਆਨੀ ਪੰਡਿਤਾਂ, ਪੁਛਾ ਬੇਦ ਬੀਚਾਰ॥
ਪੁਛਾ ਦੇਵਾਂ ਮਾਣਸਾਂ, ਜੋਧ ਕਰਹਿ ਅਵਤਾਰ॥੨॥ (੧੧)
*(ਸਾਰੰਗ, ਮ: ੧, ਪੰਨਾ ੧੨੪੧)*

(੧੦) ਆਖਹਿ ਥਕਹਿ ਆਖਿ ਆਖਿ, ਕਰਿ ਸਿਫਤੀ ਵੀਚਾਰ॥੧॥੧੧॥
*(ਸਾਰੰਗ, ਸਲੋਕ ਮ: ੧, ਪੰਨਾ ੧੨੪੧)*

(੧੧) ਜੂਠਿ ਨ ਰਾਗੀ, ਜੂਠਿ ਨ ਵੇਦੀ॥੧॥ (੭) *(ਸਾਰੰਗ, ਸਲੋਕ ਮ: ੧, ਪੰਨਾ ੧੨੪੦)*

(੧੨) ਨਾਂਗੇ ਆਵਣਾ, ਨਾਂਗੇ ਜਾਣਾ.....॥੨॥ (੨੪)
*(ਸਾਰੰਗ, ਮ: ੩, ਪੰਨਾ ੧੨੪੬)*

(੧੩) ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਾਂਈ ਸਭ ਤਾਰ॥੧੦੩॥
*(ਸਲੋਕ ਕਬੀਰ ਜੀ, ਪੰਨਾ ੧੩੬੯)*

(੧੪) ਫਰੀਦਾ ਗਲੀਂ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ॥
ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨ੍ਹਾ ਮਾ ਪਿਰੀ॥੮੭॥
*(ਸਲੋਕ ਫ਼ਰੀਦ ਜੀ, ਪੰਨਾ ੧੩੮੨)*

(੧੫) ਨਾਨਕ, ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ॥੧॥
*(ਸਲੋਕ ਮ: ੫, ਪੰਨਾ ੧੪੨੯)*

(੧੬) ਦੇਂਦਾ ਨਰਕਿ, ਸੁਰਗਿ ਲੈਦੇ, ਦੇਖਹੁ ਏਹੁ ਧਿਙਾਣਾ॥੨॥ (੨੫)
*(ਮਲਾਰ, ਮ: ੧, ਪੰਨਾ ੧੨੯੦)*

ਉਪਰੋਕਤ ਪਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਪਤਾ ਲਗਦਾ ਹੈ ਕਿ ਕਈ ਥਾਂਈਂ

ਇੱਕੋ ਸਲੋਕ ਵਿੱਚ ਹੀ ਇਕ ਥਾਂ ਬਿੰਦੀ ਦੀ ਵਰਤੋਂ ਕੀਤੀ ਗਈ ਹੈ; ਪਰੰਤੂ ਦੂਜੀ ਥਾਂ ਇਸ ਦਾ ਅਭਾਵ ਹੈ। ਜਿਵੇਂ :

(ੳ) ਅੰਕ (੨) ਵਿਚ 'ਗਲੀ' ਨਾਲ ਤਾਂ ਹੈ, ਪਰੰਤੂ 'ਚੰਗੀਆ' (ਚੰਗੀਆਂ) ਤੇ 'ਆਚਾਰੀ' (ਆਚਾਰੀਂ) ਨਾਲ ਨਹੀਂ।

(ਅ) ਅੰਕ (੯) ਵਿੱਚ ਬਹੁ-ਵਚਨੀ ਨਾਵਾਂ—'ਪੰਡਿਤਾਂ', 'ਦੇਵਾਂ' ਤੇ 'ਮਾਣਸਾਂ' ਨਾਲ ਤਾਂ ਹੈ; ਪਰੰਤੂ, 'ਪੁਛਾ' (ਪੁੱਛਾਂ, ਮੈਂ ਪੁੱਛਾਂ) ਅਤੇ 'ਕਰਹਿ' (ਕਰਹਿੰ) ਨਾਲ ਨਹੀਂ।

(ੲ) ਅੰਕ (੧੨) ਵਿਚ ਪਹਿਲੇ 'ਨਾਂਗੇ' ਪਦ ਨਾਲ ਵੀ ਹੈ ਅਤੇ ਦੂਜੀ ਵੇਰ ਵਰਤੇ 'ਨਾਂਗੇ' ਪਦ ਨਾਲ ਵੀ।

(ਸ) ਅੰਕ (੧੬) ਵਿਚ 'ਦੇਂਦਾ' ਨਾਲ ਹੈ; ਪਰੰਤੂ 'ਲੈਦੇ' (ਲੈਂਦੇ) ਦੀਆਂ ਦੁਲਾਵਾਂ ਨਾਲ ਨਹੀਂ।

ਇਸ ਤੋਂ ਪਹਿਲਾਂ ਕਿ ਅਸੀਂ ਬਿੰਦੀ ਦੀ ਉਪਰੋਕਤ ਵਰਤੋਂ ਦੇ ਫ਼ਰਕ ਉੱਤੇ ਵੀਚਾਰ ਕਰੀਏ, ਕੁੱਝ ਪਰਮਾਣ ਅਜਿਹੇ ਹੋਰ ਵਾਚ ਲੈਣੇ ਜ਼ਰੂਰੀ ਹਨ, ਜਿੱਥੇ ਬਿੰਦੀ ਦੇ ਉਚਾਰਣ ਦਾ ਅਭਾਵ, ਸੰਬੰਧਤ ਪਦ ਤੇ ਤੁੱਕ ਦੇ ਅਰਥਾਂ ਵਿਚ ਵੱਡਾ ਅੰਤਰ ਪੈਦਾ ਕਰਦਾ ਹੈ :

(੧) **ਨਾਨਕ, ਭਗਤਾ ਸਦਾ ਵਿਗਾਸੁ॥** *(ਜਪੁ ਜੀ)*

ਟਿੱਪਣੀ—ਏਥੇ ਸ਼ੁੱਧ ਪਾਠ 'ਭਗਤਾਂ' ਹੈ, 'ਭਗਤਾ' ਨਹੀਂ।

ਭਗਤਾਂ—ਨਾਂਵ, ਬਹੁ-ਵਚਨ ਹੈ। ਅਰਥ ਹਨ—ਹੇ ਨਾਨਕ, ਪ੍ਰਭੂ ਦੇ ਭਗਤਾਂ ਨੂੰ ਸਦਾ ਖ਼ੁਸ਼ੀ ਤੇ ਖੇੜਾ ਹੈ।

ਭਗਤਾ—ਨਾਂਵ, ਇਕ-ਵਚਨ, ਸੰਬੋਧਨ ਕਾਰਕ ਹੈ ਤੇ ਅਰਥ ਹਨ—ਹੇ, ਜਾਂ, ਓਏ ਭਗਤਾ ?.......ਇਹ ਅਰਥ ਏਥੇ ਨਹੀਂ ਲਗ ਸਕਦੇ।

(੨) **ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥** *(ਸਿਰੀਰਾਗੁ, ਪੰਨਾ ੧੪)*

ਸ਼ੁੱਧ ਉਚਾਰਣ :

**ਮਤੁ ਦੇਖਿ ਭੂਲਾਂ, ਵੀਸਰੈ, ਤੇਰਾ ਚਿਤਿ ਨਾ ਆਵੈ ਨਾਉਂ॥**

ਅਰਥ ਹੋਇਆ—(ਹੇ ਪ੍ਰਭੂ!) ਮਤਾਂ ਮੈਂ (ਮੋਤੀਆਂ ਦੇ ਮੰਦਰ ਆਦਿ ਵੇਖ ਕੇ) ਭੁੱਲ ਜਾਵਾਂ, ਤੇ ਤੇਰਾ ਨਾਮ ਵਿੱਸਰ ਜਾਵੇ ਅਤੇ (ਮੁੜ) ਚਿੱਤ ਵਿਚ ਨਾ ਆਵੇ।

(੩) **ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣੁ ਆਇਆ॥** *(ਵਡਹੰਸ ਮ: ੧, ਪੰਨਾ ੫੫੭)*

ਏਥੇ ਸ਼ੁੱਧ ਪਾਠ ਹੈ 'ਮੋਰੀਂ' (ਮੋਰਾਂ ਨੇ)—ਨਾਂਵ, ਬਹੁ-ਵਚਨ, ਕਰਤਾ ਕਾਰਕ ਹੈ, 'ਮੋਰੀ' ਨਹੀਂ। 'ਮੋਰੀ' ਦਾ ਅਰਥ ਹੈ—ਛੇਕ, ਸੁਰਾਖ਼। ਇਸ ਦਾ ਇੱਥੇ ਕੀ ਕੰਮ ?

(੪) **ਏਤੇ ਕੂਕਰ, ਹਉ ਬੇਗਾਨਾ, ਭਉਕਾ ਇਸੁ ਤਨ ਤਾਈ॥**
(ਤਾਈ—ਤਾਂਈ) *(ਬਿਲਾਵਲੁ ਮ: ੧, ਪੰਨਾ ੭੯੫)*

ਵਿਚਾਰ—'ਭਉਕਾ' ਦੇ ਅਰਥ ਹਨ: ਭੌਂਕਣ ਵਾਲਾ, ਵਾਧੂ ਗੱਲਾਂ ਕਰਨ ਵਾਲਾ। ਪਰੰਤੂ, ਇਹ ਅਰਥ ਏਥੇ ਨਹੀਂ ਲਗਦੇ। ਪਾਠ ਭਉਕਾਂ ਹੈ ਤੇ ਅਰਥ ਹਨ—ਮੈਂ ਭੌਂਕਦਾ ਹਾਂ। (ਇਹ ਏਥੇ ਉੱਤਮ ਪੁਰਖੀ 'ਕਿਰਿਆ' ਹੈ)

ਸਾਰੀ ਤੁਕ ਦੇ ਅਰਥ ਹਨ—"ਏਨੇ ਕੁੱਤੇ (ਨਿਮਾਣੇ, ਨਿਰਗੁਣ ਮਨੁੱਖ) ਹਨ। ਮੈਂ ਉਹਨਾਂ ਵਿੱਚੋਂ ਓਪਰਾ ਜਿਹਾ ਇੱਕ ਹਾਂ ਅਤੇ ਇਸ ਸਰੀਰ ਦੀ ਖ਼ਾਤਰ ਕੂਕਦਾ ਹਾਂ।"

(੫) **ਜਿਥੈ ਜਾਈਐ ਜਗਤ ਮਹਿ, ਤਿਥੈ ਹਰਿ ਸਾਈ॥** *(ਬਿਲਾਵਲੁ ਮ: ੪, ਪੰਨਾ ੮੫੧)*

ਸ਼ੁੱਧ ਉਚਾਰਣ ਹੈ:

**ਜਿੱਥੈ ਜਾਈਐ ਜਗਤ ਮਹਿ, ਤਿੱਥੈ ਹਰਿ ਸਾਈਂ॥**

ਵਿਚਾਰ—ਏਥੇ ਪਦ 'ਸਾਈ' (ਭਾਵ, 'ਉਹ') ਨਹੀਂ, 'ਸਾਈਂ' ਹੈ ਅਤੇ ਅਰਥ ਹਨ—ਮਾਲਕ।

(੬) **ਪੁੜ੍ਹੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ॥**

*(ਵਾਰ ਰਾਮਕਲੀ, ਪੰਨਾ ੯੬੭)*

ਵਿਚਾਰ—ਵੇਖੋ, ਜੇ ਏਥੇ 'ਪੁੜ੍ਹੀ' ਪਦ ਨੂੰ ਉੱਪਰ ਅੱਧਕ ਤੇ ਅਖ਼ੀਰ ਵਿਚ ਬਿੰਦੀ ਨਾ ਲਾਈਏ ਤਾਂ ਇਸ ਦੇ, ਇੱਕੋ ਇੱਕ ਤੇ ਸਪੱਸ਼ਟ ਅਰਥ ਹੋਣਗੇ—ਪੁੱਤਰੀ, ਬੇਟੀ, ਧੀ। ਪਰੰਤੂ ਅੱਧਕ ਤੇ ਬਿੰਦੀ ਲਾ ਕੇ 'ਪੁੱਤ੍ਰੀਂ' ਉਚਾਰਣ ਕਰਨ ਨਾਲ ਇਸ ਦੇ ਅਰਥ ਹੋਣਗੇ—ਪੁੱਤਰਾਂ ਨੇ, ਤੇ ਇਹੀ ਸ਼ੁੱਧ ਅਰਥ ਏਥੇ ਲਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੋਈ ਪੁੱਤਰੀ ਨਹੀਂ ਸੀ, ਜਿਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਮੂੰਹ ਮੋੜਿਆ ਹੋਵੇ। ਹਾਂ, ਇਤਿਹਾਸ ਗਵਾਹ ਹੈ ਕਿ ਦੋਹਾਂ ਪੁੱਤਰਾਂ ਨੇ ਅਵੱਸ਼ ਅਜਿਹਾ ਕੀਤਾ, ਜਿਸ ਦਾ ਵਰਣਨ ਏਥੇ ਕੀਤਾ ਗਿਆ ਹੈ।

ਸਾਰੀ ਤੁੱਕ ਦੇ ਅਰਥ ਹਨ—'ਪੁੱਤਰਾਂ' (ਸ੍ਰੀ ਚੰਦ ਜੀ ਤੇ ਲਖਮੀ ਚੰਦ ਜੀ) ਨੇ ਹੁਕਮ ਨਾ ਮੰਨਿਆ, ਕਿਉਂਕਿ ਉਹਨਾਂ ਨੇ ਥਾਪੇ ਹੋਏ ਪੀਰ—ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਕੰਨ (ਪਾਸਾ) ਮੋੜ ਲਿਆ।

ਸ. ਰਣਜੀਤ ਸਿੰਘ ਖੜਗ (ਸੁਰਗਵਾਸੀ) ਨੇ *ਗੁਰਮਤਿ ਪ੍ਰਕਾਸ਼* ਦੇ 'ਗੁਰੂ ਨਾਨਕ ਬਾਣੀ ਅੰਕ' (ਸਤੰਬਰ ੧੯੬੮) ਦੇ ਪੰਨਾ ੭੦ ਉੱਤੇ ਲਗਾਂ ਦੀ ਘੱਟ ਵਰਤੋਂ ਦੇ ਕਾਰਨ ਦੀ ਵਿਆਖਿਆ ਇਉਂ ਕੀਤੀ ਹੈ:

'ਮਹਾਜਨੀ' ਲਿੱਪੀ ਵਿੱਚ, ਲੰਡਿਆਂ ਵਾਂਗ, ਗੁਰਮੁਖੀ ਲਿਖਤਾਂ ਵਿਚ ਕੁੱਝ ਲਗਾਂ-ਮਾਤਰਾਂ ਦੀ ਅਣਹੋਂਦ ਦਾ ਕਾਰਨ ਇਹ ਹੈ ਕਿ ਪੁਰਾਤਨ ਗੁਰਮੁਖੀ-ਲਿਖਾਰੀ, ਬਿੰਦੀ ਆਦਿ ਲਗਾਂ ਦੀ ਵਰਤੋਂ ਘੱਟ ਕਰਦੇ ਸਨ, ਜਿਹਾ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤ-ਸ਼ੈਲੀ ਤੋਂ ਪਰਤੱਖ ਹੈ:

"ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ" ਦੀ ਥਾਂ:

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ" ਬਿੰਦੀ ਤੋਂ ਬਿਨਾਂ ਹੀ ਲਿਖਿਆ ਗਿਆ ਹੈ।

"ਭਾਈ ਸੰਤੋਖ ਸਿੰਘ ਜੀ ਨੇ *ਗਰਬ ਗੰਜਨੀ* (ਜਪੁਜੀ ਦੇ ਟੀਕੇ) ਵਿਚ, ਇਸ ਦਾ ਭਾਵ ਦੱਸਿਆ ਹੈ ਕਿ ਜਦ ਗੁਰੂ ਅਰਜਨ ਦੇਵ ਜੀ ਪਾਸੋਂ, ਆਦਿ ਬੀੜ ਦੀ ਸੰਕਲਨਤਾ ਬਾਅਦ, ਇਸ ਬਾਰੇ ਪੁੱਛਿਆ ਗਿਆ ਤਾਂ ਉਹਨਾਂ ਫ਼ੁਰਮਾਇਆ :

" 'ਇਸ ਸਰੂਪ ਵਿਚ ਹੁਣ ਕੋਈ ਅਦਲਾ ਬਦਲੀ ਨਹੀਂ ਹੋ ਸਕਦੀ। ਜੋ ਸਿੱਖ ਵੀਚਾਰ ਕੇ ਧਿਆਨ ਨਾਲ ਪੜ੍ਹਨਗੇ ਉਹ ਬਿੰਦੇ ਸਹਿਤ ਸ਼ੁੱਧ ਪਾਠ ਕਰਨਗੇ।' "

"ਗੁਰਮੁਖੀ ਲਿੱਪੀ ਦੇ ਵਿਕਾਸ ਦੇ ਇਕ ਪੜਾਅ ਉਤੇ ਪੁੱਜ ਕੇ ਗੁਰਮੁਖੀ ਲਿਖਾਰੀ ਕੰਨੇ ਦੀ ਥਾਂ ਬਿੰਦੀ ਦੀ ਵਰਤੋਂ ਕਰਨ ਲਗ ਪਏ ਸਨ, ਜੋ ਕਿ ਗੁਰੂ ਸਾਹਿਬਾਨ ਦੇ ਨੀਸਾਣਾਂ ਤੋਂ ਪ੍ਰਤੱਖ ਹੈ। ਕਰਤਾਰਪੁਰ (ਜ਼ਿਲਾ ਜਲੰਧਰ) ਵਿਚ ਵਿਦਮਾਨ ਆਦਿ ਬੀੜ ਵਿਚ ਪੰਜਵੇਂ ਤੇ ਛੇਵੇਂ ਪਾਤਸ਼ਾਹ ਦੇ ਹਸਤ-ਕੰਵਲਾਂ ਦੁਆਰਾ ਅੰਕਿਤ ਮੂਲ-ਮੰਤ੍ਰ ਵਿਚ ਕੰਨੇ ਦੀ ਥਾਂ ਬਿੰਦੀਆਂ ਵਰਤੀਆਂ ਗਈਆਂ ਹਨ....।"

ਉਪਰੋਕਤ ਟੂਕ ਦੇਣ ਤੋਂ ਸਾਡਾ ਭਾਵ ਇਹ ਹੈ ਕਿ ਪਾਠਕਾਂ ਨੂੰ ਲਗਾਂ-ਮਾਤਰਾਂ ਬਾਰੇ ਪਾਵਨ ਬੀੜ ਦੀ ਲਿਖਣ-ਸ਼ੈਲੀ ਤੇ ਨੇਮ ਸਪੱਸ਼ਟ ਹੋ ਸਕਣ, ਅਤੇ ਇਹ ਪਤਾ ਲਗ ਸਕੇ ਕਿ ਇਸ ਵਿੱਚ ਟਿੱਪੀ ਦੀ ਵਰਤੋਂ ਵਾਂਗ, ਬਿੰਦੀ ਤੇ ਅੱਧਕ ਦੀ ਵਰਤੋਂ ਕਰਨ ਨਾਲ ਹੀ, ਗੁਰਬਾਣੀ ਦੇ ਅਰਥ ਅਤੇ ਗੂਹਜ ਭਾਵ ਸਮਝੇ ਜਾ ਸਕਦੇ ਹਨ।

ਅਸਲ ਵਿੱਚ, ਹਰੇਕ ਸ਼ਬਦ ਜਿਵੇਂ ਲਿਖਿਆ ਦਿਸਦਾ ਹੈ, ਉਸ ਦਾ ਐਨ, ਤਿਵੇਂ ਦਾ ਤਿਵੇਂ, ਪਾਠ ਕਰਨ ਦੇ ਹਾਮੀ ਸੱਜਣ ਵੀ ਆਪਣੇ ਵੱਲੋਂ ਕੀਤੇ ਜਾਂਦੇ ਦਾਅਵੇ ਅਨੁਸਾਰ, ਅਜਿਹਾ ਨਹੀਂ ਕਰਦੇ ਜਾਂ ਨਹੀਂ ਕਰ ਸਕਦੇ। ਪਵਿੱਤਰ ਬੀੜ ਵਿੱਚ ਸ਼ਬਦ 'ਮਹਲਾ' ਅੰਕਿਤ ਹੈ, ਪਰੰਤੂ ਇਹ ਸੱਜਣ ਇਸ ਨੂੰ ਉਚੇਚੇ ਤੌਰ ਉੱਤੇ ਅੱਧਕ ਲਾ ਕੇ 'ਮਹੱਲਾ' ਵਾਚਦੇ ਹਨ। ਕਿਉਂ ? ਉਪ੍ਰੰਤ, ਇਸ ਨਾਲ ਅੰਕ ੧, ੨, ੩, ੪, ੫ ਜਾਂ ੯ ਲਿਖਿਆ ਗਿਆ ਹੈ, ਜਿਵੇਂ—'ਸਿਰੀ ਰਾਗੁ ਮਹਲਾ ੧'। ਹੁਣ ਇਸ ਅੰਕ '੧' ਨੂੰ ਸਭ ਪਾਠੀ 'ਪਹਿਲਾ' ਕਰ ਕੇ ਹੀ ਉਚਾਰਦੇ ਹਨ ਅਤੇ ਦਰੁਸਤ ਵੀ ਇਹੀ ਹੀ ਹੈ। 'ਮਹਲਿਆਂ' ਨਾਲ ਲੱਗੇ ਇਹ ੧, ੨, ੩, ੪, ੫ ਅਤੇ ੯ ਦੇ ਅੰਕ 'ਕ੍ਰਮਵਾਚਕ ਸੰਖਿਅਕ ਵਿਸ਼ੇਸ਼ਣ' ਹਨ, ਨਾ ਕਿ, 'ਸਾਧਾਰਣ ਸੰਖਿਅਕ ਵਿਸ਼ੇਸ਼ਣ'।

ਹੋਰ ਲਵੋ—ਐਸੇ ਸੱਜਣ 'ਮਹਲਾ ੫ ਤੇ ੯' ਨੂੰ 'ਮਹੱਲਾ ਪੰਜਵਾ ਜਾਂ ਨੌਵਾ' ਉਚਾਰਣ ਦੀ ਖੁਲ੍ਹ ਤਾਂ ਲੈ ਲੈਂਦੇ ਹਨ, ਪਰੰਤੂ, ਅੰਕ ੫ ਜਾਂ ੯ ਦਾ ਦਰੁਸਤ ਉਚਾਰਣ, ਬਿੰਦੀ ਲਾ ਕੇ 'ਪੰਜਵਾਂ ਜਾਂ ਨੌਵਾਂ' ਕਰਨ ਲਈ ਤਿਆਰ ਨਹੀਂ ਹੁੰਦੇ। ਅਜਿਹਾ ਕਰਨਾ ਕਿਵੇਂ ਵਾਜਬ ਹੈ ? ਪਾਠਕ-ਜਨ ਆਪ ਹੀ ਨਿਰਣਾ ਕਰ ਲੈਣ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਪ੍ਰਕਾਰ ਦੇ ਮੰਗਲ, ੫੬੭ ਵੇਰ ਰਾਗਾਂ ਦੇ ਸਿਰਲੇਖਾਂ ਦੇ ਆਦਿ ਵਿੱਚ ਆਏ ਹਨ। ਪਵਿੱਤਰ ਬੀੜ ਵਿਚ ਕੁਝ ਕੁ ਥਾਈਂ ਸਪੱਸ਼ਟ ਤੌਰ ਉੱਤੇ ਇਹ ਸੰਕੇਤ ਦਿੱਤਾ ਗਿਆ ਹੈ ਕਿ 'ਮਹਲੇ' ਨਾਲ ਆਏ ਅੰਕਾਂ ਦਾ ਉਚਾਰਣ ਪਹਿਲਾ, ਦੂਜਾ, ਤੀਜਾ ਆਦਿ ਕਰਨਾ ਹੈ। ਦੋ ਉਦਾਹਰਣਾਂ ਹਾਜ਼ਰ ਹਨ :

(ੳ) ਰਾਗੁ ਸਿਰੀਰਾਗੁ, ਮਹਲਾ ਪਹਿਲਾ ੧ ਘਰੁ ੧ (ਪੰਨਾ ੧੪ ਸਿਰੀਰਾਗ ਦੇ ਅਰੰਭ ਵਿੱਚ ਹੀ)।

(ਅ) ਵਡਹੰਸੁ ਮਹਲਾ ੩ ਮਹਲਾ ਤੀਜਾ। (ਪੰਨਾ ੫੮੨)

ਜਿਵੇਂ ਉਪਰੋਕਤ ਸੰਕੇਤ ਨੂੰ ਮੁੱਖ ਰੱਖ ਕੇ ਸਮੂੰਹ ਵਿਦਵਾਨ ਪਾਠੀ ਸੱਜਣ ਸਿਰਲੇਖਾਂ ਵਿਚ ਲਿਖੇ ਅੰਕਾਂ ਨੂੰ ੧, ੨, ੩ ਦੀ ਥਾਂ ਪਹਿਲਾ, ਦੂਜਾ, ਤੀਜਾ ਕਰ ਕੇ ਉਚਾਰਣਾ ਦਰੁਸਤ ਸਮਝਦੇ ਹਨ, ਐਨ ਏਵੇਂ ਹੀ ਪਾਵਨ ਬੀੜ ਵਿੱਚ ਕਈ ਥਾਈਂ ਬਿੰਦੀ ਦੀ ਵਰਤੋਂ ਕਰ ਕੇ ਸਤਿਗੁਰਾਂ ਵਲੋਂ ਇਹ ਸੰਕੇਤ ਦੇ ਦਿੱਤਾ ਗਿਆ ਕਿ ਹੋਰਥੇ ਵੀ, ਜਿੱਥੇ ਬਿੰਦੀ ਲਾਇਆਂ ਉਚਾਰਣ ਸ਼ੁੱਧ ਅਤੇ ਭਾਵ ਸਪੱਸ਼ਟ ਹੁੰਦਾ ਹੋਵੇ, ਓਥੇ ਇਸ ਦੀ ਵਰਤੋਂ ਕਰਨੀ ਵਰਜਿਤ ਨਹੀਂ। ਹਾਂ, ਆਪੋਂ ਕਲਪਨਾ ਕੀਤੀ ਤੇ ਮੰਨੀ ਸ਼ੁੱਧਤਾਈ ਦੇ ਖ਼ਿਆਲ ਨਾਲ ਬਿੰਦੀ ਤੇ ਅੱਧਕ ਨੂੰ ਸ਼ੁੱਧ ਪਾਠ ਲਈ ਨਾ ਉਚਾਰਣਾ, ਅਵੱਗਿਆ ਤੇ ਮਨਮੱਤ ਜ਼ਰੂਰ ਹੈ।

ਯੋਗ-ਸ਼ਾਸਤਰ ਦੇ ਕਰਤਾ ਪਾਤੰਜਿਲ ਮੁਨੀ ਨੇ *ਪਾਣਨਿ ਦੀ ਅਸ਼ਟਾਧਿਆਏ* ਦਾ ਮਹਾਂ ਭਾਸ਼ ਕੀਤਾ ਹੈ। ਉਹ ਲਿਖਦੇ ਹਨ ਕਿ 'ਉਚਾਰਣ' ਤੋਂ 'ਅਰਥ' ਅਧਿਕ ਪ੍ਰਬਲਤਾ ਰੱਖਦਾ ਹੈ, ਭਾਵ ਇਹ ਹੈ ਕਿ ਅਰਥ ਅਨੁਸਾਰ ਉਚਾਰਣ ਹੋਣਾ ਚਾਹੀਦਾ ਹੈ।

ਜਿਹਾ ਕਿ ਪਹਿਲੇ ਦੱਸਿਆ ਗਿਆ ਹੈ, 'ਜਿਵੇਂ ਲਿਖਿਆ, ਤਿਵੇਂ ਪਾਠ' ਕਰਨ ਵਾਲੇ ਸੱਜਣ ਜਦ 'ਮਹਲਾ' ਦੇ ਪਾਠ ਉੱਤੇ ਆਉਂਦੇ ਹਨ ਤਾਂ ਉਹ ਆਪਣਾ ਕਲਪਿਆ ਨੇਮ, ਇਸ ਦਾ ਪਾਠ ਉਚੇਚੇ ਤੌਰ ਉੱਤੇ 'ਮਹੱਲਾ' ਕਰ ਕੇ, ਆਪ ਹੀ ਤੋੜ ਦੇਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਚਹੁੰ ਅਰਥਾਂ ਵਿਚ ਵਰਤਿਆ ਗਿਆ ਹੈ, ਜਿਸ ਦੀ ਵਿਆਖਿਆ ਪ੍ਰੋ: ਸਾਹਿਬ ਸਿੰਘ ਜੀ *ਗੁਰਬਾਣੀ ਵਿਆਕਰਣ* ਵਿਚ ਇਉਂ ਕਰਦੇ ਹਨ:

(੧) ਮਹਲ—ਇਸਤ੍ਰੀ।

**ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥**

*(ਮਹਲਾ ੧, ਮਾਰੂ, ਪੰਨਾ ੧੦੮੮)*

(੨) ਮਹਲੁ—ਘਰ, ਟਿਕਾਣਾ, ਨਿਵਾਸ-ਅਸਥਾਨ, ਉਹ ਅਵਸਥਾ ਜਿਥੋਂ ਅਕਾਲ ਪੁਰਖ ਸਾਖਿਆਤ ਹੋ ਜਾਂਦਾ ਹੈ।

(ੳ) **ਖੋਜਤ ਖੋਜਤ ਦੁਆਰੇ ਆਇਆ ॥**
**ਤਾ ਨਾਨਕ ਜੋਗੀ 'ਮਹਲੁ' ਘਰੁ ਪਾਇਆ ॥੪॥** *(ਰਾਮਕਲੀ ਮ: ੫, ਪੰਨਾ ੮੮੬)*

(ਅ) **ਖੋਲਿ ਕਿਵਾਰਾ ਮਹਲਿ ਬੁਲਾਇਆ ॥**
ਮਹਲਿ—ਮਹਲ ਵਿੱਚ। *(ਰਾਮਕਲੀ ਮ: ੫, ਪੰਨਾ ੮੮੭)*

(ੲ) **ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥** *(ਰਾਮਕਲੀ ਮ: ੫, ਪੰਨਾ ੮੮੯)*

(੩) ਮਹਲ, ਮਹਲਾ—ਵੱਡੀਆਂ ਵੱਡੀਆਂ ਇਮਾਰਤਾਂ, ਪੱਕੇ ਘਰ।

(ੳ) **ਦਾਤਾ ਦਾਨੁ ਕਰੇ ਤਹ ਨਾਗੀ, 'ਮਹਲ' ਉਸਾਰਿ ਨ ਬੈਠਾ ॥੨॥**

*(ਰਾਮਕਲੀ ਮ: ੧, ਪੰਨਾ ੯੦੨)*

(ਅ) **ਗੜ ਮੰਦਰ 'ਮਹਲਾ' ਕਹਾ, ਜਿਉ ਬਾਜੀ ਦੀਬਾਣੁ ॥੪੨॥**

*(ਦਖਣੀ ਓਅੰਕਾਰੁ ਮ: ੧, ਪੰਨਾ ੯੩੬)*

(੪) ਮਹਲਾ—ਕਾਇਆ, ਸਰੀਰ।

ਓਹੁ ਅਬਿਨਾਸੀ ਰਾਇਆ ॥
ਨਿਰਭਉ ਸੰਗਿ ਤੁਮਾਰੈ ਬਸਤੇ, ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥
ਏਕ 'ਮਹਲਿ' ਤੂੰ ਹੋਹਿ ਅਫਾਰੋ, ਏਕ 'ਮਹਲਿ' ਨਿਮਾਨੋ ॥
ਏਕ 'ਮਹਲਿ' ਤੂੰ ਆਪੇ ਆਪੇ, ਏਕ 'ਮਹਲਿ' ਗਰੀਬਾਨੋ ॥੧॥
ਏਕ 'ਮਹਲਿ' ਤੂੰ ਪੰਡਿਤੁ ਬਕਤਾ, ਏਕ 'ਮਹਲਿ' ਖਲੁ ਹੋਤਾ ॥
ਏਕ 'ਮਹਲਿ' ਤੂੰ ਸਭੁ ਕਿਛੁ ਗ੍ਰਾਹਜੁ, ਏਕ 'ਮਹਲਿ' ਕਛੂ ਨ ਲੇਤਾ ॥੨॥

*(ਗਉੜੀ ਮ: ੫, ਪੰਨਾ ੨੦੬)*

ਉੱਪਰ ਦਿੱਤੇ ਪ੍ਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਗੁਰੂ-ਵਿਅਕਤੀਆਂ ਨਾਲ ਆਇਆ ਸ਼ਬਦ 'ਮਹਲਾ' ਦਾ ਅਰਥ ਸਾਫ਼ ਹੋ ਜਾਂਦਾ ਹੈ। ਸਤਿਗੁਰੂ ਜੀ ਦੀ ਉਚਾਰੀ ਹੋਈ ਬਾਣੀ ਵਿੱਚ ਨਾਮ ਕੇਵਲ 'ਨਾਨਕ' ਹੀ ਆਉਂਦਾ ਹੈ। ਇਹ ਨਿਰਣਾ ਕਰਨ ਲਈ ਕਿ ਅਮੁਕੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਸ਼ਬਦ 'ਮਹਲ' ਵਰਤਿਆ ਗਿਆ ਹੈ, ਜਿਸ ਦਾ ਅਰਥ ਹੈ 'ਵਿਅਕਤੀ', ਕਾਇਆਂ, ਸਰੂਪ, ਸਰੀਰ......

ਨਿਰਸੰਦੇਹ ਸਤਿਗੁਰੂਆਂ ਵਿਚ ਜੋਤਿ ਤਾਂ ਇੱਕੋ ਹੀ ਵਰਤਦੀ ਸੀ, ਕੇਵਲ ਕਾਇਆਂ ਹੀ ਬਦਲਦੀ ਰਹੀ :

(ੳ) ਜੋਤਿ ਓਹਾ, ਜੁਗਤਿ ਸਾਇ, ਸਹਿ 'ਕਾਇਆ' ਫੇਰਿ ਪਲਟੀਐ ॥

*(ਰਾਮਕਲੀ, ਵਾਰ ਸਤੇ ਬਲਵੰਡ ਕੀ, ਪੰਨਾ ੯੬੬)*

(ਅ) 'ਅਰਜੁਨ 'ਕਾਇਆ' ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ ॥

*(ਭਾਈ ਗੁਰਦਾਸ ਵਾਰ ੧, ਪਉੜੀ ੪੮)*

ਗੁਰਬਾਣੀ ਵਿਚ ਦੋ ਤਿੰਨ ਵੇਰ ਸ਼ਬਦ 'ਮਹਲੁ' ਵੀ ਆਇਆ ਹੈ, ਜੋ ਇੱਕ-ਵਚਨ, ਪੁਲਿੰਗ ਵਾਚਕ ਹੈ। ਇਸ ਦੇ ਅਰਥ ਇਸਤ੍ਰੀ ਨਹੀਂ ਹੋ ਸਕਦੇ।

*(ਵੇਖੋ ਸਿਰੀਰਾਗੁ, ਪੰਨਾ ੧੬, ੧੮)*

ਹੁਣ ਜੇ 'ਮਹਲਾ' ਦਾ ਪਾਠ 'ਮਹੱਲਾ' ਹੋਵੇ ਤਾਂ ਏਥੇ ਵੀ ਪਾਠ 'ਮਹੱਲੁ' ਪੜ੍ਹਨਾ ਪਵੇਗਾ, ਜੋ ਕਿਸੇ ਤਰ੍ਹਾਂ ਵੀ ਸ਼ੁੱਧ ਨਹੀਂ ਅਤੇ ਨਾ ਹੀ ਕਦੇ ਕਿਸੇ ਪਾਠੀ ਨੇ ਅਜਿਹਾ ਪਾਠ ਕੀਤਾ ਹੈ। ਏਥੇ 'ਮਹਲੁ' ਇਕ-ਵਚਨ ਪੁਲਿੰਗ ਵਾਚਕ ਹੈ, ਇਸਤ੍ਰੀ ਲਿੰਗ ਵਾਚਕ ਨਹੀਂ। ਇਸ ਦਾ 'ਲ' ਔਂਕੜ-ਅੰਤ ਹੈ, 'ਲ' ਨਾਲੋਂ ਕੰਨਾ ਰਹਿ ਜਾਣ ਦਾ ਗੁਮਾਨ ਹੀ ਨਹੀਂ ਕੀਤਾ ਜਾ ਸਕਦਾ। ਐਸੀ ਦਲੀਲ ਕਤਅਨ ਥੋਥੀ ਹੈ।

ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਸਿਰਲੇਖਾਂ ਵਿਚ ਸ਼ਬਦ 'ਮਹਲਾ' ਨਾਲ ਪਹਿਲਾ, ਦੂਜਾ, ਤੀਜਾ, ਪੁਲਿੰਗ ਵਾਚਕ ਵਿਸ਼ੇਸ਼ਣ ਆਏ ਹਨ; ਪਹਿਲੀ, ਦੂਜੀ, ਤੀਜੀ,

---

1. 'ਮਹਲਾ' ਜਾਂ 'ਮਹਲੁ' ਦਾ ਉਚਾਰਣ ਮਹੱਲਾ ਜਾਂ ਮਹੱਲੁ ਕਰਨਾ ਕਤਅਨ ਅਸ਼ੁੱਧ ਹੈ। ਵਾਚੋ ਇਸ ਦਾ ਸਹੀ ਉਚਾਰਣ ਏਸੇ ਪਉੜੀ ਦੀ ਪੰਜਵੀਂ ਤੁੱਕ ਵਿੱਚ :
ਪੁੱਛਨਿ ਸਿਖ ਅਰਦਾਸਿ-ਕਰਿ, ਛਿਅ 'ਮਹਿਲਾਂ' ਤਕਿ ਦਰਸੁ ਨਿਹਾਰੀ ॥

ਇਸਤ੍ਰੀ ਲਿੰਗ-ਵਾਚਕ ਨਹੀਂ। ਇਸ ਲਈ 'ਮਹਲਾ' ਸ਼ਬਦ ਪੁਲਿੰਗ ਵਾਚਕ ਹੈ, ਨਾ ਕਿ ਇਸਤ੍ਰੀ ਵਾਚਕ।

**ਬ-ਜ਼ਾਹਰ, ਵਾਧੂ ਲੱਗੀਆਂ ਦਿੱਸਦੀਆਂ ਲਗਾਂ-ਮਾਤ੍ਰਾਂ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਆਈਆਂ ਲਗਾਂ-ਮਾਤਰਾਂ, ਵਿਸ਼ੇਸ਼ ਕਰਕੇ ਸ਼ਬਦਾਂ ਦੇ ਅੰਤ ਵਿਚ ਆਈ 'ਸਿਹਾਰੀ ਤੇ ਔਂਕੜ,' ਆਮ ਕਰਕੇ, ਉਚਾਰਣ ਵਿਚ ਆਉਣ ਦੀ ਥਾਂ, ਅਰਥ-ਭਾਵ ਸਪੱਸ਼ਟ ਕਰਨ ਹਿਤ ਲਾਈਆਂ ਗਈਆਂ ਹਨ। ਪਾਵਨ ਬੀੜ ਦੇ ਪੰਨਾ ੯੬੫ ਉਤੇ ਪੰਜਵੇਂ ਗੁਰਦੇਵ ਜੀ ਦਾ, ਵੰਨਗੀ ਮਾਤਰ ਲਿਆ ਕੇਵਲ ਇਕ ਫ਼ੁਰਮਾਨ, ਇਸ ਨੁਕਤੇ ਨੂੰ ਸਪੱਸ਼ਟ ਕਰ ਦੇਂਦਾ ਹੈ:

> **'ਆਹਰ' ਸਭਿ ਕਰਦਾ ਫਿਰੈ, 'ਆਹਰੁ' ਇਕੁ ਨ ਹੋਇ॥**
> **ਨਾਨਕ, ਜਿਤੁ 'ਆਹਰਿ' ਜਗੁ ਉਧਰੈ, ਵਿਰਲਾ ਬੂਝੈ ਕੋਇ॥੨॥ (੧੮)**

ਉਪਰੋਕਤ ਸਲੋਕ ਵਿਚ ਪਦ 'ਆਹਰ' (ਨਾਂਵ), ਤਿੰਨਾਂ ਰੂਪਾਂ ਵਿਚ ਵਰਤਿਆ ਗਿਆ ਹੈ। ਇਸ ਦੇ ਅਰਥ (ਉੱਦਮ, ਧੰਧਾ) ਤੇ ਉਚਾਰਣ ਤਾਂ ਇੱਕੋ ਹੈ; ਪਰੰਤੂ, 'ਵਚਨ' ਤੇ 'ਕਾਰਕ' ਵੱਖ ਵੱਖ ਹੋਣ ਕਰਕੇ ਵਰਤੋਂ ਇਕ-ਸਮਾਨ ਨਹੀਂ। ਪਹਿਲੇ ਆਹਰ ਦੇ ਬਾਅਦ 'ਸਭਿ' (ਅਨਿਸਚਿਤ ਸੰਖਿਅਕ ਵਿਸ਼ੇਸ਼ਣ) ਆਇਆ ਹੈ। ਇਸ ਲਈ ਇਹ ਬਹੁ-ਵਚਨ ਹੈ ਅਤੇ ਇਸ ਦਾ 'ਰ' ਮੁਕਤਾ-ਅੰਤ ਹੈ। ਅਰਥ ਹੈ—'ਸਾਰੇ ਧੰਧੇ'। ਦੂਜੀ ਵੇਰ ਲਿਖੇ 'ਆਹਰੁ' ਦੇ 'ਰ' ਹੇਠ ਔਂਕੜ, ਤੇ ਪਹਿਲਾਂ 'ਇਕੁ' (ਸੰਖਿਅਕ ਵਿਸ਼ੇਸ਼ਣ) ਬਾਅਦ ਹੋਣ ਕਰਕੇ ਇਹ ਇੱਕ-ਵਚਨ ਹੈ। ਅਰਥ ਹਨ—'ਇੱਕ ਧੰਧਾ, ਇੱਕ ਕੰਮ' (ਵਾਹਿਗੁਰੂ—ਨਾਮ ਜਪਣ ਦਾ ਧੰਧਾ)। ਤੀਜੇ 'ਆਹਰਿ' ਦੇ 'ਰ' ਨੂੰ 'ਸਿਹਾਰੀ' ਹੈ। ਇਹ ਇੱਕ-ਵਚਨ, ਕਰਣ ਕਾਰਕ ਹੈ, ਅਤੇ ਅਰਥ ਹਨ—ਆਹਰ ਰਾਹੀਂ ਜਾਂ ਦੁਆਰਾ। ਸਾਰੀ ਤੁਕ ਦੇ ਅਰਥ ਹੋਏ—"ਮਨੁੱਖ ਹੋਰ ਸਾਰੇ ਧੰਧੇ ਤਾਂ ਪਿੱਟਦਾ ਹੈ, ਪਰੰਤੂ ਨਾਮ ਸਿਮਰਨ ਦਾ ਇਕ ਧੰਧਾ ਨਹੀਂ ਸਾਧਦਾ। ਹੇ ਨਾਨਕ! ਜਿਸ ਕੰਮ, ਉੱਦਮ ਦੁਆਰਾ ਸੰਸਾਰ ਦੇ ਜੀਵਾਂ ਦਾ ਪਾਰ-ਉਤਾਰਾ ਹੁੰਦਾ ਹੈ, ਉਹ ਕਾਰ ਕੋਈ ਵਿਰਲਾ ਸਮਝਦਾ ਤੇ ਕਮਾਉਂਦਾ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਆਂ ਲਗਾਂ-ਮਾਤਰਾਂ ਬਾਰੇ ਵਰਤੇ ਨੇਮ ਇਤਨੇ ਸਪੱਸ਼ਟ ਤੇ ਭਾਵ-ਪੂਰਤ ਹਨ ਕਿ ਸਾਦਕ ਤੇ ਸੂਝਵਾਨ ਸੱਜਣ ਅੱਸ਼ ਅੱਸ਼ ਕਰ ਉੱਠਦਾ ਤੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹੈ। ਸੰਖੇਪ ਵਜੋਂ, ਇਹ ਪੰਜ ਸੱਤ ਉਦਾਹਰਣਾਂ ਹੀ ਇਸ ਖ਼ੂਬਸੂਰਤੀ ਨੂੰ ਉਜਾਗਰ ਕਰਨ ਲਈ ਕਾਫ਼ੀ ਹਨ:

੧. ਸਾਰੀ ਪਾਵਨ ਬੀੜ ਵਿਚ ਜਦ 'ਕਾਮਣਿ' ਪਦ ਦੇ 'ਣ' ਨਾਲ ਸਿਹਾਰੀ ਆਈ ਹੈ ਤਾਂ ਅਰਥ ਹੁੰਦਾ ਹੈ—ਇਸਤ੍ਰੀ; ਪਰੰਤੂ, ਜਦ ਇਹ ਮੁਕਤਾ ਜਾਂ ਔਂਕੜ-ਅੰਤ ਹੈ ਤਾਂ ਅਰਥ ਹੈ—ਟੂਣਾ ਜਾਂ ਟੂਣੇ।

(ੳ) **ਕਾਮਣਿ** (ਇਸਤ੍ਰੀ) **ਤਉ ਸੀਗਾਰੁ ਕਰਿ,**
**ਜਾ ਪਹਿਲਾਂ ਕੰਤੁ ਮਨਾਇ॥੧॥ (੯)** *(ਮ: ੩, ਪੰਨਾ ੭੮੮)*

(ਅ) **ਆਉ ਸਖੀ ਗੁਣ ਕਾਮਣ** (ਟੂਣੇ) **ਕਰੀਹਾ, ਜੀਉ॥** *(ਮ: ੪, ਪੰਨਾ ੧੭੩)*

੨. ਪਰਸਾਦੁ/ਪਰਸਾਦਿ

(ੳ) **ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ, ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ, ਗੁਰਦੇਵ ॥੧॥**
*(ਗਉੜੀ ਸੁਖਮਨੀ ਮ: ੫, ਪੰਨਾ ੨੬੯)*

ਦੋਹਾਂ ਦਾ ਉਚਾਰਣ ਤਾਂ ਇੱਕ ਹੀ ਹੈ, ਪਰੰਤੂ, 'ਪਰਸਾਦੁ'—ਨਾਂਵ, ਇਕ-ਵਚਨ, ਕਰਮ ਕਾਰਕ ਹੈ ਤੇ ਅਰਥ ਹੈ—'ਕ੍ਰਿਪਾ' (ਕਿਰਪਾ), "ਹੇ ਗੁਰਦੇਵ! ਕ੍ਰਿਪਾ ਕਰ।"

(ਅ) **ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥**

ਏਥੇ 'ਪ੍ਰਸਾਦਿ' ਨਾਂਵ, ਇਕ-ਵਚਨ, ਕਰਣ ਕਾਰਕ ਹੈ ਤੇ ਅਰਥ ਹਨ—ਕਿਰਪਾ ਦੁਆਰਾ। ਵੇਖੋ, ਇਸ ਅਸਟਪਦੀ ਵਿਚ 'ਪ੍ਰਸਾਦਿ' ਪਦ ੩੭ ਵੇਰ ਏਸੇ ਰੂਪ ਤੇ ਅਰਥ ਵਿਚ ਆਇਆ ਹੈ।

ਨੋਟ—ਮੂਲ-ਮੰਤ੍ਰਾਂ ਅਥਵਾ ਮੰਗਲਾਂ ਵਿਚ ਆਏ 'ਗੁਰ ਪ੍ਰਸਾਦਿ' ਦਾ ਅਰਥ ਵੀ 'ਗੁਰੂ ਕੀ ਕਿਰਪਾ ਦੁਆਰਾ' ਹੀ ਸ਼ੁੱਧ ਹੈ।

੩. ਇਕ, ਇਕੁ, ਇਕਿ—(ਉਚਾਰਣ ਤਿੰਨਾਂ ਦਾ ਹੀ ਸਮਾਨ ਹੈ)।

ਇਕ (ਇਸਤ੍ਰੀ ਲਿੰਗ) ਤੇ 'ਇਕੁ' ਇਕ-ਵਚਨ, (ਪੁਲਿੰਗ) ਸਾਧਾਰਨ ਸੰਖਿਅਕ ਵਿਸ਼ੇਸ਼ਣ ਹਨ, ਪਰੰਤੂ 'ਇਕਿ' ਸਾਰੇ ਥਾਈਂ ਬਹੁ-ਵਚਨ ਸੰਖਿਅਕ ਵਿਸ਼ੇਸ਼ਣ ਕਰਕੇ ਵਰਤਿਆ ਗਿਆ ਹੈ:

ਇਕ (ਇਸਤ੍ਰੀ ਲਿੰਗ)—

**'ਇਕ' ਅਰਦਾਸਿ ਭਾਟ ਕੀਰਤਿ ਕੀ ॥** *(ਪੰਨਾ ੧੪੦੬)*

ਇਕੁ (ਪੁਲਿੰਗ)—

**ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥** *(ਜਪੁਜੀ, ਪੰਨਾ ੭)*

ਇਕਿ (ਬਹੁ-ਵਚਨ)—

**ਇਕਿ ਹੁਕਮੀ ਸਦਾ ਭਵਾਈਅਹਿ ॥**

ਤਥਾ— **ਇਕਿ ਸੰਗਿ ਹਰਿ ਕੈ ਕਰਹਿ ਰਲੀਆ.......** *(ਆਸਾ ਮ: ੧, ਪੰਨਾ ੪੩੬)*

੪. **ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥** *(ਰਾਮਕਲੀ ਦਖਣੀ ਓਅੰਕਾਰ, ਪੰਨਾ ੯੨੯)*

(ੳ) ਓਅੰਕਾਰਿ (ਕਰਣ ਕਾਰਕ)—ਵਾਹਿਗੁਰੂ ਦੁਆਰਾ, ਰੱਬ-ਰਾਹੀਂ।

(ਅ) ਓਅੰਕਾਰੁ (ਕਰਮ ਕਾਰਕ)—ਵਾਹਿਗੁਰੂ ਨੂੰ।

ਅਰਥ ਹੋਏ—ਓਅੰਕਾਰ ਦੁਆਰਾ ਹੀ ਬ੍ਰਹਮਾ ਪੈਦਾ ਹੋਇਆ, ਜਿਸ ਨੇ ਓਅੰਕਾਰ ਨੂੰ ਚਿਤ ਵਿਚ ਧਾਰਨ ਕੀਤਾ।

੫. **ਜਿਥੈ ਜਾਈਐ ਜਗਤ ਮਹਿ, ਤਿਥੈ ਹਰਿ 'ਸਾਈ' ॥** *(ਪੰਨਾ ੮੫੧)*

(ਜੇ ਉਚਾਰਣ 'ਸਾਈ' ਕਰਨਾ ਹੈ ਤਾਂ 'ਸਾਈ' ਦਾ ਅਰਥ 'ਉਹ' ਬਣੇਗਾ। ਸਹੀ ਉਚਾਰਣ 'ਸਾਂਈ' ਹੈ ਤੇ ਅਰਥ ਹਨ—ਮਾਲਕ।)

੬. ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ॥

*(ਬਿਲਾਵਲ ਕੀ ਵਾਰ, ਪੰਨਾ ੮੪੯)*

(ਏਥੇ ਉਚਾਰਣ—'ਭਗਤਾਂ' ਤੇ 'ਸਉਂ' (ਤੂੰ ਸੌਂ) ਤੇ 'ਨਿੱਸੁਲ' ਹੀ ਸ਼ੁੱਧ ਹੈ।)

੭. ਇਸੁ ਜੁਗ ਮਹਿ 'ਭਗਤੀ' ਹਰਿ ਧਨੁ ਖਟਿਆ....॥ *(ਪੰਨਾ ੮੫੨)*

(ਏਥੇ ਉਚਾਰਣ 'ਭਗਤੀ' ਹੋਵੇਗਾ ਤੇ ਅਰਥ ਹੋਣਗੇ 'ਭਗਤਾਂ ਨੇ'।)

## ਅੱਖਰ ਲਿਖੇ ਸੇਈ ਗਾਵਾ

ਗੁਰਬਾਣੀ ਨੂੰ ਜਿਵੇਂ ਲਿਖਿਆ ਹੈ ਤਿਵੇਂ ਉਚਾਰਣ ਕਰਨ ਵਾਲੇ ਸੱਜਣ ਆਪਣੇ ਪੱਖ ਵਿਚ ਆਮ ਤੌਰ ਉੱਤੇ ਗੁਰਬਾਣੀ ਦੀ ਇਹ ਤੁੱਕ ਪੇਸ਼ ਕਰਿਆ ਕਰਦੇ ਹਨ:

ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥ *(ਪੰਨਾ ੧੧੭੧)*

ਆਓ, ਜ਼ਰਾ ਇਸ ਬਾਰੇ ਵੀ ਸੰਖੇਪ ਜਿਹੀ ਵਿਚਾਰ ਕਰ ਲਈਏ:

ਇਸ ਸੰਬੰਧ ਵਿੱਚ ਨੋਟ ਕਰਨ ਵਾਲੀ ਪਹਿਲੀ ਗੱਲ ਤਾਂ ਇਹ ਹੈ ਕਿ ਇਹ ਸੱਜਣ 'ਗਾਵਾ' ਨੂੰ, ਸੁਤੇ ਸਿੱਧ ਹੀ ਆਪਣੇ ਦਾਅਵੇ ਤੇ ਕਥਨ ਦੇ ਉਲਟ, 'ਗਾਵਾਂ' (ਗਾਉਂਦੀ ਹਾਂ) ਪਾਠ ਕਰ ਜਾਂਦੇ ਹਨ। ਦੂਜੇ:

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਿਸ ਸ਼ਬਦ ਵਿੱਚੋਂ ਇਹ ਤੁੱਕ ਲਈ ਜਾਂਦੀ ਹੈ, ਉਹ ਬਸੰਤ ਰਾਗ ਵਿਚ ਪੰਨਾ ੧੧੭੧ ਉੱਤੇ ਵਿਦਮਾਨ ਹੈ, ਅਤੇ ਇਸ ਦੇ ਅਰਥ ਇਹ ਨਹੀਂ ਜੋ ਐਸੇ ਸੱਜਣ ਕਢਦੇ ਹਨ। ਸਾਰਾ ਸ਼ਬਦ ਹੈ:

ਬਸੰਤੁ ਮਹਲਾ ੧ ਹਿੰਡੋਲ॥
ਸਾਹੁਰੜੀ ਵਥੁ, ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ॥
ਆਪਿ ਕੁਚਜੀ, ਦੋਸੁ ਨ ਦੇਊ, ਜਾਣਾ ਨਾਹੀ ਰਖੇ ॥੧॥

ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ॥
ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥੧॥ਰਹਾਉ॥

ਕਢਿ ਕਸੀਦਾ ਪਹਿਰਹਿ ਚੋਲੀ, ਤਾਂ ਤੁਮ੍ ਜਾਣਹੁ ਨਾਰੀ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ, ਹੋਵਹਿ ਕੰਤ ਪਿਆਰੀ॥੨॥

ਜੇ ਤੂੰ ਪੜਿਆ ਪੰਡਿਤੁ ਬੀਨਾ, ਦੁਇ ਅਖਰ ਦੁਇ ਨਾਵਾ॥
ਪ੍ਰਣਵਤਿ ਨਾਨਕੁ ਏਕੁ ਲੰਘਾਏ, ਜੇ ਕਰਿ ਸਚਿ ਸਮਾਵਾਂ॥੩॥੨॥੧੦॥

ਨੋਟ—ਇਸ ਸ਼ਬਦ ਵਿਚ ਆਏ ਕੁਝ ਕੁ ਪਦਾਂ ਦਾ ਸ਼ੁੱਧ ਉਚਾਰਣ ਇਉਂ ਹੋਵੇਗਾ—ਸਾਂਝੀ, ਵੱਖੇ, ਕੁਚੱਜੀ, ਦੇਊਂ (ਮੈਂ ਦੇਂਦੀ ਹਾਂ), ਰੱਖੇ, ਅੱਖਰ ਗਾਵਾਂ (ਮੈਂ ਗਾਵਾਂ), ਪਹਿਰਹਿਂ (ਤੂੰ ਪਾਵੇਂ),

ਨਾਵਾਂ, ਸਚਿ ਸਮਾਵਾਂ (ਮੈਂ ਸੱਚ ਵਿਚ ਸਮਾਵਾਂ)।

੧. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (ਪ੍ਰੋ: ਸਾਹਿਬ ਸਿੰਘ) ਅਨੁਸਾਰ, 'ਰਹਾਉ' ਦੀਆਂ ਇਹਨਾਂ ਦੋਹਾਂ ਤੁਕਾਂ ਦੇ ਅਰਥ ਇਸ ਪ੍ਰਕਾਰ ਹਨ:

**ਪਦ ਅਰਥ** : ਅਖਰ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰ-ਰੂਪੀ ਲੇਖ।

ਸੇਈ ਗਾਵਾ—ਉਹੀ ਅੱਖਰ ਮੈਂ ਗਾਂਦੀ ਹਾਂ, ਉਹਨਾਂ ਹੀ ਸੰਸਕਾਰਾਂ ਵਾਲੇ ਕੰਮ ਮੈਂ ਮੁੜ ਮੁੜ ਕਰਦੀ ਹਾਂ।

ਬਾਣੀ—ਬਣਤਰ, ਬਣਾਵਟ, ਘਾੜਤ।

**ਅਰਥ** : ਹੇ ਮੇਰੇ ਮਾਲਕ ਪ੍ਰਭੂ! ਮੈਂ ਆਪ ਹੀ (ਮਾਇਆ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਈ ਹਾਂ। ਮਾਇਆ ਦੇ ਮੋਹ ਵਿਚ ਫੱਸ ਕੇ ਜਿਤਨੇ ਵੀ ਕਰਮ ਮੈਂ ਜਨਮ-ਜਨਮਾਂਤਰਾਂ ਤੋਂ ਕਰਦੀ ਆ ਰਹੀ ਹਾਂ, ਉਹਨਾਂ ਦੇ ਜੋ ਸੰਸਕਾਰ ਮੇਰੇ ਮਨ ਵਿਚ ਉੱਕਰੇ ਪਏ ਹਨ, ਮੈਂ ਉਨ੍ਹਾਂ ਨੂੰ ਹੀ ਗਾਂਦੀ ਚਲੀ ਜਾ ਰਹੀ ਹਾਂ। (ਉਹਨਾਂ ਦੀ ਹੀ ਪ੍ਰੇਰਨਾ ਹੇਠ ਮੁੜ ਮੁੜ ਉਹੋ ਜਿਹੇ ਕਰਮ ਕਰਦੀ ਚਲੀ ਜਾ ਰਹੀ ਹਾਂ)। ਮੈਂ (ਮਨ ਦੀ) ਕੋਈ ਹੋਰ ਘਾੜਤ ਘੜਨੀ ਨਹੀਂ ਜਾਣਦੀ ਹਾਂ। (ਮੈਂ ਕੋਈ ਐਸੇ ਕੰਮ ਕਰਨੇ ਨਹੀਂ ਜਾਣਦੀ, ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ)।

੨. ਗੁਰ ਸੇਵਕ ਸਭਾ (ਬਾਵਾ ਹਰਿਕ੍ਰਿਸ਼ਨ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ: ਨਾਰਾਇਣ ਸਿੰਘ ਆਦਿ) ਵਲੋਂ ਛਾਪੇ *ਸ਼ਬਦਾਰਥ* ਅਨੁਸਾਰ ਇਹਨਾਂ ਤੁਕਾਂ ਦੇ ਅਰਥ ਹਨ—"ਜੋ ਮੇਰੇ ਸਿਰ ਤੇ ਤੇਰੇ ਵਲੋਂ ਹੁਕਮ ਦੀ ਲਿਖਤ ਲਿਖੀ ਹੈ, ਉਸੇ ਅਨੁਸਾਰ ਕਰਦੀ ਹਾਂ; ਹੋਰ ਕੋਈ ਆਪਣੇ ਵਲੋਂ ਬਣਾਵਟ ਨਹੀਂ ਬਣਾ ਸਕਦੀ।"

੩. ਫਰੀਦਕੋਟੀ ਟੀਕੇ ਅਨੁਸਾਰ ਅਰਥ ਹਨ:

"ਹੇ ਮੇਰੇ ਸਵਾਮੀ ਪੰਡਤ ਜੀ, ਹੇਤਾ ਕਰਕੇ ਮੈਂ ਭਰਮਿ ਮੈਂ ਭੁੱਲੀ ਹੋਈ ਰਾਮ ਨਾਮ ਰੂਪੀ ਅੱਖਰ ਜੋ ਬੇਦ ਸਾਸਤ੍ਰ ਮੈਂ ਮੁਖੀ ਲਿਖੇ ਹੈਂ, ਸੇਈ ਗਾਵਤੀ ਹੂੰ। ਔਰ ਬਾਣੀ ਮੈਂ ਨਹੀਂ ਜਾਣਤੀ ਹੂੰ।"

ਹੁਣ, ਸੁਹਿਰਦ ਤੇ ਵੀਚਾਰਵਾਨ ਪਾਠਕ ਆਪ ਹੀ ਨਿਰਣਾ ਕਰ ਲੈਣ ਕਿ ਇਹਨਾਂ ਤੁੱਕਾਂ ਦੇ ਉਹ ਅਰਥ ਕਿਵੇਂ ਹੋਏ, ਜਿਨ੍ਹਾਂ ਦੇ ਆਧਾਰ ਉੱਤੇ ਪੰਜਵਾ, ਗਾਵਾ, ਚੰਗਿਆਈਆ, ਕੇਤੀਆ, ਦੇਦਾ ਆਦਿ ਅਸ਼ੁੱਧ ਪਾਠ ਕੀਤੇ ਜਾਂਦੇ ਹਨ। ਗੁਰੂ-ਬਾਣੀ ਦਾ ਗੁਰੂ-ਅਨੁਯਾਈ ਯਥਾਰਥ ਅਰਥ-ਭਾਵ ਬਣੇ ਜਾਂ ਨਾ ਬਣੇ; ਪਰੰਤੂ, ਕੁੱਝ ਲੋਕ ਜਾਣੇ-ਅਣਜਾਣੇ, ਐਸੇ ਨਿਰਾਰਥਕ ਪਾਠ ਕਰੀ ਕਰਾਈ ਜਾਣ ਦਾ ਹੱਠ ਤਿਆਗਣਾ, ਆਪਣੇ ਫੋਕੇ ਵਕਾਰ ਉੱਤੇ ਸੱਟ ਅਤੇ ਹੇਠੀ ਸਮਝਦੇ ਹਨ। ਸਤਿਗੁਰੂ ਸੁਮੱਤ ਬਖ਼ਸ਼ਣ!

## ਪਦ-ਛੇਦ ਤੇ ਬਿਸਰਾਮ ਚਿੰਨ੍ਹ

ਸ਼ੁੱਧ ਪਾਠ ਲਈ ਇਹ ਜ਼ਰੂਰੀ ਹੈ ਕਿ ਸ਼ਬਦ ਦੇ ਹਰ ਪਦ ਨੂੰ ਨਿਖੇੜ ਕੇ, ਪਦ-ਛੇਦ ਕਰ ਕੇ ਸਪੱਸ਼ਟ ਪੜ੍ਹਿਆ ਅਤੇ ਅਰਥ-ਭਾਵ ਨੂੰ ਨਿਖੇੜਨ ਲਈ ਤੁਕਾਂ ਵਿੱਚ ਲੋੜੀਂਦੀਆਂ

ਥਾਵਾਂ ਉੱਤੇ ਬਿਸਰਾਮ ਚਿੰਨ੍ਹ ਲਾਏ ਜਾਣ। ਸੁਭਾਗ ਦੀ ਗੱਲ ਹੈ ਕਿ ਹੁਣ ਬਹੁਤ ਸਾਰੀਆਂ ਸੰਪ੍ਰਦਾਵਾਂ, ਵਿਦਵਾਨਾਂ ਅਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਸੈਂਚੀਆਂ ਵੀ ਪਦ-ਛੇਦ ਰੂਪ ਵਿੱਚ ਛਾਪਣ ਜਾਂ ਗੁਰਬਾਣੀ ਦੇ ਹਵਾਲੇ ਦੇਣ ਸਮੇਂ ਬਿਸਰਾਮ ਚਿੰਨ੍ਹਾਂ ਦੀ ਵਰਤੋਂ ਕਰਨ ਦਾ ਉਪਕਾਰ ਕੀਤਾ ਹੈ। ਸਤਿਗੁਰਾਂ ਨੇ ਆਪ ਹੀ ਗੁਰਬਾਣੀ ਦੀਆਂ ਤੁਕਾਂ ਨੂੰ ਅੰਤ ਵਿੱਚ ਪੂਰਨ-ਬਿਸਰਾਮ ਚਿੰਨ੍ਹਾਂ (ਫੁਲ ਸਟਾਪ) ਦੁਆਰਾ ਵੱਖ ਵੱਖ ਲਿਖ ਲਿਖਵਾ ਕੇ, ਹੋਰ ਅਰਧ-ਬਿਸਰਾਮ ਚਿੰਨ੍ਹ ਲਾ ਲਏ ਜਾਣ ਦਾ ਸੰਕੇਤ ਕੀਤਾ ਹੋਇਆ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ *ਗੁਰਮਤਿ ਮਾਰਤੰਡ* ਗ੍ਰੰਥ (ਛਾਪਕ ਸ਼੍ਰੋਮਣੀ ਗੁ: ਪ੍ਰ: ਕਮੇਟੀ) ਵਿੱਚ ਇਸ ਦੀ ਬੜੀ ਖੁੱਲ੍ਹੀ ਤੇ ਸੁਚੱਜੀ ਵਰਤੋਂ ਕੀਤੀ ਹੈ। ਏਸੇ ਤਰ੍ਹਾਂ, ਸੰਤ ਕਰਤਾਰ ਸਿੰਘ ਜੀ 'ਖਾਲਸਾ' ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਪਹਿਲੀ ਪੋਥੀ) ਵਿੱਚ ਜਪੁਜੀ ਸਾਹਿਬ ਦਾ ਮੂਲ ਪਾਠ ਲਿਖਣ ਵੇਲੇ ਅਰਥ-ਸਪੱਸ਼ਟਤਾ ਹਿਤ ਕੌਮੇ (,) ਤੇ ਸੈਮੀ ਕੋਲਨ (;) ਦੀ ਵੀ ਰੱਜ ਕੇ ਵਰਤੋਂ ਕੀਤੀ ਹੈ।

ਪੁਰਾਣੇ ਸਮਿਆਂ ਵਿਚ ਸਣੇ ਸਣੇ ਹੋਰ ਪੋਥੀਆਂ ਤੋਂ ਸੰਥਾ ਲੈਣ ਉਪ੍ਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਿੱਖਿਆ ਜਾਂਦਾ ਸੀ। ਅੱਜ ਰਫ਼ਤਾਰ ਦਾ ਜੁਗ ਹੈ। ਇਨਸਾਨ, ਹਰ ਕੰਮ ਲਈ ਕਾਹਲਾ ਹੈ। ਸਾਡੀ ਪੁਜ਼ੀਸ਼ਨ ਕਿਤਨੀ ਹਾਸੋ-ਹੀਣੀ ਹੈ ਕਿ ਅਸੀਂ ਪਾਠ ਤਾਂ ਪਦਾਂ ਨੂੰ ਵੱਖ ਵੱਖ ਉਚਾਰ ਕੇ ਕਰਦੇ ਹਾਂ, ਪਰੰਤੂ, ਕੀਤੇ ਉਚਾਰਣ ਅਨੁਸਾਰ ਛਾਪਣਾ ਵਰਜਿਤ ਸਮਝਦੇ ਹਾਂ। ਅਜਿਹੀ ਆਪਾ-ਵਿਰੋਧੀ ਮਨੌਤ ਤੇ ਵਰਤੋਂ ਸ਼ਾਇਦ ਹੀ, ਕਿਸੇ ਹੋਰ ਸਭਯ, ਪ੍ਰਗਤੀ-ਸ਼ੀਲ, ਪ੍ਰਚਾਰਕ-ਧਰਮ ਵਿੱਚ ਹੋਵੇ। ਬਿਸਰਾਮ ਚਿੰਨ੍ਹਾਂ ਤੇ ਪਦ-ਛੇਦ ਦੀ ਅਣਹੋਂਦ ਵਿਚ, ਅਣਜਾਣ ਪਾਠੀ ਸ਼ੁੱਧ ਗੁਰਬਾਣੀ ਉਚਾਰਣ ਨਾਲ ਕਿੰਨਾ ਅੱਨਿਆਏ ਤੇ ਕਦੀ ਕਦੀ ਪਾਪ ਕਰ ਸਕਦਾ ਹੈ, ਇਹ ਗੱਲ ਇਹਨਾਂ ਉਦਾਹਰਣਾਂ ਤੋਂ ਸਪੱਸ਼ਟ ਹੋ ਜਾਂਦੀ ਹੈ:

(ੳ) **ਅੱਨਿਆਂ : ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ॥** *(ਜਪੁਜੀ)*
**ਨਿਆਂ : ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ, ਡੰਡਾ ਪਰਤੀਤਿ॥**

(ਅ) **ਅੱਨਿਆਂ : ਕੇਤੀਆ ਕਰਮ ਭੂਮੀ ਮੇਰ, ਕੇਤੇ ਕੇਤੇ ਧੂ ਉਪਦੇਸ॥** *(ਜਪੁਜੀ)*
**ਨਿਆਂ : ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ॥**

(ੲ) **ਅੱਨਿਆਂ : ਕਰਮਿ ਮਿਲੈ ਨਾਹੀ, ਠਾਕਿ ਰਹਾਈਆ॥** *(ਆਸਾ ਮ: ੧, ਪੰਨਾ ੯)*
**ਨਿਆਂ : ਕਰਮਿ ਮਿਲੈ, ਨਾਹੀ ਠਾਕਿ ਰਹਾਈਆ॥**

(ਸ) **ਅੱਨਿਆਂ : ਗੁਰਾਂ ਇਕ ਦੇਹਿ ਬੁਝਾਈ॥** *(ਜਪੁਜੀ)*
**ਨਿਆਂ : ਗੁਰਾ, ਇਕ ਦੇਹਿ ਬੁਝਾਈ॥ (ਹੇ ਸਤਿਗੁਰ!.....)**

ਸ਼ੁੱਧ ਅਰਥ, "ਗੁਰਾ" (ਸੰਬੋਧਨ ਕਾਰਕ) ਨਾਲ ਹੀ ਬਣਦੇ ਹਨ।

(ਹ) **ਅਸ਼ੁਧ ਪਦ-ਛੇਦ : ਭਿਸ਼ਤੁ ਨਜੀਕਿ, ਰਾਖੁ ਰਹਮਾਨਾ॥**
**ਸ਼ੁਧ : ਭਿਸਤੁ, ਨਜੀਕਿ ਰਾਖੁ ਰਹਮਾਨਾ॥**

*(ਕਬੀਰ ਜੀ, ਪੰਨਾ ੧੧੬੧)*

(ਕ) ਅਸ਼ੁੱਧ : ਗੁਰੁ ਅਰਜੁਨ ਘਰਿ, ਗੁਰ ਰਾਮਦਾਸ, ਭਗਤ ਉਤਰਿ ਆਯਉ ॥੧॥
ਸ਼ੁਧ : ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ ॥੧॥ *(ਪੰਨਾ ੧੪੦੭)*

ਗੁਰਬਾਣੀ ਦੇ ਅਰਥਾਂ ਤੋਂ ਅਨਜਾਣ ਤੇ ਪਾਠ ਦੀ ਸਰਲਤਾ ਵਿਚ ਕੱਚੇ ਪਾਠੀਆਂ ਤੋਂ ਪਦ-ਛੇਦ ਬੀੜ ਤੋਂ ਬਿਨਾਂ, ਸ਼ੁੱਧ ਪਾਠ ਕਰ ਸਕਣਾ ਅਸੰਭਵ ਹੈ। ਇੱਕ ਇੱਕ ਤੁੱਕ ਦੇ ਬਹੁਤੇ ਅਰਥ ਕਰਨ ਵਾਲਿਆਂ ਵਾਂਗ, ਉਹ ਬਿਨਾਂ ਲਗ-ਮਾਤਰ ਦੇ ਅਰਥ ਵੀਚਾਰੇ, ਅੱਖਰਾਂ ਨੂੰ ਸੱਜੇ ਖੱਬੇ, ਜਿਧਰ ਚਾਹੁਣ, ਜੋੜ ਲੈਂਦੇ ਅਤੇ ਅਰਥ ਦਾ ਅਨਰਥ ਕਰ ਮਾਰਦੇ ਹਨ।

ਏਥੇ, ਸੰਖੇਪ ਵਿੱਚ ਨਮੂਨੇ ਵਜੋਂ ਕੇਵਲ ਤਿੰਨ ਪਾਠ ਸ਼ੁੱਧ ਅਤੇ ਅਸ਼ੁੱਧ ਰੂਪ ਵਿਚ ਪਾਠਕ ਜੀ ਦੀ ਦ੍ਰਿਸ਼ਟੀਗੋਚਰ ਕੀਤੇ ਜਾਂਦੇ ਹਨ :

ਪਹਿਲਾ ਪਾਠ—ਗਉੜੀ ਕੀ ਵਾਰ (ਪੰਨਾ ੩੨੨) ਵਿੱਚ ਪੰਜਵੇਂ ਗੁਰਦੇਵ ਦੇ ਇਕ ਸਲੋਕ ਦੀ ਦੂਜੀ ਤੁੱਕ ਹੈ :

ਜੁੜਵਾਂ ਪਾਠ—**ਜਿਥੈਡਿਠਾਮਿਰਤਕੋਇਲਬਹਿਠੀਆਇ ॥**

ਹੁਣ ਪਾਠ ਕਰਨ ਲੱਗਿਆਂ ਪਦਾਂ ਦਾ ਉਚਾਰਣ ਕਿਉਂਕਿ ਵੱਖ ਵੱਖ ਕਰਨਾ ਪੈਂਦਾ ਹੈ, ਇਸ ਲਈ ਅਨਜਾਣ ਪਾਠੀ ਇਉਂ ਵੀ ਪਾਠ ਕਰ ਜਾਂਦੇ ਹਨ—"ਜਿਥੈ ਡਿਠਾ ਮਿਰਤ, ਕੋਇਲ ਬਹਿਠੀ ਆਇ॥" ਪਰੰਤੂ, ਸ਼ੁੱਧ ਤੇ ਅਸਲ ਪਾਠ ਹੈ—"ਜਿਥੈ ਡਿੱਠਾ ਮਿਰਤਕੋ, ਇੱਲ ਬਹਿਠੀ ਆਇ॥"

ਦੂਜਾ ਪਾਠ—੧੩੭੮ ਪੰਨੇ ਉੱਤੇ ਸ਼ੇਖ ਫ਼ਰੀਦ ਦੇ ੧੮ਵੇਂ ਸਲੋਕ ਦੀ ਪਹਿਲੀ ਤੁਕ ਹੈ :

ਜੁੜਵਾਂ ਪਾਠ—**ਫਰੀਦਾਜਾਲਬੁਤਾਨੇਹੁਕਿਆਲਬੁਤਕੂੜਾਨੇਹੁ...॥**

ਹਰੇਕ ਪਾਠੀ ਨੇ ਉਪਰੋਕਤ ਪਾਠ ਆਪਣੀ ਆਪਣੀ ਬੁੱਧੀ ਅਨੁਸਾਰ ਪਦ-ਛੇਦ ਕਰ ਕੇ ਵਾਚਣਾ ਹੈ। ਬੁੱਧੀਮਾਨ ਤਾਂ ਇਸ ਦਾ ਸ਼ੁੱਧ ਪਾਠ ਇਉਂ ਕਰੇਗਾ :

**ਫਰੀਦਾ, ਜਾਂ ਲੱਬੁ ਤਾਂ ਨੇਹੁ ਕਿਆ ? ਲੱਬੁ, ਤ ਕੂੜਾ ਨੇਹੁ ॥**

ਅਨਜਾਣ ਪਾਠੀ ਇਸ ਨੂੰ ਇਉਂ ਵੀ ਪੜ੍ਹ ਜਾਂਦੇ ਹਨ :

**ਜਾਲਬ ਤਾਨੇ ਹੁਕਿਆ.......**

ਤੀਜਾ ਪਾਠ—(ਜੁੜਵਾਂ)—

**ਪਾਪਕੀਜੰਞਲੈਕਾਬਲਹੁਧਾਇਆਜੋਰੀਮੰਗੈਦਾਨੁਵੇਲਾਲੋ ॥** *(ਤਿਲੰਗ ਮ: ੧, ਪੰਨਾ ੭੨੨)*

ਬੇਸਮਝ ਪਾਠੀ ਇਸ ਤੁਕ ਦਾ ਅਸ਼ੁੱਧ ਪਾਠ ਇਉਂ ਵੀ ਕਰ ਜਾਂਦੇ ਹਨ :

**ਪਾ ਪੱਕੀ (ਪਾਪ ਕੀ) ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਂਲੋ ॥**
*(ਤਿਲੰਗ ਮ: ੧, ਪੰਨਾ ੭੨੨)*

ਸੋ, ਉਪਰੋਕਤ ਸੰਖੇਪ, ਪਰੰਤੂ, ਅਤਿ ਅਹਿਮ ਤੇ ਬੁਨਿਆਦੀ ਵੀਚਾਰ ਦਾ ਸਿੱਟਾ

ਇਹ ਨਿਕਲਿਆ ਕਿ ਗੁਰਬਾਣੀ ਦੇ ਸ਼ੁੱਧ ਉਚਾਰਣ ਲਈ ਸਹੀ ਪਦ-ਛੇਦ ਤੇ ਬਿਸ੍ਰਾਮ ਚਿੰਨ੍ਹਾਂ ਦੀ ਸਹੀ ਵਰਤੋਂ ਦਾ ਅਤਿ ਨੇੜੇ ਦਾ ਸੰਬੰਧ ਹੈ। ਸ਼ੁੱਧ ਉਚਾਰਣ ਵੀ ਤਾਂ ਹੀ ਸੰਭਵ ਹੈ, ਜੇ ਗੁਰਬਾਣੀ ਸ਼ੁੱਧ ਪਦ-ਛੇਦ ਰੂਪ ਵਿਚ ਛੱਪੇ ਅਤੇ ਇਸ ਦੇ ਅਰਥ-ਭਾਵ ਦੀ ਡੂੰਘੀ ਸੂਝ-ਬੂਝ ਹੋਵੇ। ਅਰਥ-ਭਾਵ ਦੇ ਬੋਧ ਦਾ ਨਿਰਭਰ ਹੈ ਸ਼ੁੱਧ-ਉਚਾਰਣ ਤੇ ਗੁਰਬਾਣੀ ਵਿਆਕਰਣ ਦੇ ਨੇਮਾਂ ਤੇ ਲਿਖਣ-ਸ਼ੈਲੀ ਤੋਂ ਜਾਣੂ ਹੋਣ ਉੱਤੇ। ਏਸੇ ਲਈ ਸਿਆਣਿਆਂ ਨੇ ਸ਼ੁੱਧ-ਉਚਾਰਣ ਨੂੰ ਬੋਲੀ ਦੀ ਜਾਨ ਮੰਨਿਆ ਹੈ। ਰੂਸੋ (Rousseau) ਦਾ ਕਥਨ ਹੈ ਕਿ ਸ਼ੁੱਧ-ਉਚਾਰਣ ਬੋਲੀ ਦੀ ਆਤਮਾ ਹੈ, ਇਹ ਇਸਨੂੰ ਦੋਵੇਂ—ਭਾਵ ਤੇ ਸਚਾਈ—ਬਖ਼ਸ਼ਦਾ ਹੈ:

(Accent is the soul of language, it gives to it, both feeling and truth.)

ਹਾਂ, ਇਸ ਸਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰਬਾਣੀ ਦਾ ਸ਼ੁੱਧ-ਪਾਠ ਵੀ ਤਾਂ, ਆਖ਼ਰ, ਇੱਕ ਸਾਧਨ ਤੇ ਵਸੀਲਾ ਹੈ, ਮੰਤਵ ਨਹੀਂ। ਮੰਤਵ ਗੁਰਬਾਣੀ ਦੀ ਵੀਚਾਰ ਨੂੰ ਧੁਰ ਅੰਦਰ ਵਸਾਉਣਾ ਤੇ ਅਮਲਾਉਣਾ ਹੈ। ਫ਼ੁਰਮਾਨ ਹੈ:

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥੪੦॥**

*(ਦਖਣੀ ਓਅੰਕਾਰੁ, ਪੰਨਾ ੯੩੫)*

ਵਿਚਾਰ-ਹੀਨ ਪਠਨ ਪਾਠ ਨੂੰ ਤਾਂ ਸਤਿਗੁਰਾਂ ਨੇ ਪਾਣੀ ਰਿੜਕਣ ਅਤੇ ਹਉਮੈ ਨੂੰ ਹੋਰ ਪੱਠੇ ਪਾਉਣ ਤੁੱਲ ਕਿਹਾ ਹੈ। ਗੁਰਬਾਣੀ ਦੀ ਵੀਚਾਰ ਕਿਉਂਕਿ ਅੱਖਰਾਂ ਤੇ ਬੋਲੀ ਵਿੱਚ ਅੰਕਿਤ ਹੋਈ ਗੁਰਬਾਣੀ ਰਾਹੀਂ ਪ੍ਰਾਪਤ ਹੋਣੀ ਹੈ। ਇਸ ਲਈ ਗੁਰੂ ਕੇ ਸਿੱਖ ਨਿਤਾਪ੍ਰਤਿ ਅਰਦਾਸ ਵਿੱਚ, ਬਜਾ ਤੌਰ ਉੱਤੇ, ਅਰਜ਼ੋਈ ਕਰਦੇ ਹਨ ਕਿ "ਅਕਾਲ ਪੁਰਖ ਵਾਹਿਗੁਰੂ ਉਨ੍ਹਾਂ ਨੂੰ ਸ਼ੁੱਧ ਗੁਰਬਾਣੀ ਪੜ੍ਹਨ ਦਾ ਬਲ ਬਖ਼ਸ਼ਣ।"

ਹਾਂ, ਸ਼ੁੱਧ-ਉਚਾਰਣ ਤੋਂ ਲੇਖਕ ਦਾ ਕਦਾਚਿਤ ਇਹ ਭਾਵ ਨਹੀਂ ਕਿ 'ਤੱਤਸਮ ਰੂਪ' ਵਿਚ ਵਰਤੇ ਸ਼ਬਦਾਂ (ਗੋਸ਼, ਪੇਸ਼, ਸ਼ਬ, ਆਸ਼ਕ, ਕੁਦਰਤ, ਸਾਈਂ, ਮਸ਼ੱਕਤ ਆਦਿਕ) ਦੇ ਨਾਲ ਨਾਲ, 'ਤਦ ਭਾਵ ਰੂਪ' ਵਿਚ ਵਰਤੇ ਸ਼ਬਦਾਂ ਨੂੰ ਵੀ ਉਹਨਾਂ ਦੇ ਅਸਲੀ ਰੂਪਾਂ ਵਿੱਚ ਉਚਾਰਣ ਦੀ ਖੁਲ੍ਹ ਲੈ ਲੈਣੀ ਹੈ। ਉਦਾਹਰਣ ਵਜੋਂ—ਖਿਜਮਤ (ਪੰਨਾ ੨੯੦), ਪਰਵਦਗਾਰ (ਪੰਨਾ ੭੨੧), ਭਿਸਤਿ ਤੇ ਪੁਰਸਲਾਤ (ਪੰਨਾ ੭੯੩) ਨੂੰ ਖ਼ਿਦਮਤ, ਪਰਵਰਦਗਾਰ, ਬਹਿਸ਼ਤ ਤੇ ਪੁੱਲਿਸਰਾਤ ਉਚਾਰਣ ਦੀ ਖੁਲ੍ਹ ਨਹੀਂ ਲੈਣੀ। ਜਿਵੇਂ ਲਿਖੇ ਹਨ, ਤਿਵੇਂ ਹੀ ਉਚਾਰਣ ਕਰਨਾ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਸਿਖ—ਭਾਈ ਗੋਪਾਲਾ ਜੀ—ਪਾਸੋਂ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸਰਵਣ ਕਰਨ ਅਤੇ ਉਸ ਦੇ ਚਿਤਵਨ ਅਨੁਸਾਰ ਉਸ ਨੂੰ ਸਭ ਤੋਂ ਵਧੀਆ ਘੋੜਾ ਤੇ ਖ਼ਿਲਅਤ ਬਖ਼ਸ਼ਿਸ਼ ਕਰਨ ਦੀ ਸਾਖੀ, ਸ਼ੁੱਧ ਗੁਰਬਾਣੀ-ਉਚਾਰਣ ਦੀ ਮਹੱਤਤਾ ਨੂੰ ਹੋਰ ਵੀ ਸਪੱਸ਼ਟ ਤੇ ਉਜਾਗਰ ਕਰਦੀ ਹੈ। ਜੇ ਕਿਤੇ ਭਾਈ ਸਾਹਿਬ, ਨਿਸ਼ਕਾਮ ਹੋ ਕੇ, ਸਾਰਾ ਪਾਠ ਕਰੀ ਜਾਂਦੇ ਤਾਂ ਉਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਨਾਲ ਗੱਦੀ ਉਤੇ ਬਿਠਾ ਕੇ ਸਨਮਾਨਤ ਕਰਨਾ ਸੀ।

ਸ਼ੁੱਧ ਗੁਰਬਾਣੀ-ਉਚਾਰਣ ਦਾ ਇਹ ਅਤਿ ਅਹਿਮ ਮਸਲਾ ਤੇ ਗੁਰਬਾਣੀ ਦੀ ਵੀਚਾਰ,

ਗੁਰੂ ਤੇ ਪੰਥ ਦੀ ਯੱਕ-ਜਹਿਤੀ ਤੇ ਬਿਰਧੀ ਨਾਲ ਸੰਬੰਧਤ ਹੋਣ ਕਰਕੇ, ਹਰੇਕ ਦੂਰ-ਅੰਦੇਸ਼, ਪੰਥ-ਦਰਦੀ ਦੇ ਧਿਆਨ ਦਾ ਮੁਥਾਜ ਹੈ। ਸੋ, ਗੁਰੂ ਕੇ ਸਿੱਖਾਂ ਨੇ ਪੰਥ ਦੀ ਏਕਤਾ, ਮਜ਼ਬੂਤੀ, ਚੜ੍ਹਦੀ ਕਲਾ, ਬੋਲ-ਬਾਲੇ ਅਤੇ ਪ੍ਰਚਾਰ ਹਿੱਤ ਗੁਰੂ ਜੀ ਵਲੋਂ ਬਖ਼ਸ਼ੀ ਗਈ ਸੇਧ ਨੂੰ ਕਦਾਚਿਤ ਅੱਖੀਓਂ ਪਰੋਖੇ ਨਹੀਂ ਕਰਨਾ, ਅਤੇ ਵਖੇਵੇਂ ਤੇ ਮਨ-ਮੱਤ ਛੱਡ ਕੇ ਨਿਯਤ ਗੁਰਬਾਣੀ ਵਿਆਕਰਣ ਨੇਮਾਂ ਅਨੁਸਾਰ ਸ਼ੁੱਧ ਪਾਠ ਕਰਨਾ ਹੈ।

ਯਾਦ ਰੱਖੋ, ਸਤਿਗੁਰਾਂ ਨੇ, ਗੁਰੂ ਕੇ ਸਿੱਖਾਂ ਦੀ ਬਿਰਧੀ ਤੇ ਗੁਰਮਤਿ ਪ੍ਰਚਾਰ ਦੇ ਭੇਤ ਦੀ ਗੱਲ ਅਤਿ ਸੰਖੇਪਤਾ ਨਾਲ ਇਉਂ ਸਪੱਸ਼ਟ ਆਖ ਸੁਣਾਈ ਹੈ:

ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ॥

*(ਸੋਰਠਿ ਮ: ੩, ਪੰਨਾ ੬੪੬)*

ਨੋਟ—ਲੰਮੇ ਅਵੇਸਲੇਪਨ ਕਾਰਨ, ਗੁਰਬਾਣੀ ਦਾ ਅਸ਼ੁੱਧ ਪਾਠ ਕਰਨ ਦੇ ਅਨਰਥ ਦੀ ਗੱਲ ਪਾਠੀਆਂ, ਰਾਗੀਆਂ ਅਤੇ ਹੋਰ ਆਮ ਸਿੱਖਾਂ ਵਿੱਚ ਏਨੀ ਪਸਰ ਚੁੱਕੀ ਹੈ ਕਿ ਹੁਣ ਇਹ ਇੱਕ-ਅੱਧੇ ਲੇਖ ਜਾਂ ਵਿਅਕਤੀ ਦੇ ਵੱਸ ਦਾ ਰੋਗ ਨਹੀਂ ਰਿਹਾ। ਗੁਰਬਾਣੀ ਦੀ ਸ਼ੁੱਧਤਾ ਤੇ ਸਤਿਕਾਰ ਵਿਚ ਸਾਖੀ ਤਾਂ ਰਾਮ ਰਾਏ ਦੇ, ਜਾਣ ਬੁੱਝ ਕੇ, ਇੱਕ ਸ਼ਬਦ ਬਦਲਣ ਦੇ ਗੁਨਾਹ ਦੀ ਕਰਦੇ ਹਾਂ, ਪਰੰਤੂ, ਆਪ ਰੋਜ਼ ਸੈਂਕੜੇ 'ਸ਼ਬਦਾਂ' ਦਾ ਪਾਠ ਅਸ਼ੁੱਧ ਕਰਦੇ ਤੇ ਸੁਣਦੇ ਹਾਂ; ਅਤੇ ਫੇਰ ਆਸ ਰਖਦੇ ਹਾਂ ਕਿ ਸਤਿਗੁਰਾਂ ਦੇ ਦਰਬਾਰ ਵਿੱਚ ਸਨਮੁਖ ਤੇ ਸੁਰਖ਼ਰੂ ਥੀਵਾਂਗੇ। ਸਤਿਗੁਰ ਪਾਤਸ਼ਾਹ ਸੁਮੱਤ ਬਖ਼ਸ਼ਣ!

# [1]ਅਖੰਡ ਪਾਠ

ਅਖੰਡ ਪਾਠ ਦੀ ਮਰਯਾਦਾ ਸੰਬੰਧੀ ਪੁੱਛੇ ਜਾਂਦੇ ਪ੍ਰਸ਼ਨ ਆਮ ਕਰਕੇ ਇਸ ਭਾਵ ਦੇ ਹੁੰਦੇ ਹਨ:

੧. ਇਹ ਮਰਯਾਦਾ ਕਦ ਤੇ ਕਿਵੇਂ ਅਰੰਭ ਹੋਈ ?

੨. ਇਸ ਵਿਚ ਕਿਤਨੇ ਪਾਠੀ ਸਿੰਘ ਲਏ ਜਾਂਦੇ ਹਨ ਅਤੇ ਉਹਨਾਂ ਨੂੰ ਸੇਵਾ ਵਜੋਂ ਕਿਤਨੀ ਮਾਇਆ ਦੇਣੀ ਉਚਿਤ ਹੈ ?

੩. ਪਾਠ ਕਿਤਨੇ ਸਮੇਂ ਵਿਚ ਸਮਾਪਤ ਹੋਣਾ ਜ਼ਰੂਰੀ ਹੈ ?

੪. ਕੀ ਅਖੰਡ ਪਾਠ ਦਾ ਮਹਾਤਮ ਸਹਜ ਪਾਠ ਨਾਲੋਂ ਵਧੇਰੇ ਹੈ ?

੫. ਕੀ ਇਹ ਪਾਠ, ਸੰਪਟ ਪਾਠ ਦੇ ਰੂਪ ਵਿਚ ਕਰਨਾ, ਗੁਰ-ਮਰਯਾਦਾ ਦੇ ਅਨੁਕੂਲ ਹੈ ?

੬. ਕੀ ਪਾਠ ਸਮੇਂ ਕੁੰਭ ਆਦਿ ਰਖਣਾ ਗੁਰਮਤਿ ਅਨੁਕੂਲ ਹੈ ?

੭. ਕੀ ਪਾਠ ਦੇ ਭੋਗ ਉਪਰੰਤ ਰਾਗਮਾਲਾ ਪੜ੍ਹਨੀ ਤੇ ਆਰਤੀ ਉਤਾਰਨੀ ਜ਼ਰੂਰੀ ਹੈ ?

੮. ਕੀ ਪਾਠ ਦੀ ਸਮਾਪਤੀ ਉਪਰੰਤ ਜਪੁਜੀ ਸਾਹਿਬ ਆਦਿ ਕਿਸੇ ਬਾਣੀ ਦਾ ਪਾਠ ਕੀਤਾ ਜਾਣਾ ਮਰਯਾਦਾ ਅਨੁਕੂਲ ਹੈ ? ਆਦਿਕ।

ਉਪਰੋਕਤ ਪ੍ਰਸ਼ਨਾਂ ਵਿਚੋਂ ਬਹੁਤ ਸਾਰਿਆਂ ਦਾ ਉੱਤਰ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਸੰਗਤਾਂ ਦੇ ਲਾਭ ਹਿਤ ਛਾਪੀ ਗਈ *ਸਿਖ ਰਹਿਤ ਮਰਯਾਦਾ* ਵਿਚ ਹੀ ਆ ਜਾਂਦਾ ਹੈ। ਮਰਯਾਦਾ ਦਾ ਇਹ ਖਰੜਾ ਪੰਥ ਦੇ ਮੁਖੀ ਵਿਦਵਾਨਾਂ ਨੇ, ਪਰਸਪਰ ਵੀਚਾਰ ਉਪਰੰਤ, ਪਰਵਾਨ ਕੀਤਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ, ਪੰਥ ਦੀ ਰਹਿਤ ਮਰਯਾਦਾ ਵਿਚ 'ਏਕਾ ਤੇ ਅਨੁਸਾਰਤਾ' ਰੱਖਣ ਹਿੱਤ, ਲੱਖਾਂ ਦੀ ਗਿਣਤੀ ਵਿਚ ਛਾਪ ਕੇ ਵੰਡਿਆ ਹੈ, ਦੇਸ-ਪਰਦੇਸ ਦੇ ਹਰੇਕ ਗੁਰਦੁਆਰੇ ਨੂੰ ਇਸ ਦੀ ਇਕ ਇਕ ਕਾਪੀ ਭੇਜਣ ਦਾ ਉਪਰਾਲਾ ਵੀ ਕੀਤਾ ਗਿਆ ਸੀ। ਇਸ ਵੇਲੇ ਵੀ ਇਹ ਭੇਟਾ-ਰਹਿਤ ਜਾਂ ਮਮੂਲੀ ਲਾਗਤ ਮਾਤ੍ਰ ਭੇਟਾ ਨਾਲ ਪ੍ਰਾਪਤ ਹੋ ਸਕਦਾ ਹੈ।

ਕਿਸੇ ਵਿਅਕਤੀ ਦਾ ਇਸ ਟ੍ਰੈਕਟ ਵਿਚ ਦੱਸੀ ਰਹਿਤ ਮਰਯਾਦਾ ਤੋਂ ਭਿੰਨ ਕੋਈ ਹੋਰ ਨਵੀਂ ਰੀਤ-ਰਸਮ ਤੋਰਨਾ ਜਾਂ ਨਿੱਜ-ਮੱਤ ਅਨੁਸਾਰ ਕੋਈ ਕਾਢ ਕੱਢ ਕੇ, ਨਵੀਂ ਪ੍ਰਪਾਟੀ

---

1. ਇਹ ਲੇਖ ਕਈ ਸਾਲ ਪਹਿਲਾਂ ਸ਼੍ਰੋ: ਕਮੇਟੀ ਦੇ ਮਾਸਕ ਪੱਤ੍ਰ *ਗੁਰਮਤਿ ਪ੍ਰਕਾਸ਼* ਵਿੱਚ ਛਪਿਆ ਸੀ।

ਪਾਉਣਾ, ਪੰਥਕ ਏਕਤਾ ਨੂੰ ਖੇਰੂੰ-ਖੇਰੂੰ ਕਰਨ ਤੁਲ ਹੈ। ਅਜਿਹੇ ਲੋਕ, ਨਵੀਆਂ ਤੇ ਵਿਲੱਖਣ ਗੀਤਾਂ-ਰਸਮਾਂ ਏਸ ਲਈ ਨਹੀਂ ਚਲਾਉਂਦੇ ਕਿ ਇਸ ਤਰ੍ਹਾਂ ਕਰਨ ਵਿਚ ਉਹ ਈਮਾਨਦਾਰੀ ਨਾਲ ਕੋਈ ਅਧਿਆਤਮਕ ਲਾਭ ਜਾਂ ਉਚੇਰਾ ਫਲ ਸਮਝਦੇ ਹਨ; ਸਗੋਂ, ਇਹ ਅਡੰਬਰ ਇਸ ਲਈ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਨਵੀਆਂ ਗੀਤਾਂ-ਰਸਮਾਂ ਤੋਰਨ ਜਾਂ ਪ੍ਰਚਲਿਤ ਗੁਰ-ਮਰਯਾਦਾ ਤੋਂ ਵਿਲੱਖਣ ਗੱਲਾਂ ਕਰਨ ਨਾਲ ਉਹ ਸਾਧਾਰਨ ਤੇ ਸ਼ਰਧਾਲੂ ਜਨਤਾ ਨੂੰ ਆਪਣੇ ਵਲ ਖਿੱਚ ਸਕਦੇ ਅਤੇ ਨਿੱਜੀ ਪੂਜਾ ਪ੍ਰਤਿਸ਼ਟਾ ਤੇ ਮਾਨ ਵਡਿਆਈ ਵਿਚ ਵਾਧਾ ਕਰ ਸਕਦੇ ਹਨ। ਕਈ ਤਰ੍ਹਾਂ ਦੇ ਸੰਪਟ ਪਾਠਾਂ ਦੀ ਵਿਧੀ ਇਸੇ ਲੜੀ ਦੀ ਹੀ ਇਕ ਕੜੀ ਹੈ ਅਤੇ ਇਕੋ ਥਾਂ ਕਈ ਕਈ ਪਾਠ ਰਖ ਲੈਣੇ ਵੀ ਉਹੋ ਜਿਹੀ ਹੀ ਮਨ-ਮਤਿ ਹੈ। ਪਾਠ ਸਮੇਂ ਕਿਤੇ ਕੁੰਭ, ਉਤੇ ਨਾਰੀਅਲ, ਲਾਲ ਕਪੜਾ ਅਤੇ ਅੱਟਾ ਲਪੇਟ ਕੇ ਰੱਖ ਲਿਆ, ਤੇ ਕਿਤੇ ਦੀਵਿਆਂ ਨਾਲ ਆਰਤੀ ਉਤਾਰ ਲਈ ਜਾਂ ਪਾਠ ਦੇ ਭੋਗ ਉਪਰੰਤ, ਫਿਰ ਸੰਪੂਰਨ ਜਪੁਜੀ, ਸ਼ਬਦ ਹਜਾਰੇ ਦੇ ਸੱਤਾਂ ਸ਼ਬਦਾਂ ਦਾ ਪਾਠ ਕਰਨਾ ਜ਼ਰੂਰੀ ਸਮਝ ਲੈਣਾ, ਏਕਤਾ ਵਿੱਚ ਅਨੇਕਤਾ ਤੇ ਇੰਤਸ਼ਾਰ ਪਾਉਣ ਵਾਲੀ ਰੁੱਚੀ ਦਾ ਹੀ ਪ੍ਰਗਟਾਅ ਹੈ। ਇਕ 'ਨਾਨਕਸਰੀ ਸੰਪ੍ਰਦਾ' ਨੇ ਅਖੰਡ ਪਾਠ ਉਪਰੰਤ ਹਜ਼ਾਰੇ ਦੇ ਸ਼ਬਦ ਪੜ੍ਹਨ ਦੀ ਪ੍ਰਪਾਟੀ ਨੂੰ ਤੋਰ ਦਿੱਤਾ ਹੈ। ਕੌਣ ਹੋੜੇ ? ਏਸੇ ਤਰ੍ਹਾਂ, ਕਈ ਸੱਜਣ, ਪਾਠ ਸਮੇਂ, ਨਾਲ ਧੂਪੀਆ ਬਿਠਾ ਲੈਂਦੇ ਹਨ। ਉਹ ਮੂੰਹ ਵਿਚ ਪਾਠ ਕਰਦਾ ਤੇ ਧੂਪ ਨੂੰ ਭਖਦੇ ਕੋਲਿਆਂ ਉਤੇ ਸੁੱਟੀ ਜਾਂਦਾ ਹੈ।

ਪਤਾ ਨਹੀਂ ਪੰਥ-ਪ੍ਰਵਾਣਿਤ, ਇਕ-ਸਮਾਨ ਚਲ ਰਹੀ ਮਰਯਾਦਾ ਅਨੁਸਾਰ ਚੱਲਣ ਵਿਚ ਇਹਨਾਂ ਵੀਰਾਂ ਨੂੰ ਕੀ ਦਿੱਕਤ ਪੇਸ਼ ਆਉਂਦੀ ਤੇ ਘਾਟ ਦਿਸਦੀ ਹੈ ਅਤੇ ਵਾਧਾ ਘਾਟਾ ਕਰ ਕੇ ਭਿੰਨਤਾ ਕਰਨ ਵਿਚ ਕੀ ਅਧਿਆਤਮਕ ਲਾਭ ਤੇ ਸੁਖਾਲ ? ਕਾਸ਼ ! ਮੇਰੇ ਇਹ ਸਤਿਕਾਰਯੋਗ ਸੱਜਣ ਗੁਰਬਾਣੀ ਨੂੰ ਵੀਚਾਰਨ, ਸਮਝਣ, ਸਮਝਾਉਣ ਤੇ ਅਮਲਾਉਣ ਦੀ ਮਹਾਨਤਾ ਨੂੰ ਦਿਲੋਂ ਜਾਣ ਸਕਦੇ ਅਤੇ ਇਸ ਨੂੰ ਕੇਵਲ ਮੰਤ੍ਰ-ਰੂਪ ਸਮਝ ਕੇ ਅਜਿਹੀਆਂ ਬਾਹਰ-ਮੁਖੀ ਰਸਮਾਂ-ਗੀਤਾਂ ਵਿਚ ਨਾ ਪੈਂਦੇ।

ਪਾਠਕਾਂ ਦੀ ਵਾਕਫ਼ੀ ਅਤੇ ਲਾਭ ਲਈ ਅਸੀਂ *ਸਿਖ ਰਹਿਤ ਮਰਯਾਦਾ* (ਸ਼੍ਰੋ: ਕਮੇਟੀ) ਵਿਚੋਂ ਕੁਝ ਕੁ ਸੰਬੰਧਤ ਤੇ ਜ਼ਰੂਰੀ ਹਿੱਸੇ ਹੇਠਾਂ ਦੇਂਦੇ ਹਾਂ ਅਤੇ ਅਖੰਡ ਪਾਠ ਬਾਰੇ ਕੁਝ ਬਿਨੈ ਕਰਨ ਤੋਂ ਪਹਿਲਾਂ ਕੁਝ ਕੁ ਜ਼ਰੂਰੀ ਸੂਚਨਾਵਾਂ ਸਹਿਜ ਪਾਠ ਸੰਬੰਧੀ ਭੀ ਅੰਕਿਤ ਕਰਨ ਦੀ ਖੁਲ੍ਹ ਲੈਂਦੇ ਹਾਂ :

## ਸਹਿਜ ਪਾਠ

(ੳ) ਹਰ ਇੱਕ ਸਿੱਖ ਨੂੰ ਵੱਸ ਲਗੇ, ਆਪਣੇ ਘਰ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਅਸਥਾਨ ਨਿਯਤ ਕਰਨਾ ਚਾਹੀਏ।

(ਅ) ਹਰ ਇੱਕ ਸਿੱਖ, ਸਿੱਖਣੀ, ਬੱਚੇ, ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ, ਸਿਖਣਾ ਚਾਹੀਏ।

(ੲ) ਹਰ ਇੱਕ ਸਿੱਖ ਅੰਮ੍ਰਿਤ ਵੇਲੇ ਪ੍ਰਸ਼ਾਦ ਛਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਹੁਕਮ' ਲਵੇ, ਜੇ ਇਸ ਵਿਚ ਉਕਾਈ ਹੋ ਜਾਵੇ ਤਾਂ ਦਿਨ ਵਿਚ, ਕਿਸੇ ਨਾ ਕਿਸੇ ਵੇਲੇ, ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ ਜਾਂ ਸੁਣੇ। ਸਫ਼ਰ ਆਦਿ

ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀ ਕਰਨੀ।

(ਸ) ਚੰਗਾ ਤਾਂ ਇਹ ਹੈ ਕਿ ਹਰ ਸਿੱਖ ਆਪਣਾ ਸਾਧਾਰਨ ਪਾਠ ਜਾਰੀ ਰਖੇ ਅਤੇ ਮਹੀਨੇ, ਦੋ ਮਹੀਨੇ ਮਗਰੋਂ (ਜਾਂ ਜਿਤਨੇ ਸਮੇਂ ਵਿੱਚ ਸੰਭਵ ਹੋ ਸਕੇ) ਭੋਗ ਪਾਵੇ।

(ਹ) ਪਾਠ ਅਰੰਭ ਕਰਨ ਸਮੇਂ ਅਨੰਦ ਸਾਹਿਬ (ਪਹਿਲੀਆਂ ਪੰਜ ਪਉੜੀਆਂ ਤੇ ਇਕ ਅੰਤਲੀ ਪਉੜੀ) ਦੇ ਪਾਠ ਮਗਰੋਂ ਅਰਦਾਸਾ ਕਰ ਕੇ ਹੁਕਮ ਲੈਣਾ ਚਾਹੀਏ, ਫਿਰ ਜਪੁ ਸਾਹਿਬ ਦਾ ਪਾਠ ਕਰਨਾ ਚਾਹੀਏ।

## ਅਖੰਡ ਪਾਠ

(ੳ) ਅਖੰਡ ਪਾਠ ਕਿਸੇ ਭੀੜ ਜਾਂ ਉਤਸ਼ਾਹ ਵੇਲੇ ਕੀਤਾ ਜਾਂਦਾ ਹੈ। ਇਹ ਕਰੀਬਨ ੪੮ ਘੰਟੇ ਵਿਚ ਸੰਪੂਰਨ ਕੀਤਾ ਜਾਂਦਾ ਹੈ। ਇਸ ਪਾਠ ਵਿਚ ਪਾਠ ਲਗਾਤਾਰ ਬਿਨਾਂ ਰੋਕ ਦੇ ਜਾਰੀ ਰਹਿੰਦਾ ਹੈ। ਪਾਠ ਸਾਫ਼ ਤੇ ਸ਼ੁੱਧ ਹੋਵੇ। ਬਹੁਤ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਸਮਝ ਨਾ ਸਕੇ, ਗੁਰਬਾਣੀ ਦੀ ਨਿਰਾਦਰੀ ਹੈ। ਅੱਖਰ ਮਾਤ੍ਰ ਦਾ ਧਿਆਨ ਰਖ ਕੇ ਪਾਠ ਸ਼ੁੱਧ ਤੇ ਸਾਫ਼ ਕਰਨਾ ਚਾਹੀਏ, ਭਾਵੇਂ, ਕੁੱਝ ਸਮਾਂ ਵਧੀਕ ਲਗ ਜਾਵੇ।

(ਅ) ਅਖੰਡ ਪਾਠ ਜਿਸ ਜਿਸ ਪਰਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਆਦਮੀ, ਸਾਕ-ਸੰਬੰਧੀ, ਮਿੱਤਰ ਆਦਿ ਮਿਲ ਕੇ ਕਰਨ। ਪਾਠੀਆਂ ਦੀ ਗਿਣਤੀ ਮੁਕੱਰਰ ਨਹੀਂ।

ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ ਤਾਂ ਕਿਸੇ ਚੰਗੇ ਪਾਠੀ ਤੋਂ ਸੁਣ ਲਵੇ, ਪਰ ਇਹ ਨਾ ਹੋਵੇ ਕਿ ਪਾਠੀ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਵੀ ਨਾ ਸੁਣਦਾ ਹੋਵੇ। ਪਾਠੀ ਦੀ ਯਥਾ-ਸ਼ਕਤਿ ਭੋਜਨ, ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।

(ੲ) ਅਖੰਡ ਪਾਠ ਜਾਂ ਕਿਸੇ ਤਰ੍ਹਾਂ ਦੇ ਪਾਠ ਵੇਲੇ [1]ਕੁੰਭ, ਨਾਰੀਅਲ ਆਦਿ ਰੱਖਣਾ ਜਾਂ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰਖਣਾ ਮਨਮਤਿ ਹੈ।

## ਪਾਠ ਦਾ ਅਰੰਭ

ਸਾਧਾਰਨ (ਸਹਜ) ਪਾਠ ਦੇ ਅਰੰਭ ਵੇਲੇ ਪ੍ਰਸ਼ਾਦ ਲਿਆ ਕੇ, ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰ ਕੇ, ਅਰਦਾਸੇ ਮਗਰੋਂ 'ਹੁਕਮ' ਲਿਆ ਜਾਵੇ।

---

1. ਪੁਰਾਤਨ ਸਿੰਘ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਣ ਸਮੇਂ ਸ੍ਰੀ ਅਖੰਡ ਪਾਠ ਰਖ ਕੇ ਸ੍ਰਵਣ ਕਰਵਾਂਦੇ ਹਨ ਅਤੇ ਲਾਗੇ ਕੁੰਭ ਵਿਚ ਸਵੱਛ ਜਲ ਸਫ਼ੈਦ ਰੁਮਾਲੇ ਨਾਲ ਢੱਕ ਕੇ ਰਖ ਦਿੰਦੇ ਹਨ। ਇਸ ਪਵਿਤਰ-ਜਲ ਨਾਲ ਪੰਜ ਪਿਆਰੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਪ੍ਰਾਣੀਆਂ ਨੂੰ ਛਕਾਂਦੇ ਹਨ, ਜਿਸ ਨਾਲ ਅਲੌਕਿਕ ਕਲਾ ਵਰਤਦੀ ਹੈ। *(ਪ੍ਰਕਾਸ਼ਕ)*

ਨੋਟ—ਪੰਥ ਪ੍ਰਵਾਣਿਤ ਮਰਯਾਦਾ ਵਿੱਚ ਇਸ ਪ੍ਰਕਾਰ ਦੇ ਵਾਧੇ ਘਾਟੇ, ਪੰਥਕ ਏਕਤਾ ਤੇ ਯਕਤਾਈ ਦੀ ਕੀਮਤ ਉਤੇ ਨਹੀਂ ਹੋਣੇ ਚਾਹੀਦੇ; ਵਰਨਾ....। *(ਲੇਖਕ)*

ਅਖੰਡ ਪਾਠ ਵੇਲੇ ਕੜਾਹ ਪ੍ਰਸ਼ਾਦ ਹੋਵੇ, ਫਿਰ ਅਨੰਦ ਸਾਹਿਬ (ਛੇ ਪਉੜੀਆਂ) ਦੇ ਪਾਠ ਮਗਰੋਂ ਅਰਦਾਸ ਕਰ ਕੇ ਅਤੇ 'ਹੁਕਮ' ਲੈ ਕੇ ਪਾਠ ਦਾ ਅਰੰਭ ਕੀਤਾ ਜਾਵੇ।

**ਪਾਠ ਦਾ ਭੋਗ**

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ (ਸਹਜ ਜਾਂ ਅਖੰਡ) ਪਾਠ ਦਾ ਭੋਗ ਮੁੰਦਾਵਣੀ ਜਾਂ ਰਾਗਮਾਲਾ ਪੜ੍ਹ ਕੇ, ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। (ਇਸ ਗੱਲ ਬਾਬਤ ਪੰਥ ਵਿਚ ਅਜੇ ਤਕ ਮਤਭੇਦ ਹੈ। ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ)। ਇਸ ਤੋਂ ਉਪਰੰਤ ਅਨੰਦ ਸਾਹਿਬ ਦਾ ਪਾਠ ਕਰ ਕੇ ਭੋਗ ਦਾ ਅਰਦਾਸਾ ਕੀਤਾ ਜਾਵੇ ਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ।

(ਅ) ਭੋਗ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ, ਲੋੜ ਅਨੁਸਾਰ ਰੁਮਾਲਾ, ਚੌਰ, ਚਾਨਣੀ ਆਦਿ ਦੀ ਭੇਟਾ ਅਤੇ ਪੰਥਕ ਕਾਰਜਾਂ ਲਈ ਯਥਾ-ਸ਼ਕਤਿ ਅਰਦਾਸ ਕਰਾਈ ਜਾਵੇ।

ਸੁਰਗਵਾਸੀ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਸੰਬੰਧੀ *ਗੁਰਮਤਿ ਸੁਧਾਕਰ* ਵਿਚ ਆਪਣੇ ਵੀਚਾਰ ਇਸ ਅਨੁਸਾਰ ਅੰਕਿਤ ਕਰਦੇ ਹਨ:

"ਸਭ ਸਿੱਖਾਂ ਨੂੰ ਲੋੜੀਦਾ ਹੈ ਕਿ ਨਿੱਤ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਅਥਵਾ ਸੁਣ ਕੇ ਫੇਰ ਸੰਸਾਰ ਦੇ ਵਿਹਾਰ ਕਰਨ; ਪਰੰਤੂ, ਪਾਠ ਜਿਤਨਾ ਵੀ ਹੋਵੇ, **ਅਰਥ ਵੀਚਾਰ ਅਰ ਨਿਯਮਾਂ ਦੀ ਖੋਜ ਹਿਤ ਹੋਵੇ। ਜੋ ਲੋਕ ਹਿੰਦੂਆਂ ਦੇ ਜੱਪ, ਵਰਣੀਆਂ, ਭਾਗਵਤ ਦੇ ਸਪਤਾਹ ਆਦਿਕ ਦੀ ਨਕਲ ਕਰ ਕੇ ਖ਼ਾਸ ਸਮੇਂ ਦੇ ਅੰਦਰ ਭੋਗ ਪਾਉਂਦੇ ਹਨ ਅਰ ਕਲਸ਼, ਨਾਲੇਰ, ਦਿਨ ਨੂੰ ਦੀਪਕ ਆਦਿਕ ਰਖਦੇ ਹਨ, ਅਰ ਪਾਠ ਦੀ ਉਜਰਤ ਮੁਕੱਰਰ ਕਰਦੇ ਹਨ, ਓਹ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਤੋਂ ਅਨਜਾਣ ਹਨ।**

"ਅਖੰਡ ਪਾਠ ਦੀ ਰੀਤੀ ਸਤਿਗੁਰਾਂ ਦੇ ਸਮੇਂ ਨਹੀਂ ਸੀ। 'ਵ੍ਰਿੱਧ ਦਲ' (ਬੁੱਢਾ ਦਲ) ਨੇ ਏਹ ਮਰਜਾਦਾ ਤੋਰੀ ਹੈ। ਕਾਰਨ ਏਹ ਹੋਇਆ ਕਿ ਭਾਰੀ ਕਾਰਜ ਦੇ ਅਰੰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਜਦ ਜ਼ਰੂਰਤ ਹੋਈ, ਤਦ ਬਹੁਤੇ ਪ੍ਰੇਮੀ ਸਿੰਘ ਮਿਲ ਕੇ ਅਖੰਡ ਪਾਠ ਕਰ ਕੇ ਭੋਗ ਪਾਉਂਦੇ ਅਰ ਆਵਾਜ਼ਾ (ਹੁਕਮ) ਲੈ ਕੇ ਚੜ੍ਹਾਈ ਕਰਦੇ।"

ਉਪਰੋਕਤ ਹਵਾਲੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਦੀ ਮਰਯਾਦਾ ਦੇ ਅਰੰਭ ਹੋਣ ਦਾ ਇਤਿਹਾਸਕ ਤੌਰ ਉਤੇ ਨਿਸਚਿਤ ਸਮਾਂ ਸਿਖ ਮਿਸਲਾਂ ਤੋਂ ਪਹਿਲਾਂ ਹੋਣ ਦਾ ਅਨੁਮਾਨ ਹੈ। ਇਹ ਉਹ ਸਮਾਂ ਸੀ ਜਦ ਸਿਖਾਂ ਉਤੇ ਅਤਿ ਦਾ ਕਹਿਰ ਵਾਪਰ ਰਿਹਾ ਸੀ। ਓਦੋਂ ਸਿੱਖ ਪੰਜਾਬ ਦੇ ਜੰਗਲਾਂ, ਛੰਭਾਂ ਤੇ ਪਹਾੜੀ ਘੁਰਨਿਆਂ ਵਿਚ ਵੈਰੀ ਦੀ ਅੱਖ ਤੋਂ ਪਰੱਖੇ ਤੇ ਮਾਰ ਤੋਂ ਦੂਰ, ਦਿਨ ਕੱਟਦੇ; ਪਰੰਤੂ, ਲੋੜ ਪੈਣ ਉਤੇ ਜ਼ਾਲਮਾਂ ਨੂੰ ਸੋਧਣ ਲਈ ਜਥੇਬੰਦ ਹੋ ਕੇ ਪੰਜਾਬ ਦੇ ਮੈਦਾਨਾਂ ਵਿਚ ਬਾਜਾਂ ਵਾਂਗ ਆ ਪੈਂਦੇ ਤੇ ਸੂਰਮਿਆਂ ਵਾਂਗ ਜੂਝਦੇ। ਇਹ ਜਥੇਬੰਦੀਆਂ ਹੀ ਪਿਛੋਂ ਆ ਕੇ ਬਾਰ੍ਹਾਂ ਮਿਸਲਾਂ ਦੇ ਨਾਵਾਂ ਨਾਲ ਪ੍ਰਗਟ ਤੇ ਪ੍ਰਸਿੱਧ ਹੋਈਆਂ।

ਐਸੇ ਬਿਖੜੇ ਸਮੇਂ ਵਿਚ ਇਹਨਾਂ ਸਿੱਖ ਸੂਰਮਿਆਂ ਨੂੰ ਆਪਣੇ ਆਤਮਕ ਗੁਰੂ—

ਸ੍ਰੀ ਗੁਰੂ ਗ੍ਰੰਥ ਸਾਹਿਬ—ਦੇ ਦਰਸ਼ਨ ਦੀਦਾਰਿਆਂ ਤੇ ਪਾਠ ਕਰਨ ਜਾਂ ਸੁਣਨ ਦੀ ਲੋੜ ਪੈਂਦੀ ਸੀ। ਪਰੰਤੂ, ਉਸ ਸਮੇਂ ਹੱਥ-ਲਿਖਤ ਗੁਰਬਾਣੀ ਦੇ ਗੁਟਕੇ ਤੇ ਪਵਿੱਤਰ ਬੀੜਾਂ, ਟਾਵੀਆਂ ਟਾਵੀਆਂ ਤੇ ਖ਼ਾਸ ਖ਼ਾਸ ਥਾਵਾਂ ਤੋਂ ਪ੍ਰਾਪਤ ਹੋ ਸਕਦੀਆਂ ਸਨ। ਵਿਰਲੇ ਟਾਵੇਂ—ਨਿਰਮਲੇ, ਉਦਾਸੀ ਮਹਾਤਮਾਂ ਦੇ ਡੇਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਭੋਰਿਆਂ ਜਾਂ ਗੁਪਤ ਅਸਥਾਨਾਂ ਵਿਚ ਸਾਂਭ ਕੇ ਰਖੇ ਮਿਲਦੇ ਸਨ। ਇਹ ਨਿਰਮਲੇ ਸੰਤ, ਉਦਾਸੀ ਸਾਧੂ ਜਾਂ ਹੋਰ ਧਰਮੀ ਲੋਕ, ਧਰਮ ਤੇ ਦੇਸ਼ ਤੋਂ ਜੂਝਣ ਵਾਲੇ ਸੂਰਮੇ ਸਿੰਘਾਂ ਨੂੰ ਵੇਲੇ-ਕੁਵੇਲੇ ਰਾਤ-ਬਰਾਤੇ ਜੰਗਲਾਂ ਵਿਚ ਜਾ ਕੇ ਮਿਲਦੇ, ਰਸਦਾਂ ਪਹੁੰਚਾਂਦੇ, ਹੋਰ ਸੇਵਾ ਸਹਾਇਤਾ ਕਰਦੇ ਅਤੇ ਦੇਸ ਵਿਚ ਹੋ ਰਹੇ ਅੱਤਿਆਚਾਰਾਂ ਦੀਆਂ ਦਾਸਤਾਨਾਂ ਤੇ ਨਵੀਆਂ ਵਾਪਰੀਆਂ ਘਟਨਾਵਾਂ ਤੋਂ ਜਾਣੂ ਕਰਾ ਆਉਂਦੇ।

ਜੰਗਲਾਂ, ਬੀਆਬਾਨਾਂ ਵਿਚ ਸਿਰ ਤਲੀ ਉਤੇ ਧਰ ਕੇ ਵਿਚਰਨ ਵਾਲੇ ਇਹ ਸਿੰਘ ਇਹਨਾਂ ਭਲੇ ਪੁਰਸ਼ਾਂ ਤੋਂ ਪੁੱਛ ਕੇ ਟੋਹਾਂ ਲਾਂਦੇ ਰਹਿੰਦੇ ਕਿ ਕਿਹੜੇ ਜਥੇ ਤੋਂ, ਕਿਹੜੇ ਅਸਥਾਨ ਅਥਵਾ ਕਿਹੜੇ ਡੇਰੇ ਤੋਂ, ਕਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਦਰਸ਼ਨ ਦੀਦਾਰ ਤੇ ਪਾਠ ਲਈ ਮਿਲ ਸਕਦੀ ਹੈ। ਪਤਾ ਲੱਗਣ ਉੱਤੇ ਇਹ ਧਰਮ ਪਰਮਾਰਥ ਦੇ ਲੋੜਵੰਦ ਸਿੰਘ, ਸੂਫੀ ਫ਼ਕੀਰਾਂ ਦਾ ਭੇਸ ਬਦਲ ਕੇ ਤੁਰ ਪੈਂਦੇ ਅਤੇ ਜਦੋਂ ਕਿਤਿਓਂ ਹਥ-ਲਿਖਤ ਪਵਿੱਤਰ ਬੀੜ ਪ੍ਰਾਪਤ ਹੋਣ ਦਾ ਅਵਸਰ ਬਣ ਜਾਂਦਾ ਤਾਂ ਨੇੜੇ ਤੇੜੇ ਦੇ ਸਾਰੇ ਖ਼ਾਲਸੇ ਨੂੰ ਖ਼ਬਰ ਕਰ ਦਿੱਤੀ ਜਾਂਦੀ। ਕਿਤੇ ਇੱਕ ਥਾਂ ਉਤੇ ਇਹ ਖ਼ਾਲਸਾ ਇਕੱਤ੍ਰ ਹੁੰਦਾ ਅਤੇ ਇਕ-ਚਿੱਤ, ਇਕ-ਰਸ ਅਲਪ-ਅਹਾਰ ਕਰ ਕੇ, ਪੂਰਨ ਸ਼ਰਧਾ ਨਾਲ, ਬਿਨਾਂ ਰੰਚਕ-ਮਾਤ੍ਰ ਖੰਡਨ ਕੀਤੇ ਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦਾ ਪਾਠ ਕਰਨ, ਸੁਣਨ ਦੀ ਪ੍ਰਤੱਗਿਆ ਕਰ ਲਈ ਜਾਂਦੀ, ਓਥੋਂ ਹੀ ਇਸ ਸੁਭਾਗ ਅਵਸਰ ਦਾ ਨਾਮ 'ਅਖੰਡ ਪਾਠ' ਰੱਖਿਆ ਗਿਆ। ਏਥੋਂ ਹੀ ਸ੍ਰੀ ਅਖੰਡ ਪਾਠ ਕਰਨ ਦੀ ਮਰਯਾਦਾ ਦਾ ਅਰੰਭ ਹੋਇਆ।

### ਪਹਿਲਾ ਅਖੰਡ ਪਾਠ

ਗਿਆਨੀ ਗਿਆਨ ਸਿੰਘ ਜੀ ਨੇ *ਪੰਥ ਪ੍ਰਕਾਸ਼* ਵਿਚ ਲਿਖਿਆ ਹੈ ਕਿ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਜਦ ਅਬਦਾਲੀ ਦੇ ਹਮਲੇ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦੋਬਾਰਾ ਅਰੰਭ ਕੀਤੀ ਤਾਂ ਖਾਲਸੇ ਵੱਲੋਂ ਪਹਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕੀਤਾ ਗਿਆ।

ਅੱਜ ਸਿੱਖ ਲਈ ਅਖੰਡ ਪਾਠ ਭਾਵੇਂ ਇਕ ਆਮ ਮਰਯਾਦਾ ਤੇ ਰਸਮ ਜਿਹੀ ਬਣ ਗਈ ਹੈ; ਪਰੰਤੂ, ਓਦੋਂ ਇਕ ਮਜਬੂਰੀ, ਲਾਚਾਰੀ ਕਰਕੇ, ਸ਼ੁੱਧ ਹਿਰਦੇ ਨਾਲ ਥੋੜੇ ਤੋਂ ਥੋੜੇ ਸਮੇਂ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦਾ ਅਖੰਡ (ਲਗਾਤਾਰ) ਪਾਠ ਕਰ ਕੇ ਜਾਂ ਸੁਣ ਕੇ ਇਸ ਪਾਠ ਨੂੰ ਅਨੁਭਵੀ, ਆਤਮਿਕ ਗਿਆਨ ਪ੍ਰਾਪਤ ਕਰਨ ਦਾ ਵਸੀਲਾ ਬਣਾਇਆ ਜਾਂਦਾ ਸੀ। ਨਾ ਸਮੇਂ ਦੀ ਪਾਬੰਦੀ ਸੀ, ਨਾ ਮਹਜ਼ ਰਸਮ ਦੀ।

ਉਪਰੋਕਤ ਵੀਚਾਰਾਂ ਤੋਂ ਇਹ ਗੱਲ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਓਦੋਂ ਬਾਣੀ ਦੇ ਅਖੰਡ ਪਾਠ ਨੂੰ ਪੂਰਨ ਸਤਿਕਾਰ ਤੇ ਸ਼ਰਧਾ ਨਾਲ, ਇੱਕ-ਚਿੱਤ ਹੋ ਕੇ ਕਰਨਾ ਅਤੇ ਗੁਰਬਾਣੀ ਰਾਹੀਂ ਸਤਿਗੁਰੂ ਜੀ ਵਲੋਂ ਕੀਤੀ ਆਗਿਆ ਨੂੰ ਸੱਤਿ ਸੱਤਿ ਕਰ ਕੇ ਮੰਨਣਾ ਹੁੰਦਾ ਸੀ। ਗੁਰਬਾਣੀ ਮੰਤ੍ਰ ਰੂਪ ਸਮਝ ਕੇ ਨਹੀਂ ਪੜ੍ਹੀ ਜਾਣੀ, ਸਗੋਂ, ਇਸ ਵਿਚ ਦੱਸੀ ਜੀਵਨ-ਜਾਚ

ਦੇ ਧਾਰਨੀ ਹੋਣਾ ਹੈ। ਵੇਖੋ, ਗੁਰਦੇਵ 'ਸੱਚ' ਨੂੰ ਕੇਵਲ ਦਿਮਾਗ਼ੀ ਤੌਰ ਉੱਤੇ ਜਾਣਨ ਨਾਲੋਂ ਵਧੇਰੇ ਜ਼ੋਰ 'ਸੱਚੇ ਆਚਾਰ' ਉਤੇ ਦੇਂਦੇ ਹਨ। ਅਖੰਡ ਪਾਠ ਜੰਮ ਜੰਮ ਕਰੋ, ਕਰਾਵੋ; ਪਰੰਤੂ ਉਸ ਮਰਯਾਦਾ ਤੇ ਰੀਤੀ ਅਨੁਸਾਰ, ਜੋ ਉਪਰ ਬਿਆਨ ਕੀਤੀ ਗਈ ਹੈ। ਰਸਮੀ ਤੌਰ ਤੇ ਪਾਠੀਆਂ ਪਾਸੋਂ ਪਾਠ ਕਰਾਉਣਾ; ਪਰੰਤੂ, ਆਪ ਨਾ ਸੁਣਨਾ, ਨਾ ਕਰਨਾ, ਨਾ ਵਿਚਾਰਨਾ ਅਤੇ ਨਾ ਹੀ ਮੰਨਣ ਕਰਨਾ ਜਾਂ ਦੂਰ-ਦੁਰਾਡਿਓਂ ਮਾਇਆ ਦੇ ਗੱਫੇ ਭੇਜ ਕੇ ਪਾਠ ਦੇ ਪੁੰਨ-ਫਲ ਦੀ ਆਸ ਰਖਣੀ, ਗੁਰੂ ਆਸ਼ੇ ਦੇ ਐਨ ਬਿਪਰੀਤ ਹੈ।

ਐ, ਗੁਰੂ ਸਵਾਰੇ, ਗੁਰੂ ਪਿਆਰੇ ਤੇ ਗੁਰੂ ਦੁਲਾਰੇ ਗੁਰ-ਸਿਖੋ! ਆਵੋ ਰਲ ਮਿਲ ਕੇ ਸੋਚੀਏ, ਵੀਚਾਰੀਏ ਕਿ ਗੁਰਬਾਣੀ ਦਾ ਪਾਠ ਤਾਂ ਹਰੇਕ ਗੁਰਦੁਆਰੇ ਵਿਚ ਹੁੰਦਾ ਹੈ; ਲੱਖਾਂ ਸਿੱਖ ਸ਼ਾਮ ਸਵੇਰੇ ਗੁਰਬਾਣੀ ਦਾ ਨਿਤਨੇਮ ਕਰਦੇ ਜਾਂ ਯਥਾ-ਸ਼ਕਤਿ ਬਾਣੀ ਪੜ੍ਹਦੇ-ਸੁਣਦੇ ਹਨ; ਕਿਤਨੇ ਉਪਦੇਸ਼ਕ, ਸਾਧੂ, ਸੰਤ, ਮਹਾਤਮਾ, ਗੁਰਬਾਣੀ ਦੀ ਵਿਆਖਿਆ ਕਰਦੇ ਅਤੇ ਸੰਗਤਾਂ ਨੂੰ 'ਤਾਰਦੇ' ਫਿਰਦੇ ਹਨ। ਗੁਰਪੁਰਬਾਂ ਤੇ ਹੋਰ ਖ਼ੁਸ਼ੀ-ਗ਼ਮੀ ਦੇ ਦਿਨ-ਦਿਹਾੜਿਆਂ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬੇਸ਼ੁਮਾਰ ਸਾਧਾਰਨ ਤੇ ਅਖੰਡ ਪਾਠ ਹੁੰਦੇ, ਦੀਵਾਨ ਸੱਜਦੇ ਅਤੇ ਕਥਾ ਵਖਿਆਨ ਹੁੰਦੇ ਹਨ; ਜੇ ਕਿਤੇ ਗੁਰਬਾਣੀ ਪੜ੍ਹਨ-ਸੁਣਨ ਤੇ ਗਾਇਨ ਕਰਨ ਵਾਲੇ ਇਨ੍ਹਾਂ ਸਾਰਿਆਂ ਗੁਰੂ ਕੇ ਸਿੱਖਾਂ ਵਿਚੋਂ, ਦਸਵਾਂ ਨਹੀਂ, ਸੌਵਾਂ ਨਹੀਂ, ਹਜ਼ਾਰਵਾਂ ਹਿੱਸਾ ਵੀ ਗੁਰੂ ਬਾਣੀ ਨੂੰ ਦਿਲੋਂ ਵਜੋਂ, ਗੁਰੂ ਜੀ ਦਾ ਆਤਮਿਕ ਰੂਪ ਸਮਝ ਕੇ, **ਇਸ ਵਿਚ ਦਸੇ ਅਮਰ ਸਿਧਾਂਤਾਂ ਨੂੰ ਮਨ, ਬਚ, ਕਰਮ ਕਰਕੇ ਅਪਣਾਅ ਸਕਦਾ ਤਾਂ ਸੰਸਾਰ ਦਾ ਨਕਸ਼ਾ ਅਵੱਸ਼ ਕੁਝ ਹੋਰ ਹੁੰਦਾ।** ਚੇਤੇ ਰਹੇ : ਪੂਰੀ ਮੱਤ ਦਾ ਤਾਂ ਪ੍ਰਕਾਸ਼ ਹੀ ਓਥੇ ਹੁੰਦਾ ਹੈ ਜਿਥੇ ਅਮਲ ਅਥਵਾ ਕਰਣੀ ਦੀ ਪ੍ਰਧਾਨਤਾ ਹੋਵੇ :

**ਜਹ ਕਰਣੀ, ਤਹ ਪੂਰੀ ਮਤਿ ॥**
**ਕਰਣੀ ਬਾਝਹੁ, ਘਟੇ ਘਟਿ ॥੩॥** *(ਸਿਰੀਰਾਗੁ ਮ: ੧, ਪੰਨਾ ੨੫)*

ਆਵੋ! ਸਰਬੱਤ ਸੰਗਤ ਰਲ ਕੇ ਗੁਰੂ ਬਾਬੇ ਦੇ ਚਰਨਾਂ ਵਿਚ ਜੋਦੜੀ ਕਰੀਏ ਕਿ ਦਾਤਾਰ ਪਾਤਸ਼ਾਹ, ਆਪੋਂ ਮਿਹਰੰਮਤ ਕਰ ਕੇ, ਸਾਨੂੰ 'ਗੁਰਮੁਖ'[1] ਬਣਾ ਲਵੇ, 'ਸੇਵਕ' ਬਣਾ ਲਵੇ, ਐਵੇਂ ਰਸਮੀ ਤੌਰ ਉਤੇ ਗੁਰਬਾਣੀ ਸੁਣਨ, ਮੰਨਣ ਤੇ ਪਠਨ ਪਾਠ ਵਾਲੇ ਬਿਉਹਾਰੀ, [2]ਬਹਿਰੂਪੀਏ ਤੇ ਠਗਾਊ ਸਿੱਖ ਹੀ ਨਾ ਬਣਾਵੇ। ਬਾਣੇ ਦੇ ਨਾਲ ਨਾਲ ਬਾਣੀ ਦੀ ਬਖ਼ਸ਼ਿਸ਼ ਵੀ ਕਰੇ! ਇਸ ਨਾਲ ਜਿਥੇ ਉਸ ਦੇ ਨਿਰਮਲ ਨਾਉਂ ਤੇ ਵਡੱਪਣ ਨੂੰ ਲਾਜ ਲਗਦੀ ਹੈ, ਉਥੇ ਸਾਨੂੰ ਵੀ ਇਹ ਸਾਡੀ ਮਨਮੁੱਖ-ਤਾਈ, ਅਕ੍ਰਿਤਘਣ ਬਣਾਉਂਦੀ ਹੈ, ਘੋਰ ਅਕ੍ਰਿਤਘਣ ਤੇ ਪਾਪੀ।

ਐ ਸਿੱਖ! ਤੈਨੂੰ ਵਾਸਤਾ ਈ ਸਿੱਖੀ ਪਿਆਰ (ਇਸ਼ਕ) ਤੇ ਸਤਿਗੁਰੂ ਬਾਬੇ ਦਾ, ਅਤੇ ਸੌਗੰਦ ਈ ਕਰਤਾਰ ਦੀ, ਕਿ—

**'ਨਾਨਕ' ਸੇ ਗਰ ਇਸ਼ਕ ਕੀਆ ਹੈ, ਤੋ ਇਸ਼ਕ ਕੀ ਤੌਹੀਨ ਨ ਕਰ।**
**ਯਾ ਤੋ ਬੇਹੋਸ਼ ਨ ਹੋ, ਹੋ ਤੋ ਫਿਰ ਨ ਹੋਸ਼ ਮੇਂ ਆ।**

---

1. ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥੪੦॥ *(ਦਖਣੀ ਓਅੰਕਾਰੁ, ਪੰਨਾ ੯੩੫)*
2. ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰਿ ਸਗਲੇ ਬਿਉਹਾਰੀ ॥੧॥ਰਹਾਉ ॥ *(ਗੂਜਰੀ ਮ: ੫, ਪੰਨਾ ੪੯੫)*

# ਅਲੌਕਿਕ ਵੈਸਾਖੀ

ਜੋ ਸਮਾਂ ਕਾਦਰ ਦੀ ਕੁਦਰਤ ਦੇ ਜ਼ਹੂਰ ਤੋਂ ਪਹਿਲਾਂ ਕੇਵਲ ਸ੍ਰੀ ਨਿਰੰਕਾਰ ਜੀ ਦੇ 'ਧੁੰਧੂਕਾਰ'[1] ਵਿਚ 'ਅਫੁਰ' ਸਮਾਇਆ ਹੋਇਆ ਸੀ, ਉਸ ਦਾ ਮੁਢ, [2]'ਕਰਤਾਰ' ਦੇ 'ਕੁੰਨ' ਕਹਿਣ ਜਾਂ 'ਉਦਕਰਖ' ਕਰਨ ਨਾਲ ਵਿਸੁਇਆਂ, ਚਸਿਆਂ, ਪਲਾਂ, ਘੜੀਆਂ, ਪਹਿਰਾਂ, ਥਿੱਤਾਂ, ਵਾਰਾਂ, ਮਾਹਾਂ, ਵਰ੍ਹਿਆਂ ਅਤੇ ਸ਼ਤਾਬਦੀਆਂ ਦੀ ਸਮੇਂ-ਵੰਡ ਵਿਚ ਬੱਝ ਗਿਆ। ਸਮੇਂ ਦੀ ਇਸ ਤੋਰ ਦੇ ਮੋਢੀਆਂ—ਚੰਦ ਤੇ ਸੂਰਜ—ਦੀ ਚਾਲ ਨਾਲ ਦਿਨ-ਦਿਹਾਰ ਤੇ ਤਿਉਹਾਰ ਜੋੜੇ ਤੇ ਮਨਾਏ ਜਾਣ ਲਗੇ। ਵੈਸਾਖੀ, ਵੈਸਾਖ ਦੇ ਮਹੀਨੇ ਦੀ ਸੰਕਰਾਂਤ ਅਥਵਾ ਇਸ ਦਾ ਪਹਿਲਾ ਦਿਨ ਹੈ। ਵੈਸਾਖ ਨਛੱਤਰ ਵਾਲੀ ਪੂਰਨਮਾਸ਼ੀ, ਜੋ ਸਤਾਈ ਨਛੱਤਰਾਂ ਵਿਚੋਂ ਸੋਲ੍ਹਵਾਂ ਨਛੱਤਰ ਹੈ, ਇਸ ਮਾਹ ਵਿਚ ਆਉਣ ਕਾਰਨ ਇਸ ਦੀ ਸੰਗਿਆ ਵੈਸਾਖ ਪੈ ਗਈ।

ਆਦਿ ਕਾਲ ਤੋਂ ਇਹ [3]'ਵੈਸਾਖ ਭਲਾ' ਹਰ ਸਾਲ ਨਿਯਤ ਸਮੇਂ ਆਉਂਦਾ ਰਿਹਾ ਹੈ ਅਤੇ ਬਨਸਪਤੀ ਪਤਝੜ ਦੀ ਕਰੂਪਤਾ ਉਪਰੰਤ ਨਵੀਆਂ ਪੱਤੀਆਂ ਤੇ ਕਰੂੰਬਲਾਂ ਦੀ ਸ਼ਕਲ ਵਿਚ ਨਵਾਂ ਵੇਸ (ਰੂਪ) ਧਾਰਦੀ ਤੇ ਮੌਲਦੀ ਰਹੀ ਹੈ। ਕਾਲ ਦੇ ਅਰੁਕਵੇਂ ਵੇਗ ਦਾ ਇਹ ਸਿਲਸਿਲਾ ਜਦ ਤਕ [4]'ਕਰਤਾਰ' 'ਆਕਰਖ ਕਰ ਕੇ' ਸਭ ਦਿਸਦੇ ਤੇ ਅਣਦਿਸਦੇ ਸੰਸਾਰ ਨੂੰ ਆਪਣੇ ਆਪ ਵਿਚ ਸਮੇਟ ਨਹੀਂ ਲੈਂਦਾ, ਜਾਰੀ ਰਹੇਗਾ।

ਜਿਵੇਂ ਰੁੱਤਾਂ ਦੀ ਬਦਲੀ ਨਾਲ ਬਨਸਪਤੀ ਵਿਚ ਪਤਝੜ ਆਉਣ ਦਾ ਨੇਮ ਹੈ, ਕੁਝ ਇਵੇਂ ਹੀ ਮਨੁੱਖੀ-ਮਨਾਂ ਦੀਆਂ ਕਿਆਰੀਆਂ ਵਿੱਚ ਵੀ ਇਹ ਵੀਰਾਨਾ-ਪਨ ਆਉਂਦਾ ਰਹਿੰਦਾ ਹੈ। ਜਦ ਜਦ ਵੀ ਮਨੁੱਖ ਵਿੱਚ ਈਰਖਾ, ਦਵੈਖ, ਹਉਮੈ, ਸਵਾਰਥ, ਜਬਰ, ਤਅੱਦੀ ਅਤੇ ਹਿੰਸਕ ਰੁੱਚੀਆਂ ਵਧੀਆਂ ਤੇ ਮਨਾਂ ਦੇ ਸਦਗੁਣਾਂ ਦੀ ਰਮਣੀਕ ਫੁਲਵਾੜੀ ਔਗੁਣਾਂ ਦੇ ਉਦਿਆਨ (ਬਨ) ਵਿਚ ਬਦਲੀ, ਤਾਂ ਓਦੋਂ ਓਦੋਂ ਮਨੁੱਖਤਾ ਦੀ ਬਹੁੜੀ ਕਰਨ ਲਈ ਕਰਤਾਰ ਨੇ ਤ੍ਰੁੱਠ ਕੇ, ਕਿਸੇ ਨਿਵਾਜੇ-ਵਿਅਕਤੀ ਨੂੰ ਥਾਪੜਾ ਦੇ ਕੇ ਸੰਸਾਰ ਉਤੇ ਭੇਜਿਆ,

---

1. ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥੧॥
*(ਮਾਰੂ ਮ: ੧, ਪੰਨਾ ੧੦੩੫)*
2. ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥ *(ਚੌਪਈ ਪਾ: ੧੦)*
3. ਵੈਸਾਖੁ ਭਲਾ ਸਾਖਾ ਵੇਸ ਕਰੇ॥ *(ਤੁਖਾਰੀ ਮ: ੧, ਪੰਨਾ ੧੧੦੮)*
4. ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਭਹੂੰ॥੧੩॥
*(ਕਬਿਯੋ ਬਾਚ ਬੇਨਤੀ, ਚੌਪਈ ਪਾ: ੧੦)*

ਜਿਸ ਨੇ ਪਿਆਰਾਂ ਤੇ ਉਪਕਾਰਾਂ ਦੀ ਛਹਿਬਰ ਲਾ ਕੇ, ਤੇ ਮਨੁੱਖ ਨੂੰ ਆਪੇ ਦੀ ਸੋਝੀ ਦੁਆ ਕੇ, ਉਸ ਦੀ ਮਨ-ਰੂਪੀ ਫੁਲਵਾੜੀ ਵਿਚ ਖੇੜੇ ਲਿਆਂਦੇ, ਜੀਵਨ-ਮਨੋਰਥ ਦੀਆਂ ਪੱਧਰਾਂ ਉਚਿਆਈਆਂ ਅਤੇ ਕਿਸੇ ਦਾ ਸੁਖ ਖੋਹ ਲੈਣ ਦੀ ਥਾਂ ਸੁਖ ਤੇ ਦਰਦ-ਵੰਡਾਉਣ ਵਿਚ 'ਘਣਾ ਅਨੰਦ' ਪ੍ਰਤੀਤ ਕਰਨ ਦਾ ਭੇਤ ਸਮਝਾਇਆ।

ਮਨੁੱਖੀ ਇਤਿਹਾਸ ਦੀ ਤੋਰ ਵਿੱਚ ਇਕ ਵੇਰ, ਇੱਕ ਸਮਾਂ ਅਜਿਹਾ ਵੀ ਆਇਆ, ਜਦ ਇਸ ਦਾ ਜੀਵਨ ਏਥੋਂ ਤਕ ਨਿੱਘਰ ਗਿਆ ਕਿ ਰਾਜੇ ਜੋ ਪਰਜਾ ਦੇ ਰਾਖੇ ਤੇ ਸੇਵਕ ਸਨ, [1]ਸ਼ੀਂਹ ਵਾਂਗੂ ਖ਼ੂੰਖ਼ਾਰ ਹੋ ਗਏ ਤੇ 'ਮੁਕੱਦਮ' ਕੁੱਤਿਆਂ ਵਾਂਗ ਲੋਭੀ। [2]ਵਾੜ ਹੀ ਖੇਤ ਨੂੰ ਖਾਣ ਲਗੀ। [3]ਪਰਜਾ ਗਿਆਨ-ਹੀਣ ਹੋ ਦੂਜਿਆਂ ਦੇ ਹੱਕ ਉਤੇ ਛਾਪਾ ਮਾਰ 'ਮੁਰਦਾਰ' ਖਾਣ ਵਿਚ ਰੁੱਝ ਗਈ। [4]ਸੱਚ ਦਾ ਕਾਲ ਪੈ ਗਿਆ; ਤੇ ਹਰ ਪਾਸੇ ਕੂੜ ਦੀ ਪ੍ਰਧਾਨਤਾ ਹੋ ਗਈ, ਅਤੇ [5]ਨਿਆਂ-ਦਾਤੇ ਕਾਜ਼ੀ, ਵੱਢੀਆਂ ਲੈ ਕੇ ਹੱਕ-ਇਨਸਾਫ਼ ਦਾ ਖ਼ੂਨ ਕਰਨ ਲੱਗੇ। ਧਾਰਮਕ ਆਗੂਆਂ ਨੇ ਸੱਚ-ਧਰਮ ਦੀ 'ਇਕਾਈ' ਨੂੰ ਸਮਝਣ-ਸਮਝਾਉਣ ਦੀ ਥਾਂ, ਆਪਣੇ ਆਪਣੇ ਅਨੁਯਾਈਆਂ ਦੇ ਲਾਉ-ਲਸ਼ਕਰਾਂ ਸਮੇਤ ਖਹਿ ਖਹਿ ਮਰਨ-ਮਾਰਨ ਨੂੰ ਹੀ ਸਵਾਬ (ਪੁੰਨ) ਸਮਝ ਲਿਆ। ਗੱਲ ਕੀ, ਲੋਭ-ਲਹਿਰ ਦੀ ਤਿੱਖੀ ਮਾਰ ਹੇਠ ਆਈ ਮਨੁੱਖੀ-ਮਨਾਂ ਦੀ ਫੁਲਵਾੜੀ ਦਾ, ਕੋਈ ਵਿਰਲਾ ਬੂਟਾ ਹੀ ਹਰਿਆ ਦਿੱਸਣ ਲੱਗਾ। ਹਰ ਪਾਸੇ ਵਰਤ ਰਹੇ ਸਹਿਮ, ਸੋਗ, ਤ੍ਰਿਸ਼ਨਾ, ਹਉਮੈ ਅਤੇ ਲੁਟ-ਖਸੁਟ ਦੇ ਕਾਰਨ ਸੰਸਾਰ ਵਿਚ ਇਕ ਭਿਆਨਕ ਕੁਹਰਾਮ ਮੱਚ ਰਿਹਾ ਸੀ।

ਆਖ਼ਰ, ਪੀੜਤ ਲੋਕਾਈ ਦੀ ਪੁਕਾਰ ਪ੍ਰਭੂ ਪਿਤਾ ਦੇ ਦਰ ਪੁੱਜੀ। ਉਹ ਤ੍ਰੁੱਠਿਆ ਤੇ ਉਸ ਨੇ ਆਪਣੀ ਮੇਹਰ ਨੂੰ 'ਨਿਰੰਕਾਰੀ ਨਾਨਕ' ਦੇ ਰੂਪ ਵਿਚ ਮੂਰਤੀਮਾਨ ਕੀਤਾ, ਜਿਨ੍ਹਾਂ ਨੇ ਕੂੜ ਦੀ ਪਾਲ (ਕੰਧ) ਨੂੰ ਤੋੜ ਕੇ, ਸਚਿਆਰੇ ਬਣਨ ਹਿਤ, ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿਚ ਚੱਲਣ ਦੀ ਵਿਧੀ ਸਮਝਾਈ। ਸੱਚੀ ਟਕਸਾਲ ਵਿਚ ਮਨੁੱਖੀ-ਚਲਣ ਨੂੰ ਘੜਨ ਹਿਤ ਇਕ ਨਹੀਂ, ਸਗੋਂ ਨੌਂ ਜਾਮੇ ਬਦਲੇ।

ਇਕ ਓਅੰਕਾਰ ਦੇ ਆਸ਼ਕ ਤੇ ਉਪਾਸ਼ਕ, ਨਿਰੰਕਾਰੀ ਬਾਬੇ ਦਾ ਦਾਈਆ ਤੇ ਦਾਅਵਾ ਸੀ ਕਿ ਘਰ ਘਰ ਵਿਚ [6]ਧਰਮਸਾਲ ਹੋਵੇਗੀ, ਜਿੱਥੇ ਸਦ ਵਸੋਵਾ (ਵੈਸਾਖੀ, ਨੌ-ਰੋਜ਼, ਚਾਵ੍ਹਾਂ-ਮਲ੍ਹਾਰਾਂ ਦਾ ਦਿਨ) ਦੀਆਂ ਖ਼ੁਸ਼ੀਆਂ ਹੋਣਗੀਆਂ।

ਸਮਾਂ ਬੀਤਦਾ ਗਿਆ, ਵੈਸਾਖੀ ਆਉਂਦੀ ਤੇ ਜਾਂਦੀ ਰਹੀ। ਬਾਬੇ ਦੇ ਸਾਦਿਕ ਸਿੱਖਾਂ ਦੇ ਘਰ, ਧਰਮਸਾਲਾਂ ਵਿਚ ਬਦਲ ਗਏ, ਹਰੀ-ਕੀਰਤਨ ਦੀਆਂ ਧੁਨੀਆਂ ਉੱਠਣ 'ਤੇ ਗੂੰਜਾਂ ਪੈਣ ਲੱਗੀਆਂ, ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ ਸਮਝਿਆ ਜਾਣ ਲੱਗਾ ਅਤੇ ਨਾਮ ਜਪਣ, ਧਰਮ ਦੀ ਕਿਰਤ ਦੇ ਨਾਲ ਨਾਲ ਵੰਡ ਕੇ ਛਕਣ ਦੀ ਮਰਯਾਦਾ ਪਰਪੱਕ ਹੁੰਦੀ ਗਈ।

---

1. ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥੨॥(੨੨) *(ਮ: ੧, ਮਲਾਰ ਕੀ ਵਾਰ, ਪੰਨਾ ੧੨੮੮)*
2. ਰਾਜੇ ਪਾਪ ਕਮਾਵਦੇ, ਉਲਟੀ ਵਾੜ ਖੇਤ ਕੋ ਖਾਈ॥ *(ਭਾ: ਗੁ: ਵਾਰ ੧-੩੦)*
3. ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥੨॥(੧੧) *(ਮ: ੧, ਆਸਾ ਕੀ ਵਾਰ)*
4. ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ॥੧॥(੧੧) *(ਮ: ੧, ਆਸਾ ਕੀ ਵਾਰ)*
5. ਕਾਜ਼ੀ ਹੋਏ ਰਿਸ਼ਵਤੀ ਵਢੀ ਲੈ ਕੇ ਹੱਕ ਗਵਾਈ॥ *(ਭਾ: ਗੁ: ਵਾਰ ੧-੩੦)*
6. ਘਰ ਘਰ ਅੰਦਰਿ ਧਰਮਸਾਲ, ਹੋਵੈ ਕੀਰਤਨੁ ਸਦਾ ਵਿਸੋਆ॥ *(ਵਾਰ ੧-੨੭)*

ਹਰੇਕ ਘਰ ਦਾ ਲੰਗਰ, ਗੁਰੂ ਕੇ ਲੰਗਰ ਵਿਚ ਬਦਲ ਗਿਆ। ਪਰੰਤੂ, ਅਜੇ ਉਹ ਅਨੋਖੀ, ਅਲੌਕਿਕ ਵੈਸਾਖੀ ਆਉਣੀ ਸੀ ਜਿਸ ਦੀ ਆਮਦ ਵਿਚ ਇੰਨਾ ਵੱਡਾ ਤ੍ਰੌਦਦ ਕੀਤਾ ਜਾ ਰਿਹਾ ਸੀ।

ਆਖ਼ਰ, ਮਨੁੱਖ ਦੇ ਸੁਭਾਗ ਨੂੰ ਉਹ ਅਲੌਕਿਕ ਵੈਸਾਖੀ ਆ ਗਈ, ਜਦ ਮਨੁੱਖ-ਆਚਰਨ ਦੇ ਓਸ ਮਹੱਲ ਦੀ ਸੰਪੂਰਨਤਾ ਹੋਣੀ ਸੀ, ਜਿਸ ਦੀ ਬੁਨਿਆਦ, ਅਰਸ਼ੀ ਨਾਨਕ ਨੇ ਰਾਵੀ ਦੇ ਬੇਲਿਆਂ, ਸੁਮੇਰ ਪਰਬਤ ਦੀਆਂ ਬਿਖਮ ਘਾਟੀਆਂ, ਅਰਬ ਦੇ ਮਾਰੂ-ਥਲਾਂ ਅਤੇ ਭਿਆਨਕ ਜੰਗਲਾਂ-ਬੀਆਬਾਨਾਂ ਵਿਚ ਧੁਰੋਂ-ਆਈ ਬਾਣੀ ਨੂੰ, ਕਿਸੇ ਵਜਦ ਤੇ ਵਿਸਮਾਦ ਵਿਚ ਅਜਿਹੇ ਅਰਸ਼ੀ ਗੀਤ ਗਾਉਂਦਿਆਂ ਗਾਉਂਦਿਆਂ ਰੱਖੀ ਸੀ—

(੧) **ਹਰਿ ਬਿਨੁ ਜੀਉ ਜਲਿ ਬਲਿ ਜਾਉ ॥**
**ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ ॥੧॥ਰਹਾਉ॥**
*(ਸਿਰੀਰਾਗੁ ਮ: ੧, ਪੰਨਾ ੧੪)*

(੨) **ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥੫॥**
*(ਸਿਰੀਰਾਗੁ ਮ: ੧, ਪੰਨਾ ੬੨)*

(੩) **ਸੰਸਾਰੁ ਰੋਗੀ, ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ ॥**
*(ਧਨਾਸਰੀ ਮ: ੧ ਛੰਤ, ਪੰਨਾ ੬੮੭)*

(੪) **ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ ॥੧॥੧੪॥**
*(ਸਲੋਕ ਮ: ੧, ਆਸਾ ਕੀ ਵਾਰ, ਪੰਨਾ ੪੭੦)*

(੫) **ਹਕੁ ਪਰਾਇਆ ਨਾਨਕਾ, ਉਸੁ ਸੂਅਰੁ ਉਸੁ ਗਾਇ ॥੨॥੭॥**
*(ਮ: ੧, ਮਾਝ ਕੀ ਵਾਰ, ਪੰਨਾ ੧੪੧)*

ਹਾਂ ਜੀ, ਜਿਸ ਦੀ ਆਮਦ ਲਈ ਬਾਬੇ ਨੇ ਪੰਜਵੇਂ ਤੇ ਨੌਵੇਂ ਜਾਮੇ ਵਿਚ ਅਦੁੱਤੀ ਸ਼ਹਾਦਤਾਂ ਦੇ ਜਾਮ ਪੀਤੇ ਅਤੇ ਫੇਰ, ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਬੱਧੀਆਂ ਅਤੇ ਭਗਤੀ ਤੇ ਸ਼ਕਤੀ ਦਾ ਸੁਮੇਲ ਕੀਤਾ ਸੀ।

ਨਿਰੰਕਾਰੀ ਬਾਬੇ[1] ਦੀ 'ਓਹਾ' ਜੋਤਿ ਤੇ 'ਸਾਈ' ਜੁਗਤਿ ਵਿਚ ਵਿਚਰਨ ਵਾਲੇ ਸ੍ਰੀ ਦਸਮੇਸ਼ ਜੀ ਨੇ ਇਸ ਵਾਰੀ ਸੰਗਤਾਂ ਨੂੰ ਉਚੇਚੇ ਸੱਦੇ ਭੇਜੇ ਕਿ ਉਹ ਵੈਸਾਖੀ ਸਮੇਂ ਹੁਮ ਹੁਮਾ ਕੇ ਸ੍ਰੀ ਅਨੰਦਪੁਰ ਪੁੱਜਣ। ਸੋ, ਦੇਸ਼ ਭਰ 'ਚੋਂ ਹਜ਼ਾਰਾਂ ਗੁਰੂ ਕੇ ਸਿੱਖ ਲੰਮੇ ਪੈਂਡੇ ਝਾਗਦੇ, ਗੁਰੂ-ਦਰਸ਼ਨਾਂ ਲਈ ਪੁੱਜੇ। ਸ੍ਰੀ ਅਨੰਦਪੁਰ ਵਿਖੇ ਇਸ ਵਾਰੀ ਵਿਸ਼ੇਸ਼ ਉਤਸ਼ਾਹ, ਉਮਾਹ ਤੇ ਰੌਣਕ ਸੀ।

ਆਖ਼ਰ, ਸੰਮਤ ੧੭੫੬ ਦੀ ਵੈਸਾਖੀ ਦੇ ਪਾਵਨ ਦਿਨ ਦੀ ਉਹ ਸੁਭਾਗ ਘੜੀ ਆਈ, ਜਦ ਮਾਨਵਤਾ ਦੀ ਜਿੱਤ ਦੀ ਜੈ-ਜੈਕਾਰ ਹੋਣੀ ਸੀ; ਜਦ ਇਕ, ਦੋ, ਤਿੰਨ ਦੀਆਂ ਵੰਡਾਂ ਤੇ ਵਿਤਕਰਿਆਂ ਦੇ ਸਭ ਆਈਨ ਮਨਸੂਖ਼ ਹੋਣੇ ਤੇ ਜੀਵਨ ਦੇ ਹਰ ਖੇਤਰ ਵਿਚ ਮਨੁੱਖੀ ਸਮਾਨਤਾ ਦਾ ਬੋਲ-ਬਾਲਾ ਹੋਣਾ ਸੀ; ਜਦ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਹੱਕੀ

1. ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
*(ਰਾਮਕਲੀ ਵਾਰ, ਸਤਾ ਬਲਵੰਡ, ਪੰਨਾ ੯੬੬)*

ਾਅਰੇ ਤੇ ਦੈਵੀ ਸਾਂਝੀਵਾਲਤਾ ਨੇ ਸਿਖਰ ਛੂਹਣੀ ਸੀ; ਜਦ 'ਮਾਨਸ ਕੀ ਜਾਤ ਸਬੈ ਏਕੈ ਹਿਚਾਨਬੋ' ਦਾ ਨਾਟਕ ਖੇਡਿਆ ਤੇ ਪਾਠ ਪੜ੍ਹਾਇਆ ਜਾਣਾ ਸੀ; ਜਦ ਪੂਰਨ ਮਨੁੱਖ ਾਲਸੇ ਨੇ ਜ਼ਹੂਰ ਵਿਚ ਆਉਣਾ ਸੀ, ਗੁਰੂ ਨੇ ਚੇਲਿਆਂ ਤੋਂ ਦੀਖਸ਼ਤ ਹੋਣਾ ਸੀ ਅਤੇ ਗਤੀ ਤੇ ਸ਼ਕਤੀ ਦਾ ਡੂੰਘਾ ਤੇ ਸਦੀਵੀ ਸੁਮੇਲ ਹੋਣਾ ਸੀ। ਇਨ੍ਹਾਂ ਦੈਵੀ ਕੀਮਤਾਂ ਤੋਂ ਸ਼ਨਾਂ ਜੀਵਨ ਥੋਥਾ, ਅਧੂਰਾ ਤੇ ਉਲਾਰ ਸੀ।

ਲਓ, ਵੇਖੋ; ਹੁਣ, ਇਸ ਅਦੁੱਤੀ ਨਾਟਕ ਦੇ ਖੇਡਣਹਾਰ—ਕਲਗੀਆਂ ਤੇ ਬਾਜਾਂ ਵਾਲੇ ਰਦੇਵ ਕਿਵੇਂ—੧੧ ਮਹੀਨੇ, ੧੧ ਦਿਨ ਤੇ ੧੧ ਘੜੀਆਂ ਏਕਾਂਤ, ਦੀਰਘ ਸੋਚ ਤੇ ੈਰਾਗਮਈ ਅਵਸਥਾ ਵਿਚ ਵਿਚਰਣ ਉਪਰੰਤ, ਨੰਗੀ ਸ੍ਰੀ ਸਾਹਿਬ ਹੱਥ ਵਿਚ ਫੜੀ, ਕਿਵੇਂ ਦਲਜ਼ੋਰ ਅਵਸਥਾ ਵਿਚ ਦੀਵਾਨ ਵਿਚ ਆਏ ਹਨ ਤੇ ਕਿਵੇਂ ਬੀਰ-ਰਸੀ ਤੇ ਕੜਕਵੀਂ ਾਵਾਜ਼ ਵਿਚ ਸਿੱਖਾਂ ਤੋਂ ਸਿਰਾਂ ਦੀ ਮੰਗ ਕੀਤੀ ਹੈ, ਅਤੇ ਉਹ ਵੀ ਬਿਨਾਂ ਕੋਈ ਕਾਰਨ ਸੱਸੇ। ਸਾਰੇ ਸੱਨਾਟਾ ਛਾ ਗਿਆ। ਸੰਗਤਾਂ ਹੱਕੀਆਂ-ਬੱਕੀਆਂ ਰਹਿ ਗਈਆਂ ਤੇ ਸੋਚਿਆ ਕ ਪਹਿਲੇ ਸਤਿਗੁਰਾਂ ਤਾਂ ਕਦੀ ਅਜਿਹਾ ਬਿਖਮ ਪਰਚਾ ਨਹੀਂ ਸੀ ਪਾਇਆ। ਜਿਹੜੇ ਸੱਖ, ਦਿਮਾਗੀ ਤੌਰ ਉਤੇ, ਜਿਤਨੇ ਵਧੇਰੇ ਸਿਆਣੇ ਸਨ, ਉਹ ਉਤਨੇ ਹੀ ਵਧੇਰੇ ਘਬਰਾਏ। ੀ ਗੁਰੂ ਜੀ ਨੇ ਜਲਾਲ ਵਿਚ ਆ ਕੇ, ਫੇਰ ਦੋ ਵੇਰ, ਸਿਰ ਦੀ ਮੰਗ ਦੁਹਰਾਈ। ਆਖ਼ਰ, ਾਹੌਰ ਦੇ ਭਾਈ ਦਯਾ ਰਾਮ ਜੀ (ਖੱਤਰੀ) ਨੇ ਗਲ ਵਿਚ ਪੱਲਾ ਪਾ ਕੇ ਜੋਦੜੀ ਕੀਤੀ, ਦਾਤਾ! ਇਹ ਸਿਰ ਤੇਰਾ ਹੈ, ਜਿਸ ਲੇਖੇ ਚਾਹੋ, ਲਾਵੋ ਤੇ ਸਫ਼ਲ ਕਰੋ।' ਗੁਰਦੇਵ ਉਸ ੂੰ ਨਾਲ ਦੀ ਠੇਰੀ ਉਤੇ ਲਗੇ ਤੰਬੂ ਵਿਚ ਲੈ ਗਏ। ਕੌਤਕ ਵਰਤਾਇਆ ਤੇ ਫੇਰ ਲਹੂ-ਭਿੱਜੀ ਤਲਵਾਰ ਹੱਥ ਵਿਚ ਲਈ ਆ ਕੜਕੇ ਤੇ ਕਿਹਾ ਕਿ ਇਕ ਹੋਰ ਸਿਰ ਦੀ ਲੋੜ ਹੈ। ਲਹੂ ਾਲ ਭਿੱਜੀ ਤਲਵਾਰ ਨੇ ਰਹਿੰਦਾ-ਖੂੰਹਦਾ ਸੰਸਾ ਵੀ ਕੱਢ ਦਿੱਤਾ ਕਿ ਸ਼ਾਇਦ ਸਤਿਗੁਰੂ ਜੀ ਦਾ ਭਾਵ ਸੱਚੀਂ-ਮੁੱਚੀਂ ਸਿਰ ਲੈਣ ਤੋਂ ਨਾ ਹੋਵੇ। ਸਤਿਗੁਰਾਂ ਦੀ ਇਸ ਦੂਜੀ ਲਲਕਾਰ ਦੇ ਉੱਤਰ ਵਿਚ ਭਾਈ ਧਰਮ ਚੰਦ (ਜੱਟ), ਤੀਜੀ ਦੇ ਭਾਈ ਹਿੰਮਤ ਰਾਏ (ਕਹਾਰ), ਚੌਥੀ ਦੇ ਭਾਈ ਮੁਹਕਮ ਚੰਦ (ਛੀਂਬੇ) ਅਤੇ ਪੰਜਵੀਂ ਦੇ ਭਾਈ ਸਾਹਿਬ ਚੰਦ (ਨਾਈ) ਨਿੱਤਰੇ। ਸਤਿਗੁਰੂ ਜੀ ਦੇ, ਹਰ ਵਾਰ, ਲਹੂ-ਭਿੱਜੀ ਤਲਵਾਰ ਲੈ ਕੇ ਦੀਵਾਨ ਵਿਚ ਆਉਣ ਨੇ, ਰੀਖਿਆ ਦੇ ਇਸ ਪਰਚੇ ਨੂੰ ਹਰ ਵਾਰੀ ਵਧੇਰੇ ਬਿਖਮ ਤੇ ਭਿਆਨਕ ਬਣਾ ਦਿੱਤਾ ਸੀ। ਂ, ਹੁਣ ਤਕ, ਦਿਲ ਹਾਰ ਜਾਣ ਵਾਲੇ ਸਿਦਕਹੀਨਾਂ ਦੇ ਖਿਸਕਣ ਦੇ ਕਾਰਨ, ਦੀਵਾਨ ਦੀ ਹਾਜ਼ਰੀ ਚੋਖੀ ਵਿਰਲੀ ਪੈ ਚੁੱਕੀ ਸੀ।

ਐਤਕੀਂ ਗੁਰਦੇਵ, ਪਹਿਲੇ ਵਾਂਗ ਸ਼ੀਘਰ ਹੀ ਹੋਰ ਸਿਰ ਮੰਗਣ ਲਈ, ਦੀਵਾਨ ਵਿਚ ਨਾ ਪਰਤੇ; ਸਗੋਂ, ਕੁਝ ਸਮੇਂ ਉਪਰੰਤ ਜਦ ਪਧਾਰੇ ਤਾਂ ਸੋਹਣੇ ਬਸਤਰਾਂ-ਸ਼ਸਤਰਾਂ ਨਾਲ ਸਜੇ, ਉਹ ਪੰਜ ਸਿੱਖ ਵੀ ਨਾਲ ਸਨ, ਜਿਨ੍ਹਾਂ ਨੇ ਬਿਨਾਂ ਕਿੰਤੂ ਕੀਤੇ ਜਾਂ ਇਹ ਪੁੱਛੇ ਦੇ ਕਿ ਸਿਰ ਕਿਉਂ ਤੇ ਕਾਹਦੇ ਲਈ ਚਾਹੀਦੇ ਹਨ, ਸੀਸ ਭੇਟ ਕੀਤੇ ਸਨ, ਆਪਾ ਵਾਰਿਆ ਸੀ। ਇਹ ਅਲੌਕਿਕ ਦ੍ਰਿਸ਼ ਵੇਖ, ਸਭ ਨੂੰ ਹੈਰਾਨੀ ਵੀ ਹੋਈ ਤੇ ਪਛਤਾਵਾ ਵੀ—ਜੁ ਉਹ ਸਤਿਗੁਰੂ ਨੂੰ ਸਿਰ ਭੇਟ ਕਰਨ ਵਿਚ ਕਿਉਂ ਪਿੱਛੇ ਰਹਿ ਗਏ! ਘਬਰਾ ਤੇ ਡਰ ਦੇ ਮਾਰੇ ਨੱਸੇ ਲੋਕ ਵੀ, ਜਿਵੇਂ ਜਿਵੇਂ ਉਨ੍ਹਾਂ ਨੇ ਇਹ ਨਵੀਂ ਸੋਅ ਸੁਣੀ, ਦੀਵਾਨ ਵਿਚ ਪਰਤ ਆਏ।

ਸਤਿਗੁਰੂ ਜੀ ਨੇ ਸਭ ਨੂੰ ਦਿਲਾਸਾ ਦਿਤਾ। ਖੰਡਾ, ਬਾਟਾ ਆਦਿ ਵਸਤਾਂ

ਮੰਗਵਾਈਆਂ। ਸ੍ਰੀ ਜਪੁਜੀ ਸਾਹਿਬ, ਜਾਪੁ ਸਾਹਿਬ ਆਦਿ [1]ਪੰਜ ਬਾਣੀਆਂ ਦਾ ਪਾਠ ਕਰਦਿਆਂ, ਵਿਧੀ ਸੰਯੁਕਤ ਅੰਮ੍ਰਿਤ ਤਿਆਰ ਕੀਤਾ, ਪੰਜ ਪ੍ਰਵਾਨਿਆਂ ਨੂੰ ਛਕਾਇਆ ਤੇ ਹਰੇਕ ਦੇ ਨਾਮ ਪਿਛੇ ਸਿੰਘ ਪਦ ਲਾਉਣ ਉਪਰੰਤ, ਕੁਝ ਇਸ ਭਾਵ ਦੇ ਸ਼ਬਦਾਂ ਨਾਲ ਸੰਬੋਧਨ ਕੀਤਾ :

"ਅੱਜ ਤੋਂ ਤੁਹਾਡਾ ਗੁਰੂ ਘਰ ਵਿਚ ਨਵਾਂ ਜਨਮ ਹੋਇਆ ਹੈ। ਪਿਛਲੀਆਂ ਜਾਤਾਂ, ਗੋਤਾਂ ਆਦਿ ਦੇ ਸਭ ਵਿਤਕਰੇ ਖ਼ਤਮ ਹੋਏ ਹਨ। ਅੱਜ ਤੋਂ ਤੁਸੀਂ 'ਵਾਹਿਗੁਰੂ ਜੀ ਕਾ ਖਾਲਸਾ', ਮੇਰੇ ਪਿਆਰੇ ਤੇ ਭਾਈ ਭਾਈ ਹੋ। ਸਦਾ, ਇਕ ਅਕਾਲ ਦੀ ਟੇਕ ਰਖਣੀ ਤੇ ਓਸੇ ਦੀ ਜਾਗਦੀ [2]ਜੋਤਿ ਨੂੰ ਜਪਣਾ, ਕਿਸੇ ਦੇਵੀ-ਦੇਵਤੇ, ਗੋਰ, ਮੜ੍ਹੀ, ਮੱਠ ਆਦਿ ਨੂੰ ਭੁੱਲ ਕੇ ਵੀ ਨਹੀਂ ਮੰਨਣਾ। ਹੁਣ ਤੋਂ ਤੁਸੀਂ [3]ਮੇਰਾ 'ਖ਼ਾਸ ਰੂਪ ਖ਼ਾਲਸਾ ਹੋ'। ਮੇਰੀ ਰਹਿਣੀ, ਮੇਰੇ ਕਰਨੀ, ਤੁਹਾਡੀ ਕਰਨੀ ਤੇ ਰਹਿਣੀ ਹੋਵੇਗੀ। ਗੁਰੂ ਸਦਾ ਅੰਗ ਸੰਗ ਹੋਵੇਗਾ; ਇਤਿਆਦਿ।"

[4]ਪ੍ਰੇਮ ਦੇ ਇਸ 'ਵਚਿੱਤਰ ਖੇਲ' ਵਿਚ ਇਕ ਹੋਰ ਅਤਿ ਅਲੌਕਿਕ ਝਾਕੀ ਓਦੋਂ ਵਾਪਰੀ ਜਦ ਅੰਮ੍ਰਿਤ-ਦਾਤਾ ਸ੍ਰੀ ਦਸਮੇਸ਼ ਜੀ ਨੇ ਗੋਡਿਆਂ ਪਰਨੇ ਹੋ, ਇਨ੍ਹਾਂ ਗੁਰੂ-ਰੂਪ ਹੋ ਚੁਕੇ ਪੰਜਾਂ ਪਿਆਰਿਆਂ ਅਗੇ, ਹੱਥ ਅੱਡ ਕੇ ਜਾਚਨਾ ਕੀਤੀ ਕਿ ਅੰਮ੍ਰਿਤ ਦੀ ਇਹ ਦਾਤਿ ਉਨ੍ਹਾਂ ਨੂੰ ਵੀ ਬਖ਼ਸ਼ੀ ਜਾਵੇ। ਸਤਿਗੁਰਾਂ ਦੇ ਇਸ ਅਦੁੱਤੀ ਕਰਤੱਵ ਨੇ ਸਭ ਦੇ ਨੇਤਰ ਸੱਜਲ ਕਰ ਦਿੱਤੇ। ਸਭ ਪ੍ਰੇਮ-ਮੁਗਧ ਹੋ ਗੁਰਦੇਵ ਦੇ ਚਰਨ-ਕੰਵਲਾਂ ਤੋਂ ਵਾਰਨੇ ਜਾਣ ਲਗੇ। ਕੌਣ ਬਿਆਨੇ, ਅਦੁੱਤੀ ਸਤਿਗੁਰੂ ਜੀ ਦੇ ਇਸ ਕਮਾਲ ਅਤੇ 'ਆਪੇ ਗੁਰ ਚੇਲਾ' ਹੋਣ ਦੇ ਲਾਸਾਨੀ ਫ਼ਲਸਫ਼ੇ ਤੇ ਪ੍ਰੀਤ-ਗੀਤ ਨੂੰ! ਭਾਈ ਨੰਦ ਲਾਲ ਜੀ ਨੇ ਸ਼ਾਇਦ ਕੁਝ ਅਜਿਹੇ ਦ੍ਰਿਸ਼ਾਂ ਤੋਂ ਹੀ ਪ੍ਰਭਾਵਤ ਹੋ; ਇਹ ਸ਼ੇਅਰ ਰਚੇ ਸਨ :

(ੳ) **ਤਾਲਬੋ ਮਤਲੂਬ ਗੁਰ ਗੋਬਿੰਦ ਸਿੰਘ।**[5]

(ਅ) **ਸਾਜਦੋ ਮਸਜੂਦ ਗੁਰ ਗੋਬਿੰਦ ਸਿੰਘ।**[6]

(ੲ) **ਦਿਲਿ ਆਸ਼ਕ ਬਅੰਦਕ ਫ਼ੁਰਸਤੇ, ਮਾਸ਼ੂਕ ਮੇ ਗਰਦਦ।**
**ਸਰਾ ਪਾ ਜਾਂ ਸ਼ਵਦ, ਹਰ ਕਸ, ਕਿ ਬਾ ਜਾਨਾਨਾ ਮੇ ਸਾਜ਼ਦ।**[7] *(ਗ਼ਜ਼ਲ ੨੧)*

---

1. ਪੁਰਾਤਨ ਇਤਿਹਾਸ ਵਿੱਚ ਇਹਨਾਂ ਬਾਣੀਆਂ ਦੀ ਗਿਣਤੀ ਵਧ ਘੱਟ ਤੇ ਵੱਖ ਵੱਖ ਹੈ। ਕਿਤੇ ਵੀ ਵਰਤਮਾਨ ਪੰਜਾਂ ਬਾਣੀਆਂ ਦੇ ਪੜ੍ਹੇ ਜਾਣ ਦਾ ਜ਼ਿਕਰ ਨਹੀਂ। ਸੋ, ਪੰਥਕ ਯਕਜਹਿਤੀ ਦਾ ਤਕਾਜ਼ਾ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਵਾਣਿਤ ਬਾਣੀਆਂ ਦਾ ਹੀ ਪਾਠ ਕੀਤਾ ਜਾਵੇ।
2. ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥
   ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥
   ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥
   ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ॥ *(ਸ੍ਰੀ ਦਸਮੇਸ਼ ਜੀ)*
3. ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮੈ ਹਉਂ ਕਰਉਂ ਨਿਵਾਸ॥ *(ਰਹਿਤਨਾਮਾ)*
4. ਉਲਟਾ ਖੇਲ ਪਿਰੰਮ ਦਾ, ਪੈਰਾਂ ਉਪਰਿ ਸੀਸੁ ਨਿਵਾਇਆ॥ *(ਭਾਈ ਗੁਰਦਾਸ, ਵਾਰ ੧, ਪੰਨਾ ੨੩)*
5. ਗੁਰਦੇਵ ਆਪ ਚਾਹੁਣ ਵਾਲੇ ਵੀ ਹਨ ਤੇ ਆਪੇ ਚਾਹੇ ਜਾਣ ਵਾਲੇ ਵੀ।
6. ਆਪ ਸਿਜਦਾ ਕਰਨ ਵਾਲੇ ਅਤੇ ਸਭ ਤੋਂ ਸਿਜਦਾ ਲੈਣ ਵਾਲੇ ਹਨ।
7. ਆਸ਼ਿਕ (ਪ੍ਰੇਮੀ) ਦਾ ਦਿਲ ਥੋੜੇ ਸਮੇਂ ਬਾਅਦ ਮਾਸ਼ੂਕ ਹੋ ਜਾਂਦਾ ਹੈ। ਜਿਹੜੇ ਪਿਆਰੇ ਨਾਲ ਪ੍ਰੇਮ ਕਰਦੇ ਹਨ ਉਹ ਸਿਰ ਤੋਂ ਪੈਰਾਂ ਤਕ ਓਸੇ ਦਾ ਰੂਪ ਹੋ ਜਾਂਦੇ ਹਨ।

(ਸ਼) ਆਸ਼ੁਫ਼ਤਾਇ ਆਨੇਮ ਕਿ ਆਸ਼ੁਫ਼ਤਾਇ ਮਾਸਤ।
ਮਾ ਸ਼ਾਹ ਨ ਦਾਨੇਮ, ਗਦਾ ਰਾ ਨ ਸ਼ਨਾਸੇਮ।[1] *(ਗ਼ਜ਼ਲ ੫੮)*

ਇਸੇ ਤਰ੍ਹਾਂ ਸ੍ਰੀ ਅਨੰਦਪੁਰ ਦੀ ਪਾਵਨ ਧਰਤੀ ਉਤੇ ਸੰਮਤ ੧੭੫੬ ਦੀ ਵੈਸਾਖੀ ਦੇ ਦਿਨ ਮਨੁੱਖ ਦੇ ਇਤਿਹਾਸ ਵਿਚ ਉਹ ਇਨਕਲਾਬ ਆਇਆ ਜੋ ਸੂਰਜ ਦੀ ਅੱਖ ਨੇ ਨਾ ਕਦੀ ਪਹਿਲੇ ਵੇਖਿਆ ਸੀ ਅਤੇ ਨਾ ਹੀ ਸ਼ਾਇਦ ਕਦੇ ਫੇਰ ਵੇਖੇ। ਪ੍ਰੇਮ ਦੀ ਇਸ ਅਲੌਕਿਕ ਖੇਡ ਦਾ ਭੇਤ ਓਦੋਂ ਖੁਲ੍ਹਿਆ ਜਦ ਗੁਰੂ ਜੀ ਦੇ ਇਕ ਇਕ ਸਿੰਘ ਨੇ ਸਵਾ ਸਵਾ ਲੱਖ ਨਾਲ ਟਾਕਰਾ ਕੀਤਾ। ਚਮਕੌਰ ਦੀ ਕੱਚੀ ਗੜ੍ਹੀ ਵਿਚ ਚਾਲੀ ਭੁੱਖੇ ਭਾਣੇ ਸਿੰਘਾਂ ਨੇ ਦਸ ਲੱਖ ਨਾਲ ਸਫ਼ਲ ਜੁਧ ਕੀਤਾ।[2] ਸ੍ਰੀ ਕਲਗੀਧਰ ਜੀ ਦੀ ਇਹ ਕਰਾਮਾਤ ਓਦੋਂ ਪ੍ਰਚੰਡ ਹੋ ਚਮਕੀ ਜਦ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਨੇ ਖੋਪਰੀਆਂ ਲੁਹਾ ਲਈਆਂ, ਬੰਦ ਬੰਦ ਕਟਵਾ ਲਏ, ਚਰਖੜੀਆਂ ਉਤੇ ਤੂੰਬਾ ਤੂੰਬਾ ਉਡਣਾ ਪਰਵਾਨ ਕਰ ਲਿਆ, ਬੱਚਿਆਂ ਨੂੰ ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਆਇਆ, ਪੂਰਾਂ ਦੇ ਪੂਰ ਪਰਵਾਨਿਆਂ ਨੇ ਖਿੜੇ ਮੱਥੇ ਸ਼ਹਾਦਤ ਦੇ ਜਾਮ ਪੀਤੇ, ਪਰੰਤੂ ੧੭੫੬ ਦੀ ਇਤਿਹਾਸਕ ਵੈਸਾਖੀ ਵਾਲੇ ਪਾਵਨ ਦਿਵਸ ਪ੍ਰਾਪਤ ਕੀਤੇ ਸਿੱਖੀ ਸਿਦਕ ਨੂੰ ਕੇਸਾਂ ਸਵਾਸਾਂ ਨਾਲ ਨਿਭਾਇਆ। ਸਾਰੇ ਸਿੱਖ-ਇਤਿਹਾਸ ਵਿਚ ਇਕ ਵੀ ਘਟਨਾ ਅਜਿਹੀ ਨਹੀਂ ਮਿਲਦੀ ਜਦ ਕਿਸੇ ਵੀ ਗੁਰੂ ਦੇ ਸਿੰਘ ਦਾ ਸਿਦਕ ਡੋਲਿਆ ਹੋਵੇ।

ਸਿੱਖੀ ਦੇ ਬ੍ਰਿਛ ਨੂੰ ਸਿਦਕ ਦੇ ਲੱਗੇ ਫਲ ਦੇ ਸਿੱਖਰ ਦਾ ਇਕ ਅਲੌਕਿਕ ਦ੍ਰਿਸ਼ ਓਦੋਂ ਨਜ਼ਰੀਂ ਆਉਂਦਾ ਤੇ ਅੱਖਾਂ ਨੂੰ ਚੁੰਧਿਆਉਂਦਾ ਹੈ ਜਦ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਗ੍ਰਿਫ਼ਤਾਰ ਕੀਤੇ ਗਏ ਸਤ ਸੌ ਤੋਂ ਵਧੀਕ ਸਿੰਘਾਂ ਦੇ, ਸੌ ਸੌ ਦੇ ਜਥੇ ਨੂੰ ਦਿੱਲੀ ਵਿਖੇ ਰੋਜ਼ ਕਤਲ ਕੀਤਾ ਜਾਂਦਾ ਸੀ। ਜਦ ਕਾਜ਼ੀ ਹਰੇਕ ਸਿੰਘ ਨੂੰ ਇਸਲਾਮ ਜਾਂ ਮੌਤ 'ਚੋਂ ਇੱਕ ਨੂੰ ਚੁਣਨ ਦੀ ਪੇਸ਼ਕਸ਼ ਕਰਦਾ ਤਾਂ ਕੀ ਮਜਾਲ ਜੋ ਤਸੀਹਾਂ ਨਾਲ ਵਾਲ ਵਾਲ ਵਿੰਨ੍ਹੇ, ਕਿਸੇ ਇੱਕ ਵੀ ਸਿੰਘ ਦੇ ਸਿਦਕ ਵਿਚ ਕਿਸੇ ਪਰਕਾਰ ਦੀ ਲਗ਼ਜ਼ਸ਼ (ਕਮਜ਼ੋਰੀ) ਆਈ ਹੋਵੇ। ਇਸ ਬਾਰੇ ਇਤਿਹਾਸਕਾਰ ਖ਼ਾਫ਼ੀ ਖ਼ਾਨ ਦੀ ਗਵਾਹੀ ਨੇ ਤਾਂ 'ਸਿੱਖੀ ਸਿਦਕ' ਨੂੰ ਉਹ ਉਜਾਗਰ ਕੀਤਾ ਹੈ ਕਿ ਵਰਤਮਾਨ ਜੁਗ ਦੇ ਸਿੱਖ ਗੱਭਰੂਆਂ ਦੀ ਸਿੱਖ ਰਹਿਤ ਮਰਯਾਦਾ ਵਿਚ ਪਰਪੱਕ ਨਾ ਰਹਿਣ ਦੀ ਅਰੁਚੀ ਨਾ-ਕੇਵਲ ਲੱਜਾ ਦਾ ਹੀ ਕਾਰਨ ਹੈ, ਸਗੋਂ ਨਾ-ਖਿਮਾ ਕੀਤੀ ਜਾਣ ਵਾਲੀ ਅਵੱਗਿਆ ਤੇ ਸਿੱਖਾਂ ਜਿਹੀ ਸਿਰਮੌਰ ਕੌਮ ਉਤੇ ਇਕ ਬਦ-ਨੁਮਾ ਧੱਬਾ ਵੀ। ਉਹ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਜੋ ਸਿੱਖ ਗ੍ਰਿਫ਼ਤਾਰ ਕੀਤੇ ਗਏ ਉਨ੍ਹਾਂ ਵਿਚ ਛੋਟੀ ਉਮਰ ਦਾ ਇਕ ਨਾਬਾਲਗ਼ ਬੱਚਾ ਵੀ ਸੀ। ਇਸ ਬੱਚੇ ਦੀ ਬੁੱਢੀ ਮਾਂ ਨੇ ਕਿਸੇ ਤਰ੍ਹਾਂ ਦਿੱਲੀ ਪੁੱਜ ਕੇ ਅਤੇ ਦੀਵਾਨ ਰਤਨਚੰਦ ਰਾਹੀਂ, ਇਹ ਕਹਿ ਕੇ ਕਿ ਉਸ ਦਾ ਨਾਬਾਲਗ਼ ਬੱਚਾ ਸਿੱਖ ਨਹੀਂ, ਜਿਵੇਂ ਕਿਵੇਂ, ਉਸ ਦੀ ਰਿਹਾਈ ਦਾ ਸ਼ਾਹੀ ਪਰਵਾਨਾ ਹਾਸਲ ਕਰ ਲਿਆ। ਜਿਸ ਦਿਨ ਤੇ ਜਿਸ ਸਮੇਂ ਉਹ ਬੀਰ ਬੱਚਾ ਕਤਲ ਹੋਣ ਲਈ ਅੱਗੇ ਵਧਿਆ, ਉਸ ਦੀ ਮਾਤਾ ਭੀੜ ਨੂੰ ਚੀਰਦੀ ਅਗੇ ਆਈ ਤੇ ਸੰਬੰਧਤ ਅਧਿਕਾਰੀ ਨੂੰ ਉਸ ਦੀ ਰਿਹਾਈ ਲਈ ਪ੍ਰਾਪਤ ਕੀਤਾ ਪਰਵਾਨਾ ਇਹ ਆਖ ਕੇ ਪੇਸ਼ ਕੀਤਾ ਕਿ ਉਸ ਦਾ ਬੱਚਾ

---

1. ਅਸੀਂ ਓਹਦੇ ਮਤਵਾਲੇ ਹਾਂ ਜੋ ਸਾਡੇ ਲਈ ਪਰੇਸ਼ਾਨ (ਮਤਵਾਲਾ) ਹੈ। ਪ੍ਰੇਮ ਦੀ ਇਸ ਖੇਡ ਵਿਚ ਨਾ ਕਿਸੇ ਨੂੰ ਬਾਦਸ਼ਾਹ ਜਾਣਦੇ ਹਾਂ, ਨਾ ਹੀ ਮੰਗਤਾ। (ਦੋਹੀਂ ਪਾਸੀਂ ਪ੍ਰੇਮ ਦੀ ਇਕੋ ਜਿਹੀ ਖਿੱਚ ਤੇ ਬੇਕਰਾਰੀ ਮੌਜਾਂ ਮਾਰਦੀ ਹੈ।)
2. ਗੁਰਿਸਨਾ ਚਿ ਕਾਰੇ ਕੁਨਦ ਚਹਲ ਨਰ॥ ਕਿ ਬਰ ਓ ਬਰਆਇਦ ਦਹਲਕ ਬੇਖ਼ਬਰ॥ *(ਜ਼ਫ਼ਰਨਾਮਾ)*

ਸਿੱਖ ਨਹੀਂ, ਐਵੇਂ ਗ਼ਲਤੀ ਨਾਲ ਸਿੱਖਾਂ ਵਿਚ ਫੜਿਆ ਗਿਆ ਹੈ। ਮਮਤਾ ਦੀ ਮਾਰੀ ਮਾਤਾ ਦੀ ਇਸ ਲਿਲਕੜੀ ਉਤੇ ਜਦ ਮੁਫ਼ਤੀ ਨੇ ਉਸ ਬੱਚੇ ਦੀ ਰਿਹਾਈ ਦਾ ਹੁਕਮ ਦੇ ਦਿੱਤਾ ਤਾਂ ਸ੍ਰੀ ਕਲਗੀਧਰ ਦੀ ਸਿੱਖੀ ਤੇ ਸਿਦਕ ਨੂੰ ਰਹਿੰਦੀ ਦੁਨੀਆ ਤਕ ਚਾਰ ਚੰਦ ਲਾਉਣ ਵਾਲਾ ਉਹ ਬਹਾਦਰ ਬੱਚਾ ਅੱਗੋਂ ਬੜੇ ਰੋਹ ਤੇ ਜਲਾਲ ਵਿਚ ਪੁਕਾਰ ਉਠਿਆ :

**ਮਾਦਰਮ ਦਰੋਗ ਮੇ ਗੋਇਦ। ਮਨ, ਬਦਿੱਲੋ ਜਾਨ, ਅਜ਼ ਮੋਅਤਕਿਦਾਂ।**
**ਵ ਫ਼ਿਦਾਯਾਨਿ, ਜਾਂ ਨਿਸਾਰਿ ਮੁਰਸ਼ਦਿ ਖ਼ੁਦਮ। ਮਰਾ ਜ਼ੂਦ ਬਾ ਰਫ਼ੀਕਾਨਿ ਮਨ ਰਸਾਨੇਦ।**

*(ਖ਼ਾਫ਼ੀ ਖ਼ਾਨ)*

[ਭਾਵਾਰਥ—ਮੇਰੀ ਮਾਂ ਝੂਠ ਬੋਲਦੀ ਹੈ (ਕਿ ਮੈਂ ਸਿੱਖ ਨਹੀਂ ਹਾਂ)। ਮੈਂ, (ਸ੍ਰੀ ਗੁਰੂ ਗੋਬਿੰਦ ਸਿੰਘ ਉਤੇ) ਈਮਾਨ ਰਖਣ ਵਾਲਿਆਂ ਅਤੇ ਆਪਣੇ ਮੁਰਸ਼ਦ (ਗੁਰੂ) ਤੋਂ ਜਿੰਦ ਵਾਰਨ ਵਾਲਿਆਂ ਵਿੱਚੋਂ ਹੀ ਇੱਕ ਹਾਂ। (ਇਸ ਲਈ) ਮੈਨੂੰ ਛੇਤੀ ਮੇਰੇ (ਸ਼ਹੀਦ ਹੋ ਚੁਕੇ) ਸਾਥੀਆਂ ਪਾਸ ਪਹੁੰਚਾ ਦਿਓ।]

ਕਿਉਂ ਜੀ, ਕੀ ਇਹ ਸਿੱਖੀ ਸਿਦਕ ਤੇ ਸਤਿਗੁਰਾਂ ਲਈ ਪ੍ਰੀਤ ਤੇ ਪ੍ਰਤੀਤ, ੧੭੫੬ ਦੀ, ਵੈਸਾਖੀ ਵਾਲੇ ਦਿਨ ਬਖ਼ਸ਼ੇ ਅੰਮ੍ਰਿਤ ਦੀ ਅਦੁੱਤੀ ਕਰਾਮਾਤ ਨਹੀਂ ? ਕੀ ਜੇ 'ਗੁਰੂ ਕੇ ਸਿੰਘਾਂ' ਨੂੰ ਆਪਣੇ ਅੰਮ੍ਰਿਤ-ਦਾਤੇ ਤੇ ਸਰਬੰਸ-ਦਾਨੀ ਸਤਿਗੁਰੂ ਉਤੇ ਨਾਜ਼ ਹੈ ਤਾਂ ਸ੍ਰੀ ਸਤਿਗੁਰੂ ਨੂੰ ਆਪਣੇ ਅਜਿਹੇ ਦੂਲੇ, ਸ਼ਹੀਦ ਸਿੰਘਾਂ ਉਤੇ ਘਟ ਮਾਣ ਹੈ ? ਗੁਰੂ ਤੇ ਸਿੱਖ ਦੀ ਇਸ ਦੁਵੱਲੀ, ਸਮਾਨ ਪ੍ਰੀਤ-ਖਿਚ ਨੂੰ ਵੇਖ ਕੇ ਹੀ ਭਾਈ ਗੁਰਦਾਸ ਜੀ (ਦੂਜੇ) ਬੇਸਾਖ਼ਤਾ ਪੁਕਾਰ ਉਠੇ ਸਨ :

**ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ।**

ਅਤੇ ਏਸੇ ਲਈ ਇਨ੍ਹਾਂ ਸਤਰਾਂ ਦੇ ਲੇਖਕ ਨੇ ਪੂਰੇ ਸਤਿਕਾਰ ਤੇ ਮਾਣ ਨਾਲ ਇਹ ਦਾਅਵਾ ਕੀਤਾ ਹੈ ਕਿ ਮਨੁੱਖ ਦੇ ਇਤਿਹਾਸ ਵਿਚ ਸੰਮਤ ੧੭੫੬ ਦੀ ਪਵਿੱਤਰ ਵੈਸਾਖੀ ਅਦੁੱਤੀ ਤੇ ਅਲੌਕਿਕ ਹੈ। ਏਸ ਦਿਨ ਓਸ ਪੂਰਨ ਮਨੁੱਖ-ਖ਼ਾਲਸੇ ਦੀ ਸਿਰਜਨਾ ਹੋਈ ਸੀ, ਜਿਸ ਦੇ ਦੈਵੀ ਕਰਤੱਵ—ਸੇਵਾ, ਸਿਮਰਨ ਤੇ ਕੁਰਬਾਨੀ—ਉਤੇ ਮਾਨਵਤਾ, ਸਦਾ ਸਦਾ ਜਿੰਨਾ ਵੀ ਨਾਜ਼ ਕਰੇ, ਥੋੜਾ ਹੈ।

ਅੱਜ ਦੇ ਸੁਭਾਗੇ ਦਿਨ ਮੇਰੀ ਗੁਰੂ-ਰੂਪ ਖਾਲਸੇ ਨੂੰ ਸਨਿਮਰ ਚੇਤਾਵਨੀ ਹੈ ਕਿ :

**ਗੋਬਿੰਦ ਗੁਰੂ ਕਾ ਖਾਲਸਾ ਤੂ, ਹੈ ਸ਼ਾਹੀਂ ਕੀ ਪਰਵਾਜ਼ ਤੇਰੀ।**
**ਹੱਕ-ਪਰਚਮ ਜੋ ਗੁਰੂ ਨਾਨਕ ਕਾ, ਤੁਝੇ ਕਸਮ ਹੈ ਵਿਸ਼ਵ ਝੁਲਾਨੇ ਕੀ।**

*(ਹਰਿਭਜਨ ਸਿੰਘ)*

**ਨੋਟ**—ਅਫ਼ਸੋਸ ਹੈ ਕਿ ਅਸੀਂ 'ਖੰਡੇ ਦੇ ਅੰਮ੍ਰਿਤ' ਦੀ ਅਸਲੀ ਕਰਾਮਾਤ ਨੂੰ ਵਿਸਾਰ ਕੇ ਅੱਜ-ਕੱਲ੍ਹ ਇਸ ਬੇਸੂਦ ਬਹਿਸ ਵਿਚ ਉਲਝ ਰਹੇ ਹਾਂ ਕਿ ਕਲਗੀਆਂ ਵਾਲੇ ਪਾਤਸ਼ਾਹ ਨੇ ਬੰਦੇ ਝਟਕਾਏ ਕਿ ਬੱਕਰੇ ? ਯਾਦ ਰੱਖੋ ਸਚੇ ਪਾਤਸ਼ਾਹ ਦਾ ਪ੍ਰੀਖਿਆ ਲਈ ਰੱਚਿਆ ਇਹ ਇਕ ਮਹਾਨ ਤੇ ਗੂਹਜ ਨਾਟਕ ਸੀ। ਜੋ ਕੁਝ ਤੰਬੂ ਦੇ ਪਰਦੇ ਵਿੱਚ ਹੋਇਆ, ਉਹ ਪਰਦੇ ਦੀ ਗੱਲ ਹੀ ਰਹਿਣੀ ਉੱਚਿਤ ਹੈ। ਇਤਿਹਾਸ ਇਕ ਗੱਲ ਦੀ ਸ਼ਾਹਦੀ ਭਰਦਾ ਹੈ ਅਤੇ ਜਜ਼ਬਾਤ ਦੂਜੇ ਪਾਸੇ ਦੀ ਗੱਲ ਕਰਦਾ ਹੈ। ਗੱਲ ਸਿੱਖਾਂ ਦੇ ਸਿਦਕ ਪਰਖਣ ਦੀ ਹੈ ਅਤੇ ਉਹ ਇਸ ਪਰਚੇ ਵਿਚ ਸੌ ਫ਼ੀ ਸਦੀ ਸਫਲ ਹੋਏ। ਸੋ, ਅੰਬ ਖਾਵੋ, ਐਵੇਂ ਰੁੱਖ ਗਿਣਨ ਦੇ ਵਾਦ-ਵਿਵਾਦ ਵਿੱਚ ਨਾ ਉਲਝੋ।

## ਸ੍ਰੀ ਦਸਮੇਸ਼ ਜੀ ਦੀ ਅਮਰ ਤੇ ਅਦੁੱਤੀ ਦੇਣ:

## 'ਖ਼ਾਲਸਾ'

ਗੁਰੂ ਅਕਾਲ ਪੁਰਖ ਸਤਿ ਹੈ, ਸੰਪੂਰਨ ਹੈ, ਸਰਬੱਗ ਹੈ; ਪਰੰਤੂ ਉਸ ਦੀ —ਉਸ 'ਕੁਲ' ਦੀ ਇਕ ਜੁਜ਼, ਅੰਸ਼ ਹੋਣ ਦੇ ਨਾਤੇ ਅਪੂਰਨ ਹੈ, ਅਲਪੱਗ ਹੈ। ਾਗਰ ਵਿਚ ਅਤੇ ਸੂਰਜ ਦੀ ਕਿਰਨ ਸੂਰਜ ਵਿਚ ਸਮਾ ਕੇ ਜੁਜ਼ ਤੋਂ ਕੁਲ ਨ ਲਈ ਸਦਾ ਪਰਬਲ ਇੱਛਾ ਤੇ ਤੀਬਰ ਉਮਾਹ ਰਖਦੀ ਹੈ, ਤਿਵੇਂ ਹੀ ਾ ਦੀ, ਆਪਣੇ ਅਸਲੇ ਜਾਂ ਕੇਂਦਰ ਵਿੱਚ ਸਮਾ ਕੇ ਪਰਮਾਤਮਾ ਹੋ ਨਿਬੜਨ ਕ ਸੁਭਾਵਕ ਤੇ ਅਜ਼ਲੀ ਲੋਚਾ ਹੈ। ਪਰੰਤੂ, ਸਿਰਜਣਹਾਰ ਦਾਤਾਰ ਦੀ ਰਚਨਾ ੱਤਰ ਹੈ ਕਿ ਇਨਸਾਨ, ਮਾਇਆ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਲੀ, ਨਿੰਦਾ, ਬਖੀਲੀ ਅਤੇ ਹਉਮੈ ਦੇ ਦੀਰਘ ਰੋਗਾਂ ਵਿਚ ਗ੍ਰਸਿਆ ਸੱਤ, , ਸਿਦਕ ਅਤੇ ਪਰਮਾਰਥ ਵਰਗੇ ਸਦ ਗੁਣ, ਜੋ ਇਸ ਨੂੰ ਅਪੂਰਨਤਾ, ਅਸੰਤੋਸ਼, ਧਿਕਾਰ ਦੇ ਖੱਡਿਆਂ ਵਿਚੋਂ ਕਢ ਕੇ, ਅਨੰਦ-ਭਰਪੂਰ ਪੂਰਨਤਾ ਵਾਲੀ ਥਿਰ ਚ ਲੈ ਜਾਣ ਦੇ ਜ਼ਾਮਨ ਹਨ, ਦੀ ਹੋਂਦ ਤੋਂ ਹੀ ਮੁਨਕਰ ਤੇ ਨਾਬਰ ਹੋ ਬਹਿੰਦਾ ਹੈ।

ਨੂੰ ਅੰਧਕਾਰ ਦੀ ਇਸ ਦੁਖੀ ਤੇ ਦੀਨ ਦਸ਼ਾ ਤੋਂ ਉਭਾਰਨ ਲਈ, ਪੀੜਤ ਪੁਕਾਰ ਜਦ ਜਦ ਧੁਰ ਦਰਗਾਹ ਪੁੱਜਦੀ ਹੈ ਤਾਂ ਇਸ ਬਚਿੱਤਰ ਖੇਡ ਦਾ ਤੁੱਠ ਕੇ, ਕਿਸੇ ਐਸੀ ਰੱਬੀ ਰੰਗ ਭਿੱਜੀ ਆਤਮਾ ਦੇ ਪ੍ਰਕਾਸ਼ ਦੀ ਲੋੜ ਅਨੁਭਵ ਪਿਆਰ, ਸ਼ੀਲ, ਸੰਜਮ, ਸੰਤੋਖ, ਸੇਵਾ, ਸਬਰ, ਪਰ-ਸੁਆਰਥ ਆਦਿ ਦੈਵੀ ਮੁੱਕ ਸੋਮਾ ਹੁੰਦਾ ਹੋਇਆ ਸਮੱਸਤ ਸੰਸਾਰ ਨੂੰ ਇਕ-ਸਮਾਨ, ਇਹ ਸੋਧ ਦਿੰਦਾ ਭਰ ਦਾ ਪ੍ਰਭੂ-ਪ੍ਰਾਇਣ ਜੀਵਨ, ਮਾਇਆ ਦੇ ਅਲਪ ਸੁੱਖਾਂ-ਭਰੇ ਦੀਰਘ ਜੀਵਨ ਾ ਹੈ। ਅਨੰਦ (ਸਦੀਵੀ ਸੁਖ) ਦੀ ਪ੍ਰਾਪਤੀ ਹੋਰਨਾਂ ਨੂੰ ਸੁਖ ਦੇਣ ਵਿਚ ਹੈ, ਸੁਖ ਖੋਹ ਕੇ ਆਪ ਸੁਖੀ ਹੋਣ ਦੇ ਜਤਨਾਂ ਵਿਚ ਨਹੀਂ, [1]ਆਪਣੇ ਦਿਲ-ਸੋਮੇ ਰ ਦੀ ਇਕ ਨਿੱਕੀ ਜਿਹੀ ਆਡ ਵਗਾਓ, ਪਿਆਰਾਂ ਦੀ ਠਾਠਾਂ ਮਾਰਦੀ ਨਦੀ ਵਲ ਵਾਹੋ-ਦਾਹੀ ਵੱਗ ਕੇ, ਉਸ ਨੂੰ ਕਈ ਗੁਣਾ ਭਰਪੂਰ ਕਰ ਦੇਵੇਗੀ, ਮਰਨ ਲਈ ਜੀਵੋ ਤੇ ਸਦੀਵੀ ਜੀਵਨ ਦੀ ਪ੍ਰਾਪਤੀ ਲਈ ਮਰਨਾ ਸਿੱਖੋ।

---

ve and love to your heart will flow,
gth in your utmost need;
ith, and a score of men
ow their faith in your word and deed.

ਪੰਜ ਕੁ ਸੌ ਸਾਲ ਹੋਏ, 'ਪਾਪ ਗ੍ਰਸੀ ਪ੍ਰਿਥਵੀ' ਨੇ ਜਦ ਦਾਤਾਰ ਪ੍ਰਭੂ ਦੇ ਦਰ ਪੁਕਾਰ ਕੀਤੀ ਤਾਂ ਉਸ ਨੇ ਤ੍ਰੁੱਠ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਗਤ-ਕਲਿਆਣ ਲਈ ਧਰਤੀ ਉਤੇ ਪਠਾਇਆ। ਮਨੁੱਖ ਨੂੰ ਉਭਾਰਨ, ਸਰਬ-ਗੁਣ ਸੰਪੰਨ ਕਰਨ, ਸੰਤ-ਸਿਪਾਹੀ ਦੇ ਰੂਪ ਵਿਚ ਪਲਟਣ ਅਤੇ ਅੰਤ ਨੂੰ ਹਰ ਪ੍ਰਕਾਰ ਦੇ ਭਰਮ ਤੇ ਭੇਖ ਤੋਂ ਨਿਆਰਾ ਰਹਿ ਕੇ ਗੁਰੂ ਜੀ ਦਾ ਖ਼ਾਸ ਰੂਪ 'ਖ਼ਾਲਸਾ' ਹੋ ਕੇ ਪੂਰਨ ਮਨੁੱਖ ਵਿਚ ਪਰਗਟ ਕਰਨ ਦੀ ਇਹ ਜਦੋ-ਜਹਿਦ ਕੁਝ ਸਦੀਆਂ ਜਾਰੀ ਰਹੀ। ਆਖ਼ਰ ਦਸਵੇਂ ਨਾਨਕ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ—੨੩੦ ਸਾਲ ਦੇ ਲੰਮੇ ਸਮੇਂ ਉਪਰੰਤ, ਖੰਡੇ ਦੀ ਪਾਹੁਲ ਪਾਨ ਕਰਾ ਕੇ ਮਨੁੱਖ ਦੀ ਅਪੂਰਨਤਾ ਨੂੰ ਪੂਰਨਤਾ ਵਿਚ ਬਦਲ ਕੇ ਨਵਾਂ ਜਨਮ ਦਿਤਾ। ਜਾਤ, ਕੁਲ, ਬਰਾਦਰੀ ਅਤੇ ਨਸਲ ਦੇ ਵਿਤਕਰਿਆਂ ਦਾ ਸਦਾ ਲਈ ਅਭਾਵ ਕਰ ਕੇ, ਗੁਰੂ ਗ੍ਰਹਿ ਜਨਮੇ ਮਨੁੱਖ ਨੂੰ 'ਖ਼ਾਲਸੇ' ਦੀ ਮਹਾਨ, ਅਮਰ ਤੇ ਦੈਵੀ ਪਦਵੀ ਬਖ਼ਸ਼ੀ।

ਪਰਮਾਤਮਾ ਅਜਾਤ ਹੈ, ਅਪਾਤ ਹੈ, ਨਿਰਭਉ ਹੈ, ਨਿਰਵੈਰ ਹੈ। ਉਸ ਦੀ ਮੌਜ ਵਿਚ ਪ੍ਰਭੂ-ਨਿਵਾਜੇ ਸੁਤ ਸ੍ਰੀ ਕਲਗੀਧਰ ਜੀ ਰਾਹੀਂ ਪ੍ਰਗਟਿਆ ਖ਼ਾਲਸਾ ਵੀ ਜਾਤ-ਪਾਤ, ਭੈ ਅਤੇ ਵੈਰ ਰਹਿਤ ਹੈ। ਉਹ ਆਪਣੇ ਪ੍ਰਭੂ ਪਿਤਾ ਸਮਾਨ, ਸਾਰੀ ਮਖ਼ਲੂਕ ਦਾ ਹੈ; ਅਤੇ ਸਾਰੀ ਮਖ਼ਲੂਕ ਉਸ ਦੀ ਹੈ। ਅਜਿਹੇ, ਮਨੁੱਖਤਾ ਦੇ ਆਦਰਸ਼ ਤੇ ਅਦੁੱਤੀ 'ਖ਼ਾਲਸੇ' ਅਤੇ ਉਸ ਦੀ ਰਹਿਤ ਨੂੰ ਸ੍ਰੀ ਦਸਮੇਸ਼ ਜੀ ਨੇ ਆਪ ਤੇ ਅਨ-ਲਿਖਾਰੀਆਂ ਨੇ ਇਉਂ ਨਿਰੂਪਨ ਕੀਤਾ ਹੈ:

ਵਹ ਪ੍ਰਗਟਿਓ ਪੁਰਖ ਭਗਵੰਤ ਰੂਪ, ਗੁਰ ਗੋਬਿੰਦ ਪੂਰਾ॥
ਤਥਾ— ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥ *(ਕਵਿ ਭਾਈ ਗੁਰਦਾਸ, ਦੂਜਾ)*

### ੧. (ੳ) ਖ਼ਾਲਸਾ ਕੇਵਲ ਇਕ ਅਕਾਲ ਦਾ ਉਪਾਸ਼ਕ ਹੈ

ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸਾ ਤਾਹਿ ਨਖਾਲਸ ਜਾਨੈ॥

### (ਅ) ਖ਼ਾਲਸੇ ਦੀ ਮਹਿਮਾ, ਪਦਵੀ ਤੇ ਗੁਰੂ-ਨਿਮ੍ਰਤਾ

ਜੁਧ ਜਿਤੇ ਇਨ ਹੀ ਕੇ ਪ੍ਰਸਾਦਿ,
ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥
ਅਘ ਓਘ ਟਰੈ ਇਨ ਹੀ ਕੇ ਪ੍ਰਸਾਦਿ,
ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥
ਇਨ ਹੀ ਕੇ ਪ੍ਰਸਾਦਿ ਸੁਬਿਦਿਆ ਲਈ,
ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ॥
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕਰੋਰ ਪਰੇ॥

(ੲ) ਸੇਵ ਕਰੀ ਇਨ ਹੀ ਕੀ ਭਾਵਤ,
ਔਰ ਕੀ ਸੇਵ ਸੁਹਾਤ ਨ ਜੀ ਕੋ ॥
ਦਾਨ ਦਯੋ ਇਨ ਹੀ ਕੋ ਭਲੋ,
ਅਉਰ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨ ਹੀ ਕੋ ਦਯੋ,
ਜਗ ਮੈ ਜਸੁ, ਅਉਰ ਦਯੋ ਸਭ ਫੀਕੋ ॥
ਮੋ ਗ੍ਰਿਹ ਮੈ ਤਨ ਤੇ, ਮਨ ਤੇ,
ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥ *(ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

## ੨. ਖ਼ਾਲਸਾ ਇਨ੍ਹਾਂ ਦਸਾਂ ਗੁਣਾਂ ਦਾ ਧਾਰਨੀ ਹੋਵੇ

ਦਇਆ, ਦਾਨ, ਛਮਾ, ਸ਼ਨਾਨ, ਸੀਲ, ਸੁਚ, ਸਤ ਸੁਭਾਖਨ।
ਸਾਧਨ ਸਿਧ, ਸੁਰ, ਭਗਤ ਮਾਨੰ। ਦਸ ਗ੍ਰਾਹੀ ਆਸਤ ਪ੍ਰਮਾਨੰ।

## ੩. ਖ਼ਾਲਸਾ ਇਨ੍ਹਾਂ ਦਸਾਂ ਔਗੁਣਾਂ ਦਾ ਤਿਆਗੀ ਹੋਵੇ

ਤਿਆਗੀ ਦਸ ਵਿਰੋਧਮਤ ਸਾਧਨ ਹਿੰਸਾ,
ਹੰਕਾਰ, ਆਲਸ, ਕਿਰਪਨ ਅਪ੍ਰਮਾਨੰ।
ਕਠੋਰਤਾ, ਜੜਤਾ, ਕੁਚੀਲਤਾ ਅਸਊਚ,
ਕਲਮਾ ਸੁ ਅਭਗਤ ਮਾਨੰ।

## ੪. ਖ਼ਾਲਸਾ, ਸਤਿਗੁਰੂ ਦਾ ਆਪਣਾ ਖ਼ਾਸ ਰੂਪ ਹੈ

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹਉ ਕਰਊਂ ਨਿਵਾਸ ॥
ਖਾਲਸਾ ਮੇਰੋ ਮੁਖ ਹੈ ਅੰਗਾ ॥ ਖਾਲਸੇ ਕੇ ਹਉ ਬਸਤ ਸਦ ਸੰਗਾ ॥
ਖਾਲਸਾ ਮੇਰੋ ਇਸਟ ਸੁਹਿਰਦ ॥ ਖਾਲਸਾ ਮੇਰੋ ਕਹੀਅਤ ਬਿਰਦ ॥
ਖਾਲਸਾ ਮੇਰੋ ਪਖਛ ਅਰ ਪਾਦ ॥ ਖਾਲਸਾ ਮੇਰੋ ਸੁਖ ਅਹਿਲਾਦ ॥
ਖਾਲਸਾ ਮੇਰੋ ਮਿਤ੍ਰ ਸਖਾਈ ॥ ਖਾਲਸਾ ਮਾਤ ਪਿਤਾ ਸੁਖਦਾਈ ॥
ਖਾਲਸਾ ਮੇਰੀ ਸੋਭ ਅਰ ਸੀਲ ॥ ਖਾਲਸਾ ਬੰਧ ਸਖਾ ਸਦ ਡੀਲ ॥
ਖਾਲਸਾ ਮੇਰੀ ਜਾਤ ਅਰ ਪਤ ॥ ਖਾਲਸਾ ਸੋ ਮੋ ਕੋ ਉਤਪਤ ॥
ਖਾਲਸਾ ਮੇਰੋ ਭਵਨ ਭੰਡਾਰ ॥ ਖਾਲਸੇ ਕਰ ਮੇਰੋ ਸਤਕਾਰ ॥
ਖਾਲਸਾ ਮੇਰੋ ਸ੍ਵਜਨ ਪ੍ਰਵਾਰ ॥ ਖਾਲਸਾ ਮੇਰੋ ਕਰਤ ਉਧਾਰ ॥
ਖਾਲਸਾ ਮੇਰੋ ਪਿੰਡ ਪਰਾਨ ॥ ਖਾਲਸਾ ਮੇਰੀ ਜਾਨ ਕੀ ਜਾਨ ॥
ਮਾਨ ਮਹੱਤ ਮੇਰੋ ਖਾਲਸਾ ਸਹੀ ॥ ਖਾਲਸਾ ਮੇਰੋ ਸ੍ਵਆਰਥ ਕਹੀ ॥
ਖਾਲਸਾ ਮੇਰੋ ਕਰੇ ਨਿਰਵਾਹ ॥ ਖਾਲਸਾ ਮੇਰੋ ਦੇਹ ਅਰੁ ਸਾਹ ॥
ਖਾਲਸਾ ਮੇਰੋ ਧਰਮ ਅਰੁ ਕਰਮ ॥ ਖਾਲਸਾ ਮੇਰੋ ਭੇਦ ਨਿਜ ਮਰਮ ॥
ਖਾਲਸਾ ਮੇਰੋ ਸਤਗੁਰ ਪੂਰਾ ॥ ਖਾਲਸਾ ਮੇਰੋ ਸਜਣ ਸੂਰਾ ॥
ਖਾਲਸਾ ਮੇਰੋ ਬੁਧਿ ਅਰੁ ਗਿਆਨ ॥ ਖਾਲਸਾ ਕਾ ਹਉ ਧਰੋ ਧਿਆਨ ॥

ਉਪਮਾ ਖਾਲਸਾ ਜਾਤ ਨ ਕਹੀ ॥ ਜਿਹਵਾ ਏਕ ਪਾਰ ਨਹੀ ਲਹੀ ॥
ਸੇਸ ਰਸਨ ਸਾਰਸ ਸੀ ਬੁਧ ॥ ਤਦਪਿ ਨ ਉਪਮਾ ਬਰਨਤ ਸੁਧ ॥
ਯਾ ਮੈ ਰੰਚ ਨ ਮਿਥਿਆ ਭਾਖੀ ॥ ਪਾਰਬ੍ਰਹਮੁ ਗੁਰ ਨਾਨਕ ਸਾਖੀ ॥
ਰੋਮ ਰੋਮ ਰਸਨਾ ਜੇ ਪਾਵੇਂ ॥ ਤਦਪਿ ਖਾਲਸਾ ਜਸੁ ਤਹਿ ਗਾਵੇਂ ॥
ਹਉ ਖਾਲਸੇ ਕੋ ਖਾਲਸਾ ਮੇਰੋ ॥ ਓਤ ਪੋਤ ਸਾਗਰ ਬੂੰਦੇਰੋ ॥

..... ...... .......

ਖਾਲਸਾ ਅਕਾਲ ਪੁਰਖ ਕੀ ਫੌਜ ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ॥

..... ...... ......

ਗਿਰੰਬਾਰੀ ਅਰ ਸਾਹਿਬੀ ਤਨ ਮਨ ਪਿੰਡ ਪਰਾਨ ॥
ਪ੍ਰਸਾਦਿ ਖਾਲਸੇ ਕਰ ਮਿਲਿਓ, ਦਾਨ ਮਾਨ ਸਨਮਾਨ ॥
ਕ੍ਰਿਪਾਵੰਤ ਖਾਲਸ ਸਗਲ, ਤਿਹ ਪ੍ਰਸਾਦਿ ਭਇਓ ਗਉਰ ॥
ਮੋ ਸੇ ਰੰਕ ਅਨਾਥ ਜਗ, ਭਟਕਤ ਫਿਰਤ ਕਰੋੜ ॥.....
ਜਜਨ ਭਜਨ ਮਮ ਖਾਲਸਾ, ਖਾਲਸਾ ਪੂਜਬੇ ਜੋਗ ॥
ਦਾਸ ਗੋਬਿੰਦ ਫ਼ਤਹ ਖਾਲਸਾ, ਦਰਸ ਪਰਸ ਮਿਟੇ ਸੋਗ ॥

ਤਥਾ— ਖਾਲਸਾ ਖਾਸ ਕਹਾਵੈ ਸੋਈ ॥ ਜਾ ਕੇ ਹਿਰਦੇ ਭਰਮ ਨ ਹੋਈ ॥
ਭਰਮ ਭੇਖ ਤੇ ਰਹੇ ਨਿਆਰਾ ॥ ਸੋ ਖਾਲਸਾ ਸਤਿਗੁਰੂ ਹਮਾਰਾ ॥

*(ਸਰਬ ਲੋਹ ਗ੍ਰੰਥ)*

## ੫. (ੳ) ਖ਼ਾਲਸਾ, ਬਾਬਾ ਸੁਮੇਰ ਸਿੰਘ ਦੇ ਰਹਿਤਨਾਮੇ ਅਨੁਸਾਰ

ਆਤਮ ਰਸ ਜਿ ਜਾਨਹੀ, ਸੋ ਹੈ ਖਾਲਸਾ ਦੇਵ।
ਪ੍ਰਭ ਮੋ, ਮੋ ਮੈ, ਤਾਸ ਮੈ, ਰੰਚਕ ਨਾਹਨ ਭੇਵ।

## (ਅ) ਪਰੰਤੂ, ਐਸੇ ਪੂਜਯ ਖ਼ਾਲਸੇ ਦੀ ਪਦਵੀ ਕਿਸ ਨੂੰ ਪ੍ਰਾਪਤ ਹੈ

ਗੁਰੂ ਗ੍ਰੰਥ ਬਾਣੀ ਵਿਖੇ, ਵਿਖਮ ਬੁਧਿ ਨਹ ਜਾਸ।
ਆਦਿ ਅੰਤ ਮੈ ਏਕ ਸਮ, ਸੋਇ ਖਾਲਸਾ ਖਾਸ ॥
ਚਾਰ ਵਰਣ ਕੇ ਸਿਖ ਮੈਂ, ਸਮਤਾ ਸੁਮਤ ਪ੍ਰਕਾਸ਼।
ਸਿੰਘ ਸੁਮੇਰ ਅਕਾਲ ਪ੍ਰਿਯ, ਸੋਇ ਖਾਲਸਾ ਖਾਸ ॥
ਕਛ ਕੇਸ ਕ੍ਰਿਪਾਨ ਪ੍ਰਿਯ, ਕੰਘਾ ਕੜਾ ਸਦੀਵ।
ਜੋ ਧਾਰਤ, ਟਾਰਤ ਨਹੀ, ਸੋ ਖਾਲਸਾ ਦਈਵ ॥
ਗੁਰਬਾਣੀ ਬਿਨ, ਪ੍ਰੀਤ ਕੀ ਰੀਤ, ਨ ਰੁਚੀਐ ਔਰ।
ਸਿੰਘ ਸੁਮੇਰ ਅਕਾਲ ਪ੍ਰਿਯ, ਸੋ ਖਾਲਸਾ ਮੋਰ ॥
ਦੇਖਤ ਹੀ ਜਾ ਕੇ ਸਦਾ, ਦੁਰਜਨ ਚਿਤ ਭੈ ਹੋਇ।
ਸਿੰਘ ਸੁਮੇਰ ਅਕਾਲ ਪ੍ਰਿਯ, ਕਹੀਏ ਖਾਲਸਾ ਸੋਇ ॥
ਸਤਿਨਾਮ ਸ੍ਰੀ ਵਾਹਿਗੁਰੂ, ਜਾ ਕੇ ਸਦ ਰਿਦ ਮਾਹਿ।

ਸਿੰਘ ਸੁਮੇਰ ਅਕਾਲ ਪ੍ਰਿਯ, ਕਹੀਏ ਖਾਲ੍ਸਾ ਤਾਹਿ॥
ਦੇਖਨ ਮੇ ਬਾਂਕੋ ਲਗੈ, ਕਾ ਕੋ ਚਿਤ ਨ ਦੁਖਾਇ।
ਸਿੰਘ ਸੁਮੇਰ ਅਕਾਲ ਪ੍ਰਿਯ, ਸੋ ਖਾਲਸਾ ਕਹਾਇ॥

## ੬. ਖ਼ਾਲਸਾ—ਗੁਰ ਪ੍ਰਤਾਪ ਸੂਰਜ ਅਨੁਸਾਰ

(ੳ) ਖਾਲਸਾ ਗੁਰੂ ਹੈ, ਗੁਰੂ ਖਾਲਸਾ ਕਰੂੰ ਮੈਂ ਅਬ,
ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।
ਸ਼ੰਕ ਨ ਕਰੀਜੇ, ਸਾਵਧਾਨ ਹੋਇ ਦੀਜੇ,
ਅਬ ਅੰਮ੍ਰਿਤ ਛਕਾਵੋ, ਜੈਸੇ ਤੁਮ ਲੀਨਿਓ।
ਕਾਲ ਹੂੰ ਕੇ ਕਾਲ, ਅਸਿਕੇਤ ਤੇ ਅਕਾਲ ਪ੍ਰਭੂ,
ਦੀਰਘ ਕ੍ਰਿਪਾਲ ਪ੍ਰੰ ਹੁਕਮ ਹਮੇ ਦੀਨਿਓ।
ਥਾਪਨ ਧਰਮ ਕੋ, ਉਥਾਪਨ ਭਰਮ ਕੋ,
ਕੁਕਰਮਨ ਕੋ ਖਾਪਨ, ਸਿਮਰ ਨਾਮ ਚੀਨਿਓ।

(ਅ) ਸਿੰਘ ਸੁ ਗਤ ਪੰਚ ਜੋ ਮਿਲਹਿ। ਮਮ ਸ਼੍ਵਰੂਪ ਸੋ ਦੇਖਹੁ ਭਲਹਿ।
ਮਨੋ ਕਾਮਨਾ ਤਿਨ ਤੇ ਪ੍ਰਾਪਤ। ਸ਼ਰਧਾ ਧਰੇ ਚਿੰਤ ਦੁਖ ਖਾਪਤ।
ਸਿਖ ਪੰਚਨ ਮੇ ਮੇਰੋ ਵਾਸਾ। ਪੂਰਨ ਕਰੇਂ, ਧਰਹੁ ਜਿਹ ਆਸਾ।
ਗੁਰੂ ਖਾਲਸਾ, ਖਾਲਸਾ ਗੁਰੂ। ਅਬ ਤੇ ਹੋਇ ਐਸੀ ਬਿਧ ਸ਼ੁਰੂ।
ਆਪਨੀ ਜੋਤ ਖਾਲਸੇ ਵਿਖੈ। ਹਮ ਨੇ ਧਰੀ ਜੋ ਕਲਜੁਗ ਵਿਖੈ॥

*(ਭਾ: ਸੰਤੋਖ ਸਿੰਘ)*

## ੭. ਖ਼ਾਲਸਾ—ਰਹਿਤਨਾਮਾ ਭਾਈ ਦੇਸਾ ਸਿੰਘ ਜੀ ਅਨੁਸਾਰ

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ।
ਸੋਇ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।.....
ਵਾਹਗੁਰੂ ਨਿਤ ਬਚਨ ਉਚਾਰੇ। ਵਾਹਗੁਰੂ ਕੋ ਹਿਰਦੇ ਧਾਰੇ।
ਆਗੇ ਆਵਤ ਸਿੰਘ ਜੁ ਪਾਵੈ। ਵਾਹਗੁਰੂ ਕੀ ਫਤਹ ਬੁਲਾਵੈ।
ਪਰ-ਬੇਟੀ ਕੋ ਬੇਟੀ ਜਾਨੈ। ਪਰ-ਇਸਤ੍ਰੀ ਕੋ ਮਾਤ ਬਖਾਨੈ।
ਆਪਨੀ ਇਸਤ੍ਰੀ ਸੋ ਰਤ ਹੋਈ। ਰਹਤਵਾਨ ਗੁਰ ਕਾ ਸਿੰਘ ਸੋਈ।
ਨਮ੍ਰ ਸੁਭਾਵ ਨ ਕਬਹੂੰ ਤਜਾਗੈ। ਦੁਰਜਨ ਦੇਖ ਦੂਰ ਤੇ ਭਾਗੈ।.....
ਧਨ, ਕੀਰਤਿ, ਸੁਖਰਾਜ, ਬਡਾਈ। ਯੁਵਤੀ, ਸੁਤ, ਵਿਦਿਆ, ਬਹੁਭਾਈ।
ਏ ਸਭ ਦਾਤ ਗੁਰੂ ਕੀ ਜਾਨੈ। ਤਾਂਤੇ ਨਹਿ ਅਭਮਾਨਹਿ ਠਾਨੈ।.....
ਜਗਤ ਮਾਹਿ ਹੈਂ, ਪੰਥ ਸੁ ਜੇਤੇ। ਕਰੇ ਨਿੰਦ ਨਹਿ ਕਬਹੂੰ ਤੇਤੇ।......
ਜੇ ਕੋਈ ਸਿੰਘ ਪੁਜਾਰੀ ਅਹੈ। ਸੋ ਭੀ ਪੂਜਾ ਬਹੁਤ ਨ ਗਹੈ।
ਤਨ ਨਿਰਬਾਹ ਮਾਤ੍ਰ ਸੋ ਲੇਵੈ। ਅਧਿਕ ਹੋਯ ਤੌ ਜਹਿੰ ਕਹਿੰ ਦੇਵੈ।
ਰਹਿਤਵਾਨ ਜਗ ਸਿੰਘ ਜੁ ਕੋਈ। ਗੁਰੂ ਕੇ ਲੋਕ ਬਸੇਗੋ ਤੋਈ।
ਰਹਿਣੀ ਰਹੈ ਸੋਈ ਸਿਖ ਮੇਰਾ। ਓਹ ਠਾਕੁਰ ਮੈਂ ਉਸ ਕਾ ਚੇਰਾ।

ਰਹਿਤ ਬਿਨਾ ਨਹਿ ਸਿਖ ਕਹਾਵੈ। ਰਹਿਤ ਬਿਨਾ ਦਰ ਚੋਟਾਂ ਖਾਵੈ।
ਰਹਿਤ ਬਿਨਾ ਸੁਖ ਕਬਹੂੰ ਨ ਲਹੈ। ਤਾਂ ਤੇ ਰਹਿਤ ਸੁ ਦ੍ਰਿੜ ਕਰ ਗਹੈ।

## ੮. ਖ਼ਾਲਸਾ—ਭਾਈ ਨੰਦ ਲਾਲ ਦੀਆਂ ਨਜ਼ਰਾਂ ਵਿਚ

ਕਰੇ ਬਚਨ ਜੋ ਪਾਲੈ ਨਾਹੀ। ਗੋਬਿੰਦ ਸਿੰਘ ਤਿਸ ਠੌਰ ਨਾ ਆਹੀ।
ਖਾਲਸਾ ਸੋਇ ਜੁ ਨਿੰਦਾ ਤਿਆਗੇ। ਖਾਲਸਾ ਸੋਇ ਲੜੇ ਹ੍ਵੈ ਆਗੇ।
ਖਾਲਸਾ ਸੋ ਪਰਦ੍ਰਿਸ਼ਟ ਤਿਆਗੇ। ਖਾਲਸਾ ਸੋਇ ਨਾਮ ਰਤ ਲਾਗੇ।
ਖਾਲਸਾ ਸੋਇ ਗੁਰੂ ਹਿਤ ਲਾਵੈ। ਖਾਲਸਾ ਸੋਇ ਸਾਰ ਮੁਹਿ ਖਾਵੈ।
ਖਾਲਸਾ ਸੋ ਨਿਰਧਨ ਕੋ ਪਾਲੈ। ਖਾਲਸਾ ਸੋਇ ਦੁਸ਼ਟ ਕੋ ਗਾਲੈ।
ਖਲਕ ਖਾਲਿਕ ਕੀ ਜਾਣ ਕੈ, ਖਲਕ ਦੁਖਾਵੈ ਨਾਹਿ।
ਖਲਕ ਦੁਖੈ ਨੰਦ ਲਾਲ ਜੀ, ਖਾਲਕ ਕੋਪੇ ਤਾਹਿ।

## ੯. ਖ਼ਾਲਸਾ—ਰਹਿਤ ਨਾਮਾ ਭਾਈ ਚੌਪਾ ਸਿੰਘ ਅਨੁਸਾਰ

(ੳ) ਗੁਰੂ ਕਾ ਸਿਖ ਸ਼ਰਾਬ ਕਬੀ ਨ ਪੀਵੈ।

(ਅ) ਗੁਰੂ ਕਾ ਸਿਖ ਗਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ।

(ੲ) ਚੋਰੀ ਜਾਰੀ ਨ ਕਰੇ।

(ਸ) ਜੂਆ ਨ ਖੇਡੇ।

(ਹ) ਕਾਰਯੋਂ ਕੇ ਆਦਿ ਮੇਂ ਅਰਦਾਸ ਕਰੇ।

(ਕ) ਆਪਣੇ ਗੁਰੂ ਬਿਨਾ ਹੋਰ ਨ ਜਾਣੇ।

(ਖ) ਆਗਿਆ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ। ਅਮਲ ਪ੍ਰਸ਼ਾਦੇ ਕਾ ਰਖਣਾ।

(ਗ) ਸਿਖ ਸੇ ਕੁਰਹਿਤ ਹੋ ਜਾਏ—ਸਭ ਕੇ ਆਗੇ ਹਾਥ ਜੋੜ ਕਰ ਖੜਾ ਹੋਵੇ—ਤਨਖ਼ਾਹ ਲਗਵਾ ਕਰ ਬਖਸ਼ਾਵੇ।

(ਘ) (ਸੰਗਤਿ ਨੇ) ਸਿਖ ਨੂੰ ਬਖਸ਼ਣ ਵਕਤ ਅੜੀ ਨਹੀਂ ਕਰਨੀ।

(ਙ) ਸਿੱਖਾਂ ਦਾ ਮਾਮਲਾ ਸਿੱਖਾਂ ਵਿਚ ਨਿਬੜੇ। ਜੋ ਸਿੱਖਾਂ ਦੇ ਬਿਨਾ ਕਹੇ ਹਾਕਮ ਪਾਸ ਜਾਵੇ, ਸੋ ਤਨਖ਼ਾਹੀਆ।

## ੧੦. ਖ਼ਾਲਸਾ—ਭਾਈ ਦਯਾ ਸਿੰਘ ਦੇ ਰਹਿਤਨਾਮੇ ਅਨੁਸਾਰ

(ੳ) ਗੁਰੂ ਕਾ ਸਿਖ ਮਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਪੀਰ, ਬ੍ਰਾਹਮਣ, ਪੁਛਣਾ, ਸੁਖਣਾ, ਤਰਪਨ, ਗਾਯਤ੍ਰੀ—ਕਿਤੇ ਵਲ ਚਿਤ ਦੇਵੇ ਨਾਹੀ।

(ਅ) ਖਾਲਸਾ ਸੋ ਜਿਨ ਤਨ, ਮਨ, ਧਨ ਅਕਾਲ ਪੁਰਖ਼ ਨੂੰ ਸੌਂਪਿਆ ਹੈ।

(ਞ) ਕਿਸੇ ਕਾ ਕਾਰਜ ਹੋਵੇ, ਉਸ ਨੂੰ ਸਵਾਰੇ।

(ਸ) ਜਿਸ ਨੂੰ ਕੋਈ ਕੁੜਮਾਈ ਕਰੇ ਨਾਹੀ, ਤਿਸ ਨੂੰ ਲੋਚ ਕੇ ਕਰਾਵੇ।

ਕੁਸਿਖ ਹੋਵੇ ਤਿਸ ਕੋ ਸਿਖ ਕਰੇ।

(ਹ) ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ।

(ਕ) **ਗੋਡੇ ਵਾਲੀ ਕਛ ਨ ਪਹਿਰੇ।**

(ਖ) **ਅਨੰਦ ਬਿਨਾ, ਵਿਵਾਹ ਨ ਕਰੇ।**

**੧੧. ਖ਼ਾਲਸਾ—*ਪ੍ਰੇਮ ਸੁਮਾਰਗ ਅਨੁਸਾਰ***

(ੳ) ਜੋ ਸਿਖ ਖਾਲਸੇ ਸ੍ਰੀ ਅਕਾਲ ਪੁਰਖ ਕੇ ਹੋਵੇਂਗੇ, ਸੋ ਸਿਵਾਇ ਸ੍ਰੀ ਅਕਾਲ ਪੁਰਖ, ਦੂਸਰੇ ਮਾਨੁਖ ਕੇ ਜਾਮੇ ਕੋ ਨ ਜਾਣੇਗੇ। ਕਈ ਗੁਰੂ ਝੂਠੇ ਸਦਾਵਹਿੰਗੇ, ਪਰ ਓਇ ਨਹੀਂ ਮੰਨਹਿੰਗੇ।

(ਅ) ਸਭ ਤੇ ਵਡੀ ਰਹਿਤ ਇਹ ਹੈ ਜੋ ਮਿਥਯਾ ਨ ਬੋਲੈ, ਮਰਦ ਪਰਨਾਰੀ ਕਾ ਸੰਗ ਨ ਕਰੇ, ਇਸਤ੍ਰੀ ਬਿਗਾਨੇ ਮਰਦ ਕੋ ਨ ਦੇਖੇ, ਲੋਭ ਨ ਕਰੇ, ਕਰੋਧ ਨ ਕਰੇ, ਅਹੰਕਾਰ ਨ ਕਰੇ, ਬਹੁਤ ਮੋਹ ਨ ਕਰੇ, ਨਿੰਦਿਆ ਨ ਕਰੇ।

(ੲ) ਪਰਾਏ ਦਰਬ ਕਾ ਅੰਗੀਕਾਰ ਨ ਕਰੈ, ਧਰਮ ਦੀ ਕਿਰਤ ਕਰ ਵੰਡ ਖਾਏ, ਦਾਤਾ ਬਾਬਾ ਅਕਾਲ ਪੁਰਖ ਹੈ, ਹੋਰਤ ਵਲ ਕਿਤੇ ਦੇਖੇ ਨਾਹੀਂ, ਸ੍ਰੀ ਗੁਰੂ ਅਕਾਲ ਪੁਰਖ ਜੀ ਕੇ ਚਰਨਾਰਬਿੰਦ ਨਾਲ ਅਤੇ ਖਾਲਸੇ ਨਾਲ ਜੋ ਉਸ ਦਾ ਸੰਗੀ ਹੈ, ਬਣਾਈ ਰਖੇ।

(ਸ) ਜੋ ਕੋਈ ਸਿਖ ਖਾਲਸੇ ਕਹੋਣਗੇ **ਸੁ ਆਪਸ ਮੇਂ ਪਿਆਰ ਕਰਨ ਅਰੁ ਨੇਕ ਬਦ ਨੋ ਇਕੱਠੇ ਹੋਇ ਜਾਣ ਅਰੁ ਜੇ ਇਕਸ ਸਿਖ ਉਪਰ ਆਇ ਬਣੇ ਤਾਂ ਸਭ ਇਕੱਠੇ ਜੀਉ ਦੇਣੇ** ਨੂੰ ਤਿਆਰ ਹੋਣ, ਤਬ ਉਨ੍ਹਾਂ **ਸਿਖਾਂ** ਨੂੰ **ਸਿਖੀ ਦਾ ਫਲ ਹੋਵੇ।**

(ਹ) ਜੋ ਚਾਹੇ ਮੈਂ ਗੁਰੂ ਨਾਲ ਗਲਾਂ ਕਰਾਂ ਤਾਂ ਸ਼ਬਦ ਪੜ੍ਹੇ ਸਭ ਨਿਸਾ ਹੋਵਸੀ, ਅਰੁ ਜੋ ਚਾਹੇ ਕਿ ਦਰਸ਼ਨ ਕਰਾਂ, ਜਿਥੇ ਖਾਲਸੇ ਦਾ ਇਕੱਠ ਹੋਵੇ ਓਥੇ ਜਾਇ ਕੇ ਅਦਬ ਨਾਲ ਦਰਸ਼ਨ ਕਰੇ ਪ੍ਰਤੀਤਿ ਕਰਕੇ, ਦਰਸ਼ਨ ਗੁਰੂ ਕਾ ਪ੍ਰਾਪਤ ਹੋਵੇਗਾ।

ਹਾਂ ਜੀ, ਇਹੋ ਜਿਹਾ ਸੀ ਸਰਬ-ਗੁਣ ਸੰਪੰਨ ਖ਼ਾਲਸਾ, ਜੋ ਸ੍ਰੀ ਦਸਮੇਸ਼ ਜੀ ਨੇ ਆਪਣੇ ਨਿੱਜ-ਸਰੂਪ ਤੋਂ ਇਉਂ ਪ੍ਰਗਟਾਇਆ; ਜਿਵੇਂ ਪੁਰਾਣਿਕ ਵੀਚਾਰ ਅਨੁਸਾਰ ਸ਼ਿਵ ਜੀ ਦੀਆਂ ਜਟਾਂ ਵਿਚੋਂ ਗੰਗਾ ਪਰਗਟ ਹੋਈ ਮੰਨੀ ਜਾਂਦੀ ਹੈ ਅਤੇ ਯੂਨਾਨੀ ਮਿਥਿਹਾਸ ਅਨੁਸਾਰ ਦੇਵਤਾ ਜੁਪੀਟਰ ਦੇ ਮਸਤਕ ਤੋਂ ਬੁੱਧ ਤੇ ਯੁੱਧ ਦੀ ਦੇਵੀ—ਮਿਨਰਵਾ। ਅਤੇ ਐਸੇ ਖਾਲਸੇ ਦੇ 'ਹਲੇਮੀ' ਰਾਜ ਦਾ ਸੁਪਨਾ, ਸ੍ਰੀ ਦਸਮੇਸ਼ ਜੀ ਦਾ 'ਸਰੂਪ' ਤੇ 'ਜਾਨ ਕੀ ਜਾਨ' ਖ਼ਾਲਸਾ ਅਜ ਵੀ ਰੋਜ਼—ਸਵੇਰੇ ਸ਼ਾਮ—'ਰਸਮੀ' ਤੌਰ ਉਤੇ ਲੈਂਦਾ ਤੇ ਇਨ੍ਹਾਂ ਸ਼ਬਦਾਂ ਰਾਹੀਂ ਚੇਤਦਾ ਤੇ ਚਿਤ੍ਰਦਾ ਜਾ ਰਿਹਾ ਹੈ:

**'ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨ ਕੋਇ।'**

# ਖ਼ਾਲਸੇ ਦਾ ਹੋਲਾ

ਹੋਲੀ ਭਾਰਤ ਦਾ ਇੱਕ ਪ੍ਰਾਚੀਨ ਤਿਉਹਾਰ ਹੈ। ਹਿੰਦੂ ਮਿਥਿਹਾਸ ਵਿਚ ਆਈ ਪ੍ਰਹਿਲਾਦ ਦੀ ਸਾਖੀ ਕਿ ਕਿਵੇਂ ਇਕ ਦਿਨ ਉਹ, ਪਿਤਾ ਹਰਨਾਖ਼ਸ਼ ਦੇ ਉਸ ਨੂੰ ਅੱਗ ਵਿਚ ਸਾੜਨ ਦੇ ਮਨਸੂਬੇ ਵਿਚੋਂ, ਨਵਾਂ-ਨਰੋਇਆ ਬਚ ਨਿਕਲਿਆ ਸੀ, ਜਦ ਕਿ ਉਸ ਦੀ ਭੂਆ ਹੋਲਕਾਂ ਓਸੇ ਅਗਨੀ ਵਿਚ ਸੜ ਮਰੀ ਸੀ, ਜੇ ਇਕ ਪਾਸੇ ਵੀ ਰੱਖ ਦੇਈਏ, ਤਾਂ ਵੀ ਹੋਲੀ ਬਸੰਤ ਰੁੱਤ ਦੇ ਖੇੜੇ ਤੇ ਖ਼ੁਸ਼ੀਆਂ ਦਾ ਤਿਉਹਾਰ ਹੋਣ ਦੇ ਨਾਤੇ ਸਾਡੇ ਜੀਵਨ ਵਿੱਚ ਵਿਸ਼ੇਸ਼ ਸਥਾਨ ਰਖਦੀ ਹੈ। ਪ੍ਰਾਚੀਨ ਕਾਲ ਤੋਂ, ਭਾਰਤੀ ਲੋਕ, ਹਰੇਕ ਰੁੱਤ ਦੇ ਪਲਟੇ ਉਤੇ, ਦਿਲੀ ਭਾਵ ਤੇ ਹੁਲਾਸ ਦੇ ਪ੍ਰਗਟਾਅ ਲਈ, ਕੋਈ ਨਾ ਕੋਈ ਤਿਉਹਾਰ ਮਨਾਉਂਦੇ ਰਹੇ ਹਨ। ਪਰੰਤੂ, ਜਦ ਅਸਮਾਨਤਾ, ਈਰਖਾ, ਦਵੈਖ, ਫੁੱਟ ਤੇ ਚਲਣ ਦੀ ਗਿਰਾਵਟ ਦੇ ਕਾਰਨ, ਭਾਰਤ ਦੇ ਐਸ਼ਵਰਜ ਦੀ ਆਕਾਸ਼ ਚੜ੍ਹੀ ਪੀਂਘ ਰਸਾਤਲ ਜਾ ਟੁੱਟੀ, ਤਾਂ ਇਹਨਾਂ ਤਿਉਹਾਰਾਂ ਦੇ ਜਿੰਦ-ਹੀਣ ਕਲਬੂਤ ਹੀ ਬਾਕੀ ਰਹਿ ਗਏ। ਪਹਿਲਾਂ 'ਚੰਗਿਆਈ' ਖੁੱਸ ਜਾਣ ਦੇ ਕਾਰਨ ਸੁਤੰਤਰਤਾ ਗਵਾਚੀ; ਉਪਰੰਤ, ਜੋ ਰਹਿੰਦੀ-ਖੂੰਹਦੀ ਕਸਰ ਸੀ, ਉਹ ਗ਼ੁਲਾਮੀ ਦੀ ਛੱਟ ਅਤੇ ਜਾਬਰ ਤੇ ਮੁਤਅੱਸਬ ਹਾਕਮਾਂ ਦੀਆਂ ਵਧੀਕੀਆਂ ਤੇ ਵਿਤਕਰਿਆਂ ਨੇ ਪੂਰੀ ਕਰ ਦਿਤੀ। ਕਪੜਿਆਂ ਉਤੇ ਬੇਥਵ੍ਹਾ ਰੰਗ, ਘੱਟਾ-ਮਿੱਟੀ ਅਤੇ ਸੁਆਹ ਖੇਹ ਸੁੱਟਣ ਦੇ ਸ਼ੁਗਲ ਤੋਂ ਵਧ ਕਿਸੇ ਪ੍ਰਕਾਰ ਦੇ ਰਹੱਸ ਦੀ ਅੰਸ਼ ਇਸ ਤਿਉਹਾਰ ਵਿਚ ਨਾ ਰਹੀ। ਹਿਰਦੇ-ਰੂਪੀ ਸੇਜ, ਪ੍ਰਭੂ-ਕੰਤ ਤੋਂ ਸੱਖਣੀ ਹੋ ਜਾਣ ਉਤੇ, ਬਹਾਰ ਤੇ ਬਸੰਤ ਦੇ ਖੇੜੇ, ਹਾਵਿਆਂ ਅਤੇ ਹਉਕਿਆਂ ਵਿਚ ਬਦਲ ਗਏ। ਪ੍ਰਭੂ-ਕੰਤ ਬਿਹੀਨ ਤੇ ਵਿਜੋਗ-ਭਰਪੂਰ ਇਸ ਸਥਿਤੀ ਨੂੰ, ਪੰਜਵੇਂ ਗੁਰਦੇਵ ਇਉਂ ਚਿਤਰਦੇ ਹਨ :

**ਨਾਨਕ, ਤਿਨਾ ਬਸੰਤੁ ਹੈ, ਜਿਨ੍ਹਿ ਘਰਿ ਵਸਿਆ ਕੰਤੁ ॥**
**ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ ॥੨॥ (੧੮)**

*(ਸੂਹੀ ਕੀ ਵਾਰ, ਪੰਨਾ ੭੯੧)*

ਡੂੰਘੀ ਸੂਝ-ਬੂਝ ਵਾਲੇ ਵੀਚਾਰਵਾਨਾਂ ਲਈ ਇਹ ਦ੍ਰਿਸ਼ ਦੁੱਖ, ਅਤੇ ਪਰਾਇਆਂ ਲਈ ਹਾਸੇ ਦਾ ਮੌਜ਼ੂਅ (ਵਿਸ਼ਾ) ਬਣ ਕੇ ਰਹਿ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ ਨੇ ਜੀਵਨ ਦੇ ਹਰੇਕ ਖੇਤਰ ਵਿਚ ਨਰੋਆ ਪਰਿਵਰਤਨ ਲਿਆਂਦਾ। ਪੰਜਵੇਂ ਗੁਰਦੇਵ ਨੇ ਅਧਿਆਤਮਕ ਮੰਡਲਾਂ ਦੀ ਅਨੰਦ-ਮਈ ਹੋਲੀ ਖੇਡਣ ਦਾ ਮਸ਼ਵਰਾ ਦਿੰਦਿਆਂ ਫ਼ੁਰਮਾਇਆ ਸੀ :

ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥
ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ ਰਹਾਉ॥
ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥

*(ਬਸੰਤੁ ਮ: ੫, ਪੰਨਾ ੧੧੮੦)*

ਵਾਸਤਵ ਵਿਚ 'ਗੁਰੂ ਤੇ ਗੋਬਿੰਦ ਭੇਟਣ, ਪ੍ਰਭੂ ਦੇ ਗੁਣ ਗਾਉਣ ਅਤੇ ਪ੍ਰਭੂ-ਲੋਕਾਂ ਦੀ ਸੰਗਤ' ਨਾਲ ਹੀ ਮੋਹ ਮਾਇਆ ਤੋਂ ਵਾਪਰੀ ਚਿੰਤਾ ਦੂਰ ਹੋਣੀ ਅਤੇ ਝੋਰੇ ਮਿਟਣੇ ਸਨ, ਅਤੇ ਬਸੰਤ ਤੇ ਹੋਲੀ ਨੇ ਮਹਾ-ਅਨੰਦ ਦੇ ਮੂਜਬ ਬਣਨਾ ਸੀ; ਪਰੰਤੂ, ਜਦ ਸ਼ੁਭ ਕਰਮਾਂ ਦਾ ਹੀ ਅਭਾਵ ਸੀ ਤਾਂ ਰੀਤਾਂ, ਰਸਮਾਂ ਤੇ ਤਿਉਹਾਰਾਂ ਵਿਚ ਰਹੱਸ, ਜਿੰਦ-ਜਾਨ ਤੇ ਅਨੰਦਮਈ ਅਵਸਥਾ ਕਿਥੋਂ ਵਾਪਰਦੀ। ਗੁਰੂ ਸਾਹਿਬਾਨ ਨੇ ਜਿਥੇ ਲੋਕਾਂ ਨੂੰ ਮਨ ਅਤੇ ਆਤਮਾ ਕਰਕੇ ਬਲਵਾਨ ਕਰਨ ਲਈ ਅਦੁੱਤੀ ਉਪਰਾਲਾ ਕੀਤਾ, ਉਥੇ ਰਸਮਾਂ ਤੇ ਤਿਉਹਾਰਾਂ ਨੂੰ ਵੀ ਸੰਖੇਪ, ਭਾਵ-ਪੂਰਤ ਅਤੇ ਰਹੱਸਮਈ ਬਣਾਇਆ। ਜਨਤਾ ਨੂੰ ਮਨੋ-ਬਲ ਰਾਹੀਂ ਉੱਚਿਆਉਣ ਦੇ ਨਾਲ ਨਾਲ ਸਰੀਰਕ ਤੌਰ ਉਤੇ ਵੀ ਬਲਵਾਨ ਕਰਨ ਦੇ ਨਵੇਂ ਸਾਧਨ ਸੋਚੇ ਤੇ ਅਪਣਾਏ। ਸਫਲ ਜੀਵਨ-ਜਾਚ ਤੇ ਸੰਤੁਲਿਤ ਉੱਨਤੀ ਲਈ ਭਗਤੀ ਤੇ ਸ਼ਕਤੀ, ਦੋਹਾਂ ਦੀ, ਇੱਕ-ਸਮਾਨ ਲੋੜ ਪ੍ਰਤੀਤ ਕੀਤੀ ਗਈ। ਸ਼ਸਤਰ ਤੇ ਸ਼ਾਸਤਰ ਦੋਹਾਂ ਦੀ ਸਮਾਨ ਲੋੜ ਸੀ।

ਭਗਤੀ ਤੇ ਸ਼ਕਤੀ ਦੇ ਇਸ ਆਦਰਸ਼ਕ ਸੁਮੇਲ ਲਈ ਸ੍ਰੀ ਦਸਮੇਸ਼ ਪਿਤਾ ਨੇ ਸ਼ਸਤਰਾਂ ਦੇ ਆਦਰ-ਸਤਿਕਾਰ ਅਤੇ ਸਹੀ ਪ੍ਰਯੋਗ ਉਤੇ ਜੋ ਬਲ ਦਿੱਤਾ, ਉਸ ਵਿਚ ਹੋਲੀ ਦੇ ਤਿਉਹਾਰ ਨੂੰ 'ਹੋਲੇ ਮਹੱਲੇ' ਵਿਚ ਬਦਲ ਦੇਣਾ ਵੀ ਇਕ ਮਹਾਨ ਘਟਨਾ ਸੀ। 'ਹੋਲਾ ਮਹੱਲਾ' ਬਾਰੇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ *ਮਹਾਨ ਕੋਸ਼* ਵਿੱਚ ਲਿਖਦੇ ਹਨ:

"ਯੁਧ ਵਿਦਿਆ ਦੇ ਅਭਿਆਸ ਨੂੰ ਨਿੱਤ ਨਵਾਂ ਰਖਣ ਵਾਸਤੇ ਕਲਗੀਧਰ ਸਵਾਮੀ ਦੀ ਚਲਾਈ ਹੋਈ ਰੀਤੀ ਅਨੁਸਾਰ ਚੇਤ ਵਦੀ ੧ ਨੂੰ ਸਿੱਖਾਂ ਵਿਚ ਹੋਲਾ ਮਹੱਲਾ ਹੋਂਦਾ ਹੈ, ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀਂ। ਮਹੱਲਾ ਇਕ ਪਰਕਾਰ ਦੀ ਮਸਨੂਈ ਲੜਾਈ (Manoeuvre) ਹੈ। ਪੈਦਲ ਅਰ ਅਸਵਾਰ ਸ਼ਸਤਰ-ਧਾਰੀ ਸਿੰਘ ਦੋ ਪਾਰਟੀਆਂ ਬਣਾ ਕੇ ਇਕ ਖ਼ਾਸ ਹਮਲੇ ਦੀ ਥਾਂ ਉਤੇ ਹਮਲਾ ਕਰਦੇ ਹਨ ਅਰ ਅਨੇਕ ਪਰਕਾਰ ਦੇ ਕਰਤਬ ਦਿਖਾਉਂਦੇ ਹਨ, ਪਰ ਅਸੀਂ ਸਾਲ ਪਿਛੋਂ ਕੇਵਲ ਇਹ ਰਸਮ, ਨਾਮ ਮਾਤ੍ਰ ਕਰ ਛਡਦੇ ਹਾਂ, ਲਾਭ ਕੁਛ ਨਹੀਂ ਉਠਾਉਂਦੇ। ਸ਼ਸਤਰ-ਵਿਦਿਆ ਤੋਂ ਅੰਞਾਣ ਸਿੱਖ, ਖ਼ਾਲਸਾ ਧਰਮ ਦੇ ਨਿਯਮਾਂ ਅਨੁਸਾਰ, ਅਧੂਰਾ ਸਿੱਖ ਹੈ।

"ਕਲਗੀਧਰ ਜੀ ਆਪ ਇਸ ਬਨਾਉਟੀ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਂਦੀ ਸ਼ੁਭ ਸਿਖਿਆ ਦਿਆ ਕਰਦੇ ਸਨ। ਜਿਹੜਾ ਦਲ ਜੇਤੂ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪਾ ਬਖ਼ਸ਼ਦੇ ਸਨ।"

ਇਸ ਸੰਬੰਧ ਵਿਚ ਭਾਈ ਸਾਹਿਬ ਅੱਗੇ ਲਿਖਦੇ ਹਨ:

"ਸ਼ੋਕ ਹੈ ਕਿ ਹੁਣ ਸਿੱਖਾਂ ਨੇ ਸ਼ਸਤਰ ਵਿਦਿਆ ਨੂੰ ਆਪਣੀ ਕੌਮੀ ਵਿਦਿਆ ਨਹੀਂ

ਸਮਝਿਆ। ਸਿਰਫ਼ ਫ਼ੌਜੀਆਂ ਦਾ ਕਰਤਵ ਮੰਨ ਲਿਆ ਹੈ। ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰੇਕ ਸਿਖ ਪੂਰਾ ਸਿਪਾਹੀ ਹੋਵੇ ਅਤੇ ਸ਼ਸਤਰ ਵਿਦਿਆ ਦਾ ਅਭਿਆਸ ਕਰੇ।"

'ਹੋਲੇ ਮਹੱਲੇ' ਦਾ ਸ਼ਸਤਰਾਂ, ਸ਼ਸਤਰ-ਵਿਦਿਆ ਅਤੇ ਖ਼ਾਲਸੇ ਦੀ ਚੜ੍ਹਦੀ ਕਲਾ ਦਾ ਆਪਸ ਵਿਚ ਦੀ ਕਿਤਨਾ ਗੂੜ੍ਹਾ ਸੰਬੰਧ ਹੈ, ਇਹ ਗੱਲ 'ਕਵਿ ਨਿਹਾਲ ਸਿੰਘ' ਦੀ ਇਸ ਰਚਨਾ ਤੋਂ ਵੀ ਸਪੱਸ਼ਟ ਹੋ ਜਾਂਦੀ ਹੈ:

ਬਰਛਾ, ਢਾਲ, ਕਟਾਰਾ, ਤੇਗਾ, ਕੜਛਾ ਦੇਗਾ ਗੋਲਾ ਹੈ।
ਛਕਾ ਪ੍ਰਸਾਦ, ਸਜਾ ਦਸਤਾਰਾ, ਅਰੁ ਕਰਦੌਨਾ ਟੋਲਾ ਹੈ।
ਸੁਭੱਟ ਸੁਚਾਲਾ, ਅਰ ਲਖ ਬਾਹਾਂ, ਕਲਗਾ ਸਿੰਘ ਸੁਚੋਲਾ ਹੈ।
ਅਪਰ ਮੁਛਹਿਰਾ ਦਾੜ੍ਹਾ ਜੈਸੇ ਤੈਸੇ ਬੋਲਾ ਹੋਲਾ ਹੈ।

ਸਪੱਸ਼ਟ ਹੈ ਕਿ ਹੋਲਾ ਮਹੱਲਾ ਦੀ ਰੀਤੀ ਦਾ ਵਿਸ਼ੇਸ਼ ਉਦੇਸ਼ ਸਿੰਘਾਂ ਵਿਚ ਸ਼ਸਤਰਾਂ ਦੀ ਪ੍ਰਿਯਤਾ ਪੈਦਾ ਕਰਨੀ ਤੇ ਭਗਤੀ ਦੀ ਰਖਿਆ ਲਈ ਸ਼ਕਤੀ ਦਾ ਸੰਚਾਰ ਕਰਨਾ ਸੀ। ਦਸਮੇਸ਼ ਜੀ ਦਾ ਖ਼ਾਲਸੇ ਨੂੰ ਉਪਦੇਸ਼ ਹੈ:

ਸ਼ਸਤਰਨ ਕੇ ਅਧੀਨ ਹੈ ਰਾਜ।
ਜੋ ਨ ਧਰਹਿ, ਤਿਸ ਬਿਗ੍ਰਹਿ ਕਾਜ।
ਯਾ ਤੇ ਸਰਬ ਖ਼ਾਲਸਾ ਸੁਨੀਅਹ।
ਆਯੁਧ ਧਰਬੇ ਉਤਮ ਗੁਨੀਅਹ।
ਜਬ ਹਮਰੇ ਦਰਸਨ ਕੋ ਆਵਹੁ।
ਬਨ ਸੁਚੇਤ ਤਨ ਸ਼ਸਤਰ ਸਜਾਵਹੁ।
ਕਮਰਕਸਾ ਕਰ ਦੇਹੁ ਦਿਖਾਈ।
ਹਮਰੀ ਖ਼ੁਸ਼ੀ ਹੋਇ ਅਧਿਕਾਈ।

*(ਗੁਰ ਪ੍ਰਤਾਪ ਸੂਰਜ, ਰੁਤ ੩, ਅਧਿ: ੨੩)*

ਤਥਾ— ਪੁੰਨ ਸੰਗ ਸਾਰੇ ਪ੍ਰਭੁ ਜੀ ਸੁਨਾਈ॥
ਬਿਨਾ ਤੇਗ਼ ਤੀਰੇ ਰਹੋ ਨਾਹ ਭਾਈ॥
ਬਿਨਾ ਸ਼ਸਤਰ, ਕੇਸੰ, ਨਰੰ ਭੇਡ ਜਾਨੋ॥
ਗਹੇ ਕਾਨ ਤਾ ਕੋ, ਕਿਤੇ ਲੈ ਸਿਧਾਨੋ॥
ਇਹੈ ਮੋਰ ਆਗਿਆ, ਸੁਨੋ ਹੇ ਪਿਆਰੇ॥
ਬਿਨਾ ਕੇਸ ਤੇਗੰ, ਦਿਵੋ ਨ ਦਿਦਾਰੇ॥
ਇਹੋ ਮੋਰ ਬੈਨਾ ਮੰਨੇਗਾ ਸੁ ਜੋਈ॥
ਤਿਸੈ ਇਛ ਪੂਰੀ ਸਭੇ ਜਾਨ ਹੋਈ॥

*(ਗੁਰਬਿਲਾਸ ਪਾਤਸ਼ਾਹੀ ੧੦, ਅਧਿ: ੨੩)*

ਰਹਿਤਨਾਮਾ ਭਾਈ ਦੇਸਾ ਸਿੰਘ ਵਿਚ ਆਦੇਸ਼ ਹੈ:

ਕੱਛ ਕਿਰਪਾਣ ਨ ਕਬਹੂੰ ਤਿਆਗੈ।
ਸਨਮੁਖ ਲਰੈ, ਨ ਰਣ ਤੇ ਭਾਗੈ।

ਤਥਾ— ਸ਼ਸਤਰ ਹੀਨ ਇਹ ਕਬਹੁ ਨ ਹੋਈ।
ਰਹਤਵੰਤ ਖ਼ਾਲਿਸ ਹੈ ਸੋਈ। *(ਰਹਿਤਨਾਮਾ ਭਾ: ਨੰਦ ਲਾਲ)*

ਇਹੀ ਕਾਰਨ ਸੀ ਕਿ ਕਲਗੀਆਂ ਵਾਲੇ ਪਾਤਸ਼ਾਹ ਨੇ ਸ਼ਸਤਰਾਂ ਦੀ ਪ੍ਰਤਿਨਿਧ ਤੇਗ਼ (ਕਿਰਪਾਨ) ਨੂੰ ਕਕਾਰਾਂ ਦੀ ਰਹਿਤ ਵਿਚ ਸ਼ਾਮਲ ਕੀਤਾ। ਖ਼ਾਲਸੇ ਦੀ ਤੇਗ਼ ਸਵੈ-ਰਖਿਆ, ਦੀਨ ਦੁਖੀ ਦੀ ਰਖਿਆ, ਅਤੇ ਧਰਮ ਤੇ ਦੇਗ ਦੀ ਰਖਿਆ ਦੀ ਜ਼ਾਮਨ ਹੈ। ਤੇਗ਼ ਦੇ ਬਖ਼ਸ਼ਣਹਾਰ ਦਾ ਫ਼ੁਰਮਾਨ ਹੈ:

ਦੇਗ ਤੇਗ ਜਗ ਮੈ ਦੋਊ ਚਲੇ॥
ਰਾਖ ਆਪ ਮੋਹਿ ਅਵਰ ਨ ਦਲੇ॥

ਸ੍ਰੀ ਦਸਮੇਸ਼ ਜੀ ਦਾ ਸ਼ਸਤਰਾਂ ਦੇ ਸਤਿਕਾਰ ਦਾ ਇਹ ਆਲਮ ਹੈ ਕਿ ਆਪ ਸ਼ਸਤਰਾਂ ਨੂੰ ਆਪਣੇ ਪੀਰ ਕਰਕੇ ਸਨਮਾਨਣ ਤਕ ਜਾਂਦੇ ਹਨ:

ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰ ਤੀਰ॥
ਸੈਫ਼ ਸਿਰੋਹੀ ਸੈਹਥੀ, ਯਹੈ ਹਮਾਰੇ ਪੀਰ॥

ਫੇਰ ਆਪ ਜੀ ਤੇਗ਼ ਦੀ ਜੈ-ਜੈਕਾਰ ਕਰਦੇ ਅਤੇ ਇਸ ਨੂੰ ਮੂਰਖਾਂ (ਦੁਸ਼ਟਾਂ) ਦੇ ਦਲਾਂ ਤੇ ਦੁਰਮਤਿ ਦਾ ਨਾਸ ਕਰਨ ਵਾਲੀ ਅਤੇ ਨੇਕ ਪੁਰਸ਼ਾਂ ਤੇ ਸ੍ਰਿਸ਼ਟੀ ਨੂੰ ਉਭਾਰਨ ਵਾਲੀ ਦਰਸਾਉਂਦੇ ਹੋਏ ਫ਼ੁਰਮਾਉਂਦੇ ਹਨ:

ਖਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ, ਬਰਬੰਡੰ॥
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ॥
ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸ ਸਰਣੰ॥
ਜੈ ਜੈ ਜਗ ਕਾਰਣ, ਸ੍ਰਿਸ਼ਟ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ॥

ਸ਼ਸਤਰਾਂ ਦੇ ਉੱਪਰ ਦਿਤੇ ਨਾਵਾਂ ਤੋਂ ਕਦਾਚਿਤ ਇਹ ਭਾਵ ਨਹੀਂ ਕਿ ਖ਼ਾਲਸੇ ਨੂੰ ਕੇਵਲ ਇਹੀ ਪੁਰਾਣੇ ਸ਼ਸਤਰ ਵਰਤਣ ਦੀ ਹੀ ਤਾਕੀਦ ਹੈ। ਸਮੇਂ ਦੇ ਫੇਰ ਤੇ ਲੋੜ ਮੁਤਾਬਕ ਸ਼ਸਤਰਾਂ ਦੀਆਂ ਸ਼ਕਲਾਂ ਬਦਲਦੀਆਂ ਰਹਿਣਗੀਆਂ। ਸੋ, ਖ਼ਾਲਸੇ ਨੂੰ ਓਹੀ ਸ਼ਸਤਰ ਵਰਤਣੇ ਯੋਗ ਹਨ, ਜੋ ਵਿਸ਼ੇਸ਼ ਲਾਭਦਾਇਕ ਹੋਣ। ਇਹ ਨਹੀਂ ਕਿ ਉਸ ਨੇ ਅੱਜ ਦੇ ਮਾਰੂ ਹਥਿਆਰਾਂ ਦੀ ਥਾਂ ਤੀਰ ਕਮਾਨ ਜਾਂ ਤੋੜੇਦਾਰ ਬੰਦੂਕ ਦੀ ਹੀ ਵਰਤੋਂ ਕਰਨੀ ਹੈ। ਹਾਂ, ਸ਼ਸਤਰਾਂ ਦੀ ਪ੍ਰਤਿਨਿਧ ਤੇਗ਼ ਨੂੰ, ਜਿਹਾ ਕਿ ਰਹਿਤਨਾਮਿਆਂ ਵਿਚ ਅੰਕਿਤ ਹੈ, ਖੰਡੇ ਦੀ ਪਾਹੁਲ ਸਮੇਂ ਦਸੀ ਰਹਿਤ ਮੁਤਾਬਕ ਸਦਾ ਅੰਗ-ਸੰਗ ਰਖਣਾ ਹੈ।

ਸੋ, ਸ੍ਰੀ ਦਸਮੇਸ਼ ਜੀ ਦੇ ਖ਼ਾਸ-ਰੂਪ ਖ਼ਾਲਸੇ ਨੇ ਸ੍ਰੀ ਅਨੰਦਪੁਰ ਸਾਹਿਬ, ਅਤੇ ਹੋਰ ਥਾਂ-ਪਰ-ਥਾਂ ਹੋਲਾ ਮਹੱਲਾ ਮਨਾਉਂਦਿਆਂ ਅਤੇ ਸੂਰਮਿਆਂ ਤੇ ਸ਼ਹੀਦ ਸਿੰਘਾਂ ਦੀਆਂ ਵਾਰਾਂ ਗਾਉਂਦਿਆਂ ਤੇ ਸੁਣਦਿਆਂ ਹੋਇਆਂ, ਦੀਨ-ਦੁਖੀਆਂ ਦੀ ਸੇਵਾ ਲਈ, ਭਗਤੀ ਅਤੇ ਸ਼ਕਤੀ ਦੇ ਇਕ-ਸਮਾਨ ਵਾਰਿਸ ਹੋਣਾ ਹੈ। ਉਸ ਨੇ ਸ਼ਸਤਰ-ਬਧ ਹੋ ਚੜ੍ਹਦੀਆਂ ਕਲਾਂ ਵਿਚ ਵਿਚਰਨ ਲਈ ਖ਼ਾਲਸੇ ਦੇ ਲਾਹੌਰ ਫ਼ਤਹ ਕਰਨ ਉਪਰੰਤ ਚਲਾਏ ਸਿੱਕੇ ਉਤੇ ਉਕਰੀ ਇਹ ਇਬਾਰਤ ਸਦਾ ਚੇਤੇ ਰਖਣੀ ਹੈ:

ਦੇਗੋ ਤੇਗੋ ਫ਼ਤਹ ਵ ਨੁਸਰਤ ਬੇਦਰੰਗ,
ਯਾਫ਼ਤ, ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

[ਖ਼ਾਲਸੇ ਨੇ ਦੇਗ਼, ਤੇਗ਼ ਤੇ ਫ਼ਤਹ (ਅਤੇ), ਬਿਨਾਂ ਦੇਰੀ, ਸਹਾਇਤਾ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਤੋਂ ਪਾਈ ਹੈ।]

# ਧਰਮਸਾਲ (ਗੁਰਦੁਆਰਾ)

ਸਤਿਗੁਰੂ ਨਾਨਕ ਦੇਵ ਜੀ ਜਦ ਪ੍ਰਭੂ ਨਾਲ ਇਕ-ਸੁਰ ਹੋਏ ਤਾਂ ਉਨ੍ਹਾਂ ਨੇ ਮਨੁੱਖ
ੀ ਸੁਖ-ਸ਼ਾਂਤੀ ਤੇ ਕਲਿਆਣ ਲਈ 'ਸਗਲੀ ਚਿੰਤਾ' ਮਿਟਾ ਦੇਣ ਵਾਲੀ 'ਧੁਰ ਕੀ ਬਾਣੀ'
ਗੀ; ਇਸ ਬਾਣੀ ਦੇ ਪਠਨ ਪਾਠ ਅਤੇ ਵੀਚਾਰ ਲਈ ਸੰਗਤਾਂ ਕਾਇਮ ਕੀਤੀਆਂ। ਇਨ੍ਹਾਂ
ਗਤਾਂ ਦੇ ਮਿਲ ਬੈਠਣ ਲਈ ਕਿਸੇ ਸਾਂਝੇ ਅਸਥਾਨ ਦੀ ਲੋੜ ਪਈ, ਜਿਸ ਨੂੰ ਧਰਮਸਾਲ
ਥਵਾ ਗੁਰਦੁਆਰੇ ਦੀ ਸੰਗਿਆ ਦਿਤੀ ਗਈ।

ਸੋ, ਇਸ ਤਰ੍ਹਾਂ, ਗੁਰਬਾਣੀ, ਸੰਗਤਿ ਤੇ ਧਰਮਸਾਲ (ਗੁਰਦੁਆਰਾ) ਆਪੋ ਵਿਚ ਦੀ
ਨਿੱਖੜਵੀਆਂ ਵਸਤਾਂ ਬਣ ਗਈਆਂ ਅਤੇ ਇਨ੍ਹਾਂ ਤਿੰਨਾਂ ਦੀ ਸਹੀ ਵਰਤੋਂ-ਵਿਹਾਰ ਵਿਚ
ੀ ਸਿੱਖ ਅਥਵਾ ਪ੍ਰਾਣੀ-ਮਾਤ੍ਰ ਦੀ ਕਲਿਆਣ ਦਾ ਭੇਦ ਭਰ ਦਿੱਤਾ।

ਸਾਡੀ ਅਗਵਾਈ ਲਈ ਰਚੀ ਗਈ ਗੁਰਬਾਣੀ ਤਾਂ ਅੱਜ ਵੀ ਓਹੋ ਹੀ ਹੈ ਜੋ ਸਤਿਗੁਰਾਂ
ਵੇਲੇ ਸਿੱਖਾਂ ਨੂੰ ਸੰਗਤਿ ਅਤੇ ਧਰਮਸਾਲ ਵਿਚ ਵੀਚਾਰਨ ਤੇ ਅਮਲਾਉਣ ਲਈ ਪ੍ਰਾਪਤ
। ਅੱਜ ਗੁਰਦੁਆਰੇ ਵੀ ਬੇਸ਼ੁਮਾਰ ਹਨ ਅਤੇ 'ਘਰ ਘਰ ਅੰਦਰਿ ਧਰਮਸਾਲ ਹੋਵੈ ਕੀਰਤਨ
ਦਾ ਵਸੋਆ' ਵਾਲੀ ਪੇਸ਼ੀਨਗੋਈ ਵੀ ਬਹੁਤ ਹੱਦ ਤਕ ਸੱਚ ਸਾਬਤ ਹੋ ਰਹੀ ਹੈ; ਬੇਅੰਤ
ਗਤਾਂ ਵੀ ਦਿਨ ਰਾਤ ਇਨ੍ਹਾਂ ਧਰਮ-ਅਸਥਾਨਾਂ ਵਿਚ ਜੁੜਦੀਆਂ ਹਨ; ਪਰੰਤੂ ਸੱਚੇ-
ਾਚਾਰ ਦੀ ਘਾੜਤ ਦਾ ਸਿੱਟਾ ਉਹ ਨਹੀਂ ਨਿਕਲ ਰਿਹਾ ਜੋ ਇਨ੍ਹਾਂ ਤਿੰਨਾਂ ਅਮੁਲ ਵਸਤਾਂ
ਮੇਲ ਨਾਲ ਨਿਕਲਣਾ ਚਾਹੀਦਾ ਸੀ।

ਇਹ ਅਵਸਥਾ ਚਿੰਤਾ-ਜਨਕ ਹੈ।

ਪੂਰੀ ਗੰਭੀਰਤਾ ਨਾਲ ਵੀਚਾਰਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰਬਾਣੀ,
ਗਤਿ ਤੇ ਧਰਮਸਾਲ ਤਿੰਨਾਂ ਦੇ ਮੇਲ ਤੋਂ, ਜੇ ਪੂਰਨ-ਮਨੁੱਖ (ਖ਼ਾਲਸੇ) ਦੀ ਘਾੜਤ ਨਹੀਂ
ੜੀਂਦੀ, ਤਾਂ ਕਸਰ ਸੰਗਤਿ ਦੀ ਮਾਨਸਕ ਅਵਸਥਾ ਜਾਂ ਧਰਮਸਾਲ ਦੀ ਮਰਯਾਦਾ,
ਹੁ-ਰੀਤੀ ਤੇ ਵਾਤਾਵਰਣ ਵਿਚ ਹੀ ਹੋ ਸਕਦੀ ਹੈ, ਗੁਰਬਾਣੀ ਤਾਂ ਅਮਰ ਹੈ, ਸਦਾ ਨਵੀਂ
ਨਿਰਮਲ ਰਹਿਣ ਵਾਲੀ ਸਦੀਵੀ ਸਚਾਈ।

ਹਾਂ ਜੀ, ਗੁਰੂ ਤੇ ਗੁਰਬਾਣੀ ਦਾ ਇਹ ਖ਼ਜ਼ਾਨਾ ਤਾਂ ਸਤਿਗੁਰਾਂ ਵੇਲੇ ਵੀ
ਤਨੀ-ਭਰਪੂਰ ਸੀ, ਅੱਜ ਵੀ ਹੈ, ਤੇ ਅਗੋਂ ਵੀ ਸਦਾ ਲਈ ਭਰਪੂਰ ਰਹੇਗਾ।

---

. ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ, ਸੰਤ ਚੁਗਹਿ, ਨਹੀ ਦੂਰੇ॥
*(ਧਨਾਸਰੀ ਮ: ੧, ਪੰਨਾ ੬੮੫)*

ਸੰਗਤ ਦੀ ਸਿਫ਼ਤ ਬਾਰੇ ਗੁਰਦੇਵ ਫ਼ੁਰਮਾਉਂਦੇ ਹਨ:

**ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ[1]॥**
**ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥**

*(ਸਿਰੀਰਾਗੁ ਮ: ੧, ਪੰਨਾ ੭੨)*

ਵਾਹ! ਸਭ ਤੋਂ ਵੱਡੇ ਸਤਿਗੁਰ ਨਾਨਕ ਦੇਵ ਜੀ ਨੇ ਕਿਤਨੀ ਖ਼ੂਬਸੂਰਤੀ, ਸਪੱਸ਼ਟਤਾ ਤੇ ਸੰਖੇਪਤਾ ਵਿਚ ਸਾਡੀ ਅਗਵਾਈ ਕੀਤੀ ਹੈ। ਸਤਸੰਗਤਿ ਉਹ ਹੈ ਜਿਥੇ ਕੇਵਲ 'ਨਾਮ' ਦਾ ਚਰਚਾ ਹੋਵੇ। ਨਾਮ ਕੀ ਹੈ? ਪ੍ਰਭੂ ਦਾ ਹੁਕਮ। ਇਸ ਹੁਕਮ ਦੀ ਸਮਝ ਕਿਥੋਂ ਪੈਂਦੀ ਹੈ? ਸਤਿਗੁਰੂ ਤੋਂ। ਸਤਿਗੁਰੂ ਕੌਣ ਹੈ? ਉੱਤਰ ਹੈ:

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ॥** *(ਸੁਖਮਨੀ ਸਾਹਿਬ)*

ਤਥਾ— **ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ, ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥੫॥**

*(ਨਟ ਮ: ੪, ਪੰਨਾ ੯੮੨)*

ਸਪੱਸ਼ਟ ਹੈ ਕਿ ਗੁਰਬਾਣੀ ਤੇ ਸੰਗਤਿ ਦੇ ਮੇਲ ਨਾਲ ਹੀ 'ਸਤਸੰਗਤਿ' ਬਣਦੀ ਹੈ।

ਅਜਿਹੀ ਸਤਸੰਗਤਿ ਦੇ ਮਿਲ ਬੈਠਣ, ਆਪ ਤਰਨ ਤੇ ਹੋਰਨਾਂ ਨੂੰ ਤਾਰਨ ਅਤੇ ਜਲੰਦੇ ਜਗਤ ਨੂੰ ਉਭਾਰਨ ਲਈ ਹੀ ਸਤਿਗੁਰਾਂ ਨੇ ਸੱਚ ਦੀ ਧਰਮਸਾਲ ਬੱਧੀ ਸੀ, ਗੁਰਦੁਆਰੇ ਸਥਾਪਿਤ ਕੀਤੇ ਸਨ। ਇਸ ਬਾਰੇ ਪੰਜਵੇਂ ਗੁਰਦੇਵ ਫ਼ੁਰਮਾਉਂਦੇ ਹਨ:

**ਮੈ ਬਧੀ ਸਚੁ ਧਰਮਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥**
**ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥**

*(ਸਿਰੀਰਾਗੁ ਮ: ੫, ਪੰਨਾ ੭੩)*

ਆਪ ਜੀ ਦਾ ਤਰਲਾ ਸੀ:

**ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ॥੩॥**

*(ਗੂਜਰੀ ਵਾਰ ਮ: ੫, ਪੰਨਾ ੫੧੮)*

ਧਰਮਸਾਲ ਅਥਵਾ ਗੁਰਦੁਆਰੇ ਵਿਚ ਹਾਜ਼ਰ ਹੋ ਕੇ ਸਾਨੂੰ ਕੀ ਕਰਨਾ ਲੋੜੀਏ, ਇਸ ਬਾਰੇ ਪੰਜਵੇਂ ਗੁਰੂ ਜੀ ਦਾ ਫ਼ੁਰਮਾਨ ਹੈ:

**ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥**
**ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥**
**ਕਲਿ ਕਲੇਸ ਮਿਟਾਏ ਸਤਿਗੁਰੁ, ਹਰਿ ਦਰਗਹ ਦੇਵੈ ਮਾਨਾਂ ਹੇ॥੪॥**

*(ਮਾਰੂ ਮ: ੫, ਪੰਨਾ ੧੦੭੫)*

ਪਰੰਤੂ, ਗੁਰਦੁਆਰੇ ਵਿਚ ਤਨੋਂ ਮਨੋਂ ਹਾਜ਼ਰ ਹੋ ਕੇ, ਨਾ ਅਸੀਂ ਇਕ-ਚਿੱਤ ਕੀਰਤਨ

---

1. ਦਰਮਿਆਨਿ ਬਜ਼ਮਿ ਮਾ, ਜੁਜ਼ ਕਿੱਸਾਏ ਜਾਨਾਨਾ ਨੇਸਤ। *(ਗ਼ਜ਼ਲ ੧੦)*
(ਭਾਵ—ਸਾਡੀ ਸੰਗਤ ਵਿਚ ਪ੍ਰਭੂ ਦੇ ਜ਼ਿਕਰ ਤੋਂ ਬਿਨਾ ਦੂਜੀ ਗੱਲ ਨਹੀਂ ਹੁੰਦੀ।)
*(ਭਾਈ ਨੰਦ ਲਾਲ 'ਗੋਯਾ')*

ਸੁਣਦੇ ਹਾਂ, ਨਾ ਹੀ ਸਤਿਗੁਰੂ ਦਾ ਜੱਸ ਉਚਰਦੇ ਹਾਂ; ਫੇਰ, ਇਸ ਵਿਚ ਕੀ ਅਚੰਭਾ ਹੈ ਕਿ ਸਾਡੇ ਕਲਿ-ਕਲੇਸ਼ ਨਹੀਂ ਮਿਟਦੇ, ਭਟਕਣਾ ਮਿਟਣ ਦੀ ਥਾਂ ਵਧਦੀ ਅਤੇ ਸਾਡੇ 'ਮਨਿ ਖੋਟੈ ਤਨਿ ਚੋਰ' ਹੋਣ ਕਰਕੇ, ਅਸੀਂ ਹੋਰ, ਬੱਜਰ ਪਾਪਾਂ ਦੇ ਭਾਗੀ ਬਣਦੇ ਹਾਂ।

ਗੁਰਦੁਆਰੇ ਵਿਚ ਹਾਜ਼ਰ ਹੋ ਕੇ ਤਾਂ ਕੀ, ਗੁਰਦੁਆਰੇ ਦਾ ਧਿਆਨ ਧਰਦਿਆਂ ਹੀ ਸਿਖ ਦਾ ਮਨ 'ਉਨਮਨ' ਅਵਸਥਾ ਵਿਚ ਆ ਜਾਣਾ ਚਾਹੀਏ। ਰਸਤੇ ਵਿਚ ਕੇਵਲ ਗੁਰੂ ਦਾ ਹੀ ਧਿਆਨ ਹੋਵੇ।

ਭਾਈ ਦਯਾ ਸਿੰਘ ਜੀ 'ਰਹਿਤਨਾਮੇ' ਵਿਚ ਲਿਖਦੇ ਹਨ:

**ਗੁਰਦੁਆਰੇ ਜਾਵੇ, ਮਾਰਗ ਮੈਂ ਬ੍ਰਹਮ-ਚਰਯ ਧਾਰੇ।**

'ਮਾਰਗ' ਵਿਚ ਬ੍ਰਹਮ-ਚਰਯ ਧਾਰਨਾ ਤਾਂ ਇਕ ਅਤਿ ਉਚੇਰੀ ਅਵਸਥਾ ਦਾ ਲਖਾਇਕ ਹੈ, ਜੇ ਕਿਤੇ ਗੁਰਦੁਆਰੇ ਹਾਜ਼ਰ ਹੋ ਕੇ ਵੀ ਮਨ ਵਿਕਾਰਾਂ ਤੇ 'ਪਰ ਤ੍ਰਿਅ ਰੂਪ' ਦੇ ਸੂਤਕ[1] ਤੋਂ ਬਚਿਆ ਰਹੇ, ਤਾਂ ਵੀ ਧੰਨ ਭਾਗ ਹਨ। ਜੇ ਕਿਤੇ ਧਰਮਸਾਲ ਦੇ ਸੇਵਕਾਂ, ਗ੍ਰੰਥੀਆਂ ਤੇ ਪ੍ਰਬੰਧਕਾਂ ਦੀ ਅਵਸਥਾ, ਗੁਰਦੁਆਰੇ ਦੀ ਸੇਵਾ ਵਿਚ ਤੱਤਪਰ ਰਹਿਣ ਦੇ ਸੁਭਾਗ ਕਰਕੇ, ਜੱਤ, ਸੱਤ ਤੇ ਸੇਵਾ ਭਾਵ ਵਾਲੀ ਹੋ ਜਾਵੇ ਤਾਂ ਵੀ ਸਮਝੋ ਕਿ ਗੁਰ-ਅਸਥਾਨ ਆਪਣਾ ਮਨੋਰਥ ਨਿਭਾ ਰਹੇ ਹਨ। ਪਰੰਤੂ, ਜੇ 'ਕੁਫ਼ਰ ਕਾਬੇ' ਵਿਚੋਂ ਹੀ ਸਿਰ ਚੁੱਕੇ ਤਾਂ 'ਮੁਸਲਮਾਨੀ' ਕਿਤਨੇ ਕੁ ਦਿਨਾਂ ਦੀ ਪ੍ਰਾਹੁਣੀ ਸਮਝੀ ਜਾਵੇਗੀ ?[2]

ਇਹ ਗੱਲ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਰਲ ਤੇ ਸਾਦਾ ਸੁਭਾਵ ਸ਼ਰਧਾਲੂ-ਜਨਤਾ ਵਿਚ ਤਾਂ ਧਰਮ-ਭਾਵ ਹਨ; ਪਰੰਤੂ, ਜੇ ਖ਼ਤਰਨਾਕ ਘਾਟ ਆ ਵਾਪਰੀ ਹੈ, ਤਾਂ ਉਹ ਹੈ ਗੁਰਦੁਆਰੇ ਦੇ ਸੇਵਕਾਂ ਤੇ ਪ੍ਰਬੰਧਕਾਂ ਵਿਚ। ਉਨ੍ਹਾਂ ਦੀ ਅਵਸਥਾ ਤਾਂ 'ਜਿਤਨਾ ਗਿਰਜੇ ਤੋਂ ਨੇੜੇ, ਉਤਨਾ ਖ਼ੁਦਾ ਤੋਂ ਦੂਰ'[3] ਵਾਲੀ ਹੁੰਦੀ ਜਾ ਰਹੀ ਹੈ।

ਇਕ ਵੇਰ ਗੁਰਦੁਆਰੀਏ ਸੇਵਕਾਂ ਦੇ ਇਕ ਇਕੱਠ ਵਿਚ ਕੌਮ ਦੇ ਇਕ ਸੁਹਿਰਦ ਤੇ ਦਰਦ ਰੱਖਣ ਵਾਲੇ ਮੁਖ-ਗ੍ਰੰਥੀ ਨੇ ਦੁਖੀ ਦਿਲ ਨਾਲ ਕੁਝ ਇਸ ਭਾਵ ਦੇ ਸ਼ਬਦ ਕਹੇ ਸਨ:

"ਗੁਰਦੁਆਰਿਆਂ ਦੇ ਸੇਵਕਾਂ ਤੇ ਪ੍ਰਬੰਧਕਾਂ ਦੇ ਜੀਵਨ, ਵਰਤੋਂ-ਵਿਹਾਰ ਤੇ ਪ੍ਰਬੰਧ-ਢਾਂਚੇ ਨੇ ਮਨੁੱਖ ਦੇ ਜੀਵਨ-ਸੋਮੇ—ਗੁਰ-ਅਸਥਾਨਾਂ—ਦਾ ਵਾਤਾਵਰਣ ਹੀ ਕੁਝ ਅਜਿਹਾ ਕਰ ਛੱਡਿਆ ਏ ਕਿ ਜੋ ਸਾਦਾ ਤੇ ਸਰਲ ਆਤਮਾ ਇਥੇ ਸੇਵਾ (ਮੁਲਾਜ਼ਮਤ) ਵਿਚ ਆਉਂਦੀ ਹੈ, ਉਹ ਪ੍ਰਭੂ-ਵਿਸ਼ਵਾਸ ਤੇ ਆਸਤਕਤਾ ਵਿਚ ਵਧੇਰੇ ਪਰਪੱਕ ਹੋਣ ਦੀ ਥਾਂ, ਉਲਟਾ ਅੰਦਰੋਂ ਵਿਸ਼ਵਾਸ-ਹੀਨ ਹੋ ਜਾਂਦੀ ਹੈ। ਉਸ ਦੇ ਮਨ ਵਿਚੋਂ ਸਹਿਜੇ ਸਹਿਜੇ ਪ੍ਰਭੂ ਦੇ ਨਿਰਮਲ ਭਉ, ਵਿਸ਼ਵਾਸ ਅਤੇ ਆਸਤਕਤਾ ਦਾ ਅਭਾਵ ਹੁੰਦਾ ਜਾਂਦਾ ਹੈ। ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਕੋਈ 'ਜਾਗਦੀ ਜੋਤਿ', ਸ੍ਰੀ ਗੁਰੂ ਗ੍ਰੰਥ ਸਾਹਿਬ ਦਾ

---

1. ਅਖੀ ਸੂਤਕੁ ਵੇਖਣਾ, ਪਰ ਤ੍ਰਿਅ ਪਰ ਧਨ ਰੂਪੁ॥ *(ਆਸਾ ਕੀ ਵਾਰ)*
2. ਚੁ ਕੁਫ਼ਰ ਅਜ਼ ਕਾਅਬਾ ਬਰਖ਼ੇਜ਼ਦ ਕੁਜਾ ਮਾਨਦ ਮੁਸਲਮਾਨੀ।
3. The nearer the Church, the farther from God.

ਸੇਵਕ, ਰਾਤ ਦਿਨ ਗੁਰੂ-ਸੇਵਾ ਵਿਚ ਤੱਤਪਰ ਰਹਿੰਦਾ ਹੋਇਆ ਅਜਿਹੇ ਪਾਪ ਕਰਨ ਦਾ ਭਾਗੀ ਹੋਵੇ ਜਿਨ੍ਹਾਂ ਨੂੰ ਸੋਚਣੋਂ ਹੀ ਸਾਧਾਰਨ ਮਨੁੱਖ ਵੀ ਲੱਜਾ ਕਰਦਾ ਹੈ। ਅਜਿਹੇ ਸੇਵਕ ਦੀ ਆਚਰਣਕ ਗਿਰਾਵਟ ਹੋਰ ਹਜ਼ਾਰਾਂ ਲੋਕਾਂ ਦੇ ਦਿਲਾਂ 'ਚੋਂ ਸਿੱਖੀ ਸਿਦਕ ਤੇ ਆਸਤਕਤਾ ਦਾ ਅਭਾਵ ਕਰਨ ਦਾ ਕਾਰਨ ਬਣਦੀ ਹੈ। ਇਸ ਲਈ, ਉਸ ਉੱਤੇ ਆਪਣੀ ਅਤੇ ਜਨਤਾ ਦੀ ਮਹਾਨ ਜ਼ਿੰਮੇਵਾਰੀ ਹੈ।"

ਐ ਗੁਰ-ਅਸਥਾਨ ਦੇ ਸੇਵਕ ਤੇ ਨਾਮ-ਧਰੀਕ (ਨਾਮ ਦੇ ਧਾਰਨੀ) ਗੁਰਸਿਖ ! ਬਾਹਰੋਂ, ਵਿਕਾਰਾਂ-ਵੇਹੜੇ ਮਨ ਨੂੰ ਹੋੜਨ ਲਈ ਤਾਂ ਗੁਰੂ-ਦੁਆਰੇ ਦਾ ਆਸਰਾ ਲਿਆ ਜਾਂਦਾ ਹੈ; ਪਰੰਤੂ, ਜੇ ਏਥੇ ਵੀ ਵਿਕਾਰ ਤੇਰਾ ਪਿੱਛਾ ਨਾ ਛੱਡਣ ਤਾਂ ਫੇਰ ਹੋਰ ਕਿਹੜਾ ਦਰਵਾਜ਼ਾ ਹੈ, ਜਿਸ ਨੂੰ ਖੜਕਾਇਆ ਜਾ ਸਕੇਗਾ ? ਵੇਖ! ਭਾਈ ਗੁਰਦਾਸ ਜੀ ਕਿਸ ਖ਼ੂਬਸੂਰਤੀ ਨਾਲ ਤੈਨੂੰ ਇਹ ਸਚਾਈ ਨਿਸਚੇ ਕਰਵਾਉਣ ਦਾ ਉਪਕਾਰ ਕਰਦੇ ਹਨ :

**ਬਾਹਰ ਕੀ ਅਗਨਿ, ਬੁਝਤ ਜਲ ਸਰਿਤਾ ਕੈ,**
**ਨਾਉ ਮੈਂ ਜੋ ਆਗ ਲਾਗੈ ਕੈਸੇ ਕੈ ਬੁਝਾਈਐ।**
**ਬਾਹਰ ਸੇ ਭਾਗ ਓਟ ਲੀਜੀਅਤ ਕੋਟ ਗੜ੍ਹ,**
**ਗੜ੍ਹ ਮੈ ਜੋ ਲੂਟ ਲੀਜੈ, ਕਹੋ ਕਤ ਜਾਈਐ।**
**ਚੋਰਨ ਕੇ ਤ੍ਰਾਸ, ਜਾਇ ਸ਼ਰਨ ਗਹੇ ਨਰਿੰਦ,**
**ਮਾਰੇ ਮਹੀਪਤਿ, ਜੀਉ ਕੈਸੇ ਕੈ ਬਚਾਈਐ।**
**ਮਾਯਾ ਡਰ ਡਰਪਤ ਹਾਰ ਗੁਰਦੁਆਰੇ ਜਾਵੈ,**
**ਤਹਾਂ ਜੋ ਮਾਯਾ ਬਿਆਪੇ ਕਹਾਂ ਠਹਿਰਾਈਐ।**

ਧਰਮਸਾਲੀਏ ਲੋਕਾਂ ਨੂੰ ਪਹਿਲਾਂ ਤਾਂ ਆਪ ਇਕ ਆਦਰਸ਼ਕ ਜੀਵਨ ਦਾ ਨਮੂਨਾ ਬਣ ਕੇ ਦਸਣਾ ਚਾਹੀਦਾ ਹੈ ਤੇ ਫੇਰ ਹੋਰਨਾਂ ਨੂੰ ਉਪਦੇਸ਼ ਦੇਣਾ। ਜੇ ਗੁਰਦੁਆਰਿਆਂ ਵਿਚ ਹੀ ਅਨਰਥ ਹੋਣ ਤਾਂ ਫੇਰ ਬਚਾਅ ਦਾ ਹੋਰ ਕਿਹੜਾ ਠਿਕਾਣਾ ? ਗੁਰੂ ਸਾਹਿਬ ਦਾ ਵੀ ਬਚਨ ਹੈ :

**ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥੧॥** *(ਪੰਨਾ ੬੬੨)*

'ਆਂਖ ਜੋ ਕੁਛ ਦੇਖਤੀ ਹੈ ਲਬ ਪੇ ਆ ਸਕਤਾ ਨਹੀਂ' ਦੀ ਮਜਬੂਰੀ ਕਾਰਨ ਆਖ਼ਰ ਨਿਮਨ ਲਿਖਤ ਇਨ੍ਹਾਂ ਸ਼ਬਦਾਂ ਨਾਲ ਹੀ ਇਸ ਲੇਖ ਨੂੰ ਸਮਾਪਤ ਕੀਤਾ ਜਾਂਦਾ ਹੈ ਕਿ ਧਰਮਸਾਲ (ਗੁਰਦੁਆਰੇ) ਦਾ ਸਹੀ ਅਜ਼ਮਤ ਸਮਝੇ ਤੇ ਇਸ ਦਾ ਪ੍ਰਬੰਧ ਧਰਮ-ਭਾਵਾਂ ਵਾਲਾ ਬਣਾਏ ਬਿਨਾਂ, ਧਰਮ-ਖੇਤਰ ਵਿਚ ਕਿੱਕਰ ਬੀਜ ਕੇ ਦਾਖਾਂ ਦੀ ਆਸ ਕਰਨ ਵਾਲੀ ਭੁਲ ਹੈ।

## ਕੁਝ ਹੋਰ ਅੰਤਕੇ ਵਜੋਂ

ਅਸੀਂ ਨਿਤ ਇਹ ਦਾਅਵਾ ਕਰਦੇ ਹਾਂ ਕਿ ਸਾਡਾ ਧਰਮ ਤੇ ਰਾਜਨੀਤੀ ਇਕ ਹਨ, ਅਨਿਖੜਵੇਂ ਹਨ। ਅਸੂਲਨ ਇਹ ਦਰੁਸਤ ਹੈ। ਧਰਮ ਨੂੰ ਰਾਜਨੀਤੀ ਤਾਂ ਕੀ, ਜੀਵਨ ਦੇ ਕਿਸੇ ਪੱਖ ਨਾਲੋਂ ਵੀ ਅੱਡ ਨਹੀਂ ਕੀਤਾ ਜਾ ਸਕਦਾ। ਧਰਮ—ਨਿਆਂ, ਨਾਮ, ਸੱਚ, ਮਾਨਵ-ਪਿਆਰ, ਹਮਦਰਦੀ, ਸਤਿ-ਸੰਤੋਖ ਤੇ ਪਰ-ਸੁਆਰਥ ਆਦਿ ਸਦ ਗੁਣਾਂ ਦਾ ਨਾਂ

ਹੈ। ਜੇ ਇਹਨਾਂ ਨੂੰ ਰਾਜਨੀਤੀ ਨਾਲੋਂ ਨਿਖੇੜ ਲਈਏ ਤਾਂ ਬਾਕੀ ਆਪੋ ਧਾਪੀ, ਤਬਾਹੀ, ਖੋਹਾ-ਮਾਹੀ ਤੇ ਕਤਲੋ-ਗ਼ਾਰਤ ਦੀ ਬਰਬਰੀਅਤ ਤੋਂ ਸਿਵਾ ਕੀ ਰਹਿ ਜਾਂਦਾ ਹੈ। ਅਲੱਾਮਾ ਇਕਬਾਲ ਨੇ ਇਸ ਹਕੀਕਤ ਨੂੰ ਇਉਂ ਕਲਮਬੰਦ ਕੀਤਾ ਹੈ:

**ਜਲਾਲਿ ਪਾਤਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ,**<br>
**ਜੁਦਾ ਹੋ ਦੀਂ ਸਿਆਸਤ ਸੇ, ਤੋ ਰਹਿ ਜਾਤੀ ਹੈ ਚੰਗੇਜ਼ੀ।**

ਧਰਮ ਅਤੇ ਸਿਆਸਤ ਦੇ ਇਕੱਠੇ ਹੋਣ ਤੋਂ ਭਾਵ ਇਹ ਹੈ ਕਿ ਰਾਜਨੀਤੀ ਉਤੇ ਧਰਮ ਦਾ ਕੁੰਡਾ ਹੋਵੇ। ਇਹ ਨਹੀਂ ਕਿ ਅੰਦਰੋਂ ਨਿਸ਼ਾਨਾ ਦੁਨੀਆ, ਪਦ-ਪਦਵੀਆਂ ਤੇ ਸੁਆਰਥ ਹੋਵੇ ਤੇ ਬਾਹਰੋਂ ਬਹਾਨਾ, 'ਦੀਨ'। ਧਰਮ ਨੂੰ ਗੰਦੀ ਰਾਜਨੀਤੀ ਲਈ ਵਰਤਣਾ ਪਾਪ ਹੈ।

ਕੌਣ ਨਹੀਂ ਜਾਣਦਾ ਕਿ ਵਰਤਮਾਨ ਗੁਰਦੁਆਰਾ ਲੋਕਤੰਤਰ ਪ੍ਰਬੰਧਕੀ ਢਾਂਚੇ ਵਿੱਚ ਗੁਰਦੁਆਰਿਆਂ ਨੂੰ ਨਿੱਜੀ ਰਾਜਨੀਤਕ ਲਾਭਾਂ ਦੀ ਪ੍ਰਾਪਤੀ ਦੀ ਛਾਲ ਵਿਚ ਪੜੁਲ ਵਜੋਂ ਵਰਤਿਆ ਜਾਂਦਾ ਹੈ। ਐਸੇ ਮਾਹੌਲ ਵਿਚ ਪੰਜਵੇਂ ਪਾਤਸ਼ਾਹ ਦੇ ਤਖ਼ੱਯਲ ਦੀ ਉੱਪਰ ਬਿਆਨੀ ਧਰਮਸਾਲਾ ਦੀ ਹੋਂਦ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਧਰਮ-ਉਪਜਾਊ ਧਰਮਸਾਲਾ ਤਾਂ ਹੀ ਸੰਭਵ ਹੈ ਜੇ ਇਸ ਦੇ ਲੋਕਤੰਤਰੀ ਚੋਣ-ਢਾਂਚੇ ਵਿਚ ਯੋਗ ਤਬਦੀਲੀ ਹੋਵੇ ਅਤੇ ਵਰਤਮਾਨ ਸੁਆਰਥੀ ਰਾਜਨੀਤੀ ਤੋਂ ਛੁਟਕਾਰਾ। (ਇਸ ਸੰਬੰਧੀ ਵਧੇਰੇ ਵਿਸਥਾਰ ਵਾਚੋ ਮੇਰੀਆਂ ਪੁਸਤਕਾਂ *ਅੰਮ੍ਰਿਤ ਤੇ ਆਤਮਾ* ਅਤੇ *ਧਰਮ ਤੇ ਰਾਜਨੀਤੀ* ਵਿਚ।)

ਏਥੇ ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਧਰਮਸਾਲ ਦੀ ਸੰਭਾਲ ਵਿੱਚ ਹੀ ਪੰਥ ਦੀ ਬਿਰਧੀ ਤੇ ਧਰਮ-ਪ੍ਰਚਾਰ ਦਾ ਭੇਤ ਲੁੱਕਿਆ ਪਿਆ ਹੈ। ਧਰਮਸਾਲ ਦੀ ਸੰਭਾਲ ਦਾ ਧੁਰਾ ਗੁਰਦੁਆਰੇ ਦਾ ਮੁਖ ਸੇਵਕ, ਗ੍ਰੰਥੀ ਅਥਵਾ ਧਰਮਸਾਲੀਆ ਹੈ। ਜਿਤਨਾ ਚਿਰ ਪ੍ਰਭੂ ਦੇ ਭੈ ਤੇ ਸੱਚੇ ਆਚਾਰ ਵਾਲੇ ਵਿਦਵਾਨ ਤੇ ਸੰਤੋਖੀ ਗ੍ਰੰਥੀ ਸਾਹਿਬਾਨ ਪੈਦਾ ਨਹੀਂ ਕੀਤੇ ਜਾਂਦੇ, ਧਰਮ-ਪ੍ਰਚਾਰ ਦੀ ਗੱਲ ਕਰਨਾ, ਹਵਾ ਵਿਚ ਤਲਵਾਰਾਂ ਮਾਰਨ ਤੁੱਲ ਹੈ।

ਸਿਆਣਿਆਂ ਦਾ ਕਥਨ ਹੈ ਕਿ ਜੁਧ ਵਿਚ ਸਭ ਤੋਂ ਪਹਿਲੀ ਮੌਤ ਸੱਚ ਦੀ ਹੁੰਦੀ ਹੈ। ਗੁਰਦੁਆਰਿਆਂ ਵਿੱਚ ਪ੍ਰਬੰਧਕੀ ਢਾਂਚਾ ਲੋਕਤੰਤਰੀ ਹੋਣ ਕਰਕੇ, ਆਪਸ ਵਿਚ ਦੀ ਖਿਚੋਤਾਣ, ਝਗੜਿਆਂ ਝੇੜਿਆਂ ਤੇ ਧੜਿਆਂ ਦੀ ਜ਼ੋਰ-ਅਜ਼ਮਾਈ ਦਾ ਹੋਰ ਚਾਹੇ ਕੁਝ ਵੀ ਸਿੱਟਾ ਨਿਕਲੇ; ਪਰੰਤੂ, ਇਹ ਮਹਾਨ ਕੌਮੀ ਘਾਟਾ ਅਵੱਸ਼ ਆ ਵਾਪਰਦਾ ਹੈ ਕਿ ਅਜਿਹੇ ਵਾਤਾਵਰਣ ਵਿਚ ਮਾੜੇ ਅਨਸਰ ਨੂੰ ਧੜੇਬੰਦੀ ਦੀ ਮਜ਼ਬੂਤੀ ਖ਼ਾਤਰ ਘੂਰ-ਘੱਪ ਵਿਚ ਰੱਖਣਾ ਅਸੰਭਵ ਹੋ ਜਾਂਦਾ ਹੈ, ਅਤੇ ਇਸ ਸਭ ਕੁਝ ਦੇ ਫਲਸਰੂਪ ਫੇਰ ਸਹੀ ਅਰਥਾਂ ਵਿਚ ਨਾ **ਧਰਮ ਰਹਿ ਜਾਂਦਾ ਹੈ ਨਾ ਧਰਮਸਾਲ**। ਸ਼ਾਇਦ ਇਹੀ ਕਾਰਨ ਹੈ ਕਿ ਸੰਸਾਰ ਦੇ ਵੱਡੇ ਧਰਮਾਂ (ਮੱਤਾਂ) ਵਿੱਚੋਂ ਕਿਸੇ ਮੱਤ ਦੇ ਧਾਰਮਕ ਅਦਾਰੇ ਜਾਂ ਸੰਸਥਾ ਦਾ ਪ੍ਰਬੰਧ ਲੋਕਤੰਤਰ ਦੀਆਂ ਲੀਹਾਂ ਉਤੇ ਨਹੀਂ, **ਇਹਨਾਂ ਦੀ ਚੋਣ ਲਈ ਕਿਤੇ ਵੀ ਹਰ ਬਾਲਗ਼ ਨੂੰ ਵੋਟ ਦੇਣ ਦਾ ਹੱਕ ਪ੍ਰਾਪਤ ਨਹੀਂ**, ਆਖ਼ਰ ਕਿਉਂ ?

**ਇਹ ਗੱਲ ਵਿਚਾਰਨ ਯੋਗ ਹੈ, ਸਾਡੇ ਡੂੰਘੇ ਅਧਿਐਨ ਦੀ ਮੁਥਾਜ।**

# ਗੁਰਸਿੱਖ ਰਹਿਤ

ਕਰਤਾ ਪੁਰਖ ਦੀ ਕੁਲ ਕਾਇਨਾਤ, ਚਾਹੇ ਉਹ ਸਜੀਵ ਹੈ ਜਾਂ ਨਿਰਜੀਵ, ਖ਼ਾਸ ਬੱਝਵੇਂ ਨੇਮਾਂ ਵਿਚ ਚਲ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੂਹ ਦਿਸਦੀਆਂ ਅਤੇ ਅਣਦਿਸਦੀਆਂ ਵਸਤਾਂ ਨੂੰ ਇਕ ਬੱਝਵੀਂ ਤੋਰ ਵਿਚ ਤੋਰਨ ਤੇ ਕਾਇਮ ਰੱਖਣ ਵਾਲੀ ਰੱਬੀ ਸ਼ਕਤੀ ਨੂੰ ਕਿਤੇ 'ਭੈ' ਦਾ ਨਾਮ ਦਿੱਤਾ ਹੈ ਅਤੇ ਕਿਤੇ ਇੱਕ 'ਸੰਤੋਖ-ਥਾਪਕ' ਸੱਤਾ ਦੇ ਰੂਪ ਵਿਚ ਵੇਖਿਆ ਹੈ। ਆਪ ਜੀ 'ਆਸਾ ਕੀ ਵਾਰ' ਵਿਚ ਇਕ ਥਾਂ ਇਸ ਅਥਾਹ, ਅਗਾਹ ਅਤੇ ਅਗੰਮੀ ਸ਼ਕਤੀ ਦੇ ਪ੍ਰਬੰਧ-ਢਾਂਚੇ ਨੂੰ ਇਉਂ ਬਿਆਨ ਕਰਦੇ ਹਨ :

> **ਭੈ ਵਿਚਿ ਪਵਣੁ ਵਹੈ ਸਦ ਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥**
> **ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥**
> **ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥**
> **ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥**
> **ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥**
> **ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥**
> **ਸਗਲਿਆ ਭਉ ਲਿਖਿਆ ਸਿਰਿ ਲੇਖੁ॥**
> **ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥ (੪)** *(ਪੰਨਾ ੪੬੪)*

ਸ੍ਰੀ ਜਪੁਜੀ ਸਾਹਿਬ ਵਿਚ ਇਸ ਹਕੀਕਤ ਨੂੰ ਅਤਿ ਦੀ ਸੰਖੇਪਤਾ ਨਾਲ ਇਉਂ ਦਰਸਾਇਆ ਗਿਆ ਹੈ :

> **ਧੌਲੁ ਧਰਮੁ, ਦਇਆ ਕਾ ਪੂਤੁ॥**
> **'ਸੰਤੋਖੁ' ਥਾਪਿ ਰਖਿਆ ਜਿਨਿ ਸੂਤਿ॥੧੬॥** *(ਜਪੁਜੀ)*

ਨਿਰੰਕਾਰੀ ਬਾਬੇ ਵਲੋਂ ਉਪਰੋਕਤ ਗੁਰਵਾਕਾਂ ਵਿਚ ਇਤਨੀ ਸਪੱਸ਼ਟਤਾ ਨਾਲ ਦਰਸਾਈ ਸਚਾਈ ਦੀ ਭਰਵੀਂ ਉਗਾਹੀ ਅੱਜ ਦੀ ਵਿਗਿਆਨਕ ਖੋਜ ਤੇ ਲਭਤ ਹੈ। ਵਿਗਿਆਨ ਨਾ ਹੀ ਕੋਈ ਨਵੇਂ ਅਸੂਲ ਘੜਦਾ ਹੈ, ਨਾ ਹੀ ਘੜ ਸਕਦਾ ਹੈ। ਹਾਂ, 'ਅਹਿਲਿ ਬਸੀਰਤ' (ਗਿਆਨ-ਨੇਤ੍ਰ ਰਖਣ ਵਾਲੇ ਦੂਰਦਰਸ਼ੀ ਲੋਕ) ਕੁਦਰਤ ਦੇ ਸੀਨੇ ਵਿਚ ਛੁਪੇ ਭੇਤ ਲੱਭਣ ਲਈ ਸਦਾ, ਵਿਤ ਅਨੁਸਾਰ, ਹੰਭਲਾ ਜ਼ਰੂਰ ਮਾਰਦੇ ਆਏ ਹਨ। ਸ਼ਾਇਦ ਕੁਝ ਅਜਿਹੇ ਵਿਗਿਆਨੀਆਂ, ਖੋਜੀਆਂ ਤੇ ਗਿਆਨੀਆਂ ਦੀ ਦ੍ਰਿੜ੍ਹਤਾ ਤੇ ਆਧੁਨਿਕ ਪ੍ਰਾਪਤੀਆਂ ਨੂੰ ਤੱਕ ਕੇ ਹੀ ਇਕ ਸ਼ਾਇਰ ਨੇ ਇਹ ਦਾਅਵਾ ਕਰਨ ਦਾ ਹੀਆ ਕੀਤਾ ਹੈ :

**ਰਾਜ਼ ਕੁਦਰਤ ਨੇ 'ਇਨਸਾਂ' ਸੇ ਛੁਪਾਏ ਤੋ ਬਹੁਤ,**
**ਮਗਰ, ਅਹਿਲਿ ਬਸੀਰਤ ਸੇ ਛੁਪਾਏ ਨ ਗਏ।**

ਪਰੰਤੂ, ਹਕੀਕਤ ਇਹ ਹੈ ਕਿ ਵਿਗਿਆਨ ਦੇ ਖੇਤਰ ਵਿਚ, ਜੋ ਕੁੱਝ ਵੀ ਜਾਣਿਆ ਜਾ ਸਕਿਆ ਹੈ, ਉਸ ਨਾਲ ਤਾਂ ਹੋਰ ਜਾਣਨ ਦੀ ਖੋਹ ਹੀ ਵਧੀ ਹੈ ਅਤੇ ਮਨੁੱਖ ਇਸ ਸਿੱਟੇ ਉਤੇ ਪੁੱਜਾ ਹੈ ਕਿ ਅੱਜ ਦੇ ਸਪੇਸ ਜੁਗ ਵਿੱਚ 'ਜਾਣੇ ਗਏ' ਨਾਲੋਂ 'ਅਨਜਾਣਿਆ' ਕੋਟ ਗੁਣਾ ਵੱਧ ਹੈ। ਇਹ ਰਚਨਾ, ਇਹ ਪਸਾਰਾ ਨੇਤਿ ਨੇਤਿ ਹੈ (ਬੇਅੰਤ ਹੈ, ਬੇਅੰਤ ਹੈ)। ਹਾਂ, ਹੁਣ ਤਕ ਕੈਮਿਸਟਰੀ, ਬਿਆਲੋਜੀ, ਫ਼ਿਜ਼ਿਕਸ ਤੇ ਸਾਈਕਾਲੋਜੀ ਆਦਿ ਵਿਗਿਆਨਕ ਤੇ ਮਨੋ-ਵਿਗਿਆਨਕ ਖੇਤਰਾਂ ਵਿਚ ਹੋਈ ਖੋਜ ਇਸ ਸਿੱਟੇ ਉਤੇ ਅਵੱਸ਼ ਅਪੜਦੀ ਹੈ ਕਿ ਕੁਦਰਤ ਦਾ ਦਿਸਦਾ ਤੇ ਅਣਦਿਸਦਾ ਅਤੇ ਜਾਣਿਆ ਤੇ ਅਨਜਾਣਿਆ ਸਾਰਾ ਪ੍ਰਬੰਧ ਕੁਝ ਬੱਝਵੇਂ ਨੇਮਾਂ ਅਧੀਨ ਤੁਰ ਰਿਹਾ ਹੈ। ਇਨ੍ਹਾਂ ਅਟੱਲ ਨੇਮਾਂ ਨੂੰ ਹੀ ਸਤਿਗੁਰੂ ਨੇ ਅਕਾਲ ਪੁਰਖ ਦੇ 'ਭੈ' ਦਾ ਨਾਮ ਦਿਤਾ ਹੈ। ਕੁਦਰਤ ਵਿਚ ਵਰਤ ਰਹੇ ਇਸ ਜ਼ਬਤ, ਨੇਮ ਜਾਂ ਸੰਜਮ ਦਾ ਸਦਕਾ ਹੀ ਸੰਸਾਰ ਦਾ ਇਹ ਢਾਂਚਾ ਤੇ ਵਿਕਾਸ ਕਾਇਮ ਹੈ। ਹਵਾ, ਪਾਣੀ, ਅੱਗ, ਧਰਤੀ, ਅਕਾਸ਼ ਆਦਿ ਤੱਤ ਅਤੇ ਖੰਡਾਂ, ਬ੍ਰਹਿਮੰਡਾਂ ਦੀ ਕੁਲ ਕਾਇਨਾਤ, ਆਪਣੇ ਅੰਦਰ ਵੱਸੇ ਜ਼ਬਤ-ਸੰਤੋਖ ਦੇ ਆਸਰੇ ਹੀ ਸੂਤਰ-ਬੱਧ ਹਨ। ਕਾਦਰ ਦੀ ਕੁਦਰਤ ਵਿਚੋਂ ਇਹ ਨੇਮ-ਪਾਲਣਾ ਛਿਨ ਭਰ ਲਈ ਵੀ ਰੁਕੀ ਨਹੀਂ, ਅਤੇ ਇਹ ਢਹਿ-ਢੇਰੀ ਹੋਈ ਤੇ ਪਰਲੋ ਆਈ ਨਹੀਂ।[1]

ਇੱਕ ਪੱਛਮੀ ਵਿਦਵਾਨ, ਸ੍ਰੀ ਵੀਲਰ ਨੇ ਨੇਮ-ਬੱਧ ਰਹਿਣ ਦੀ ਮਹੱਤਤਾ ਨੂੰ ਬਿਆਨ ਕਰਦਿਆਂ ਲਿਖਿਆ ਹੈ:

**ਅਸਲੀ ਖ਼ੁਸ਼ੀ ਜਾਂ ਸ਼ਾਂਤੀ ਕਿਸੇ ਸੰਜਮ ਜਾਂ ਅਸੂਲ ਵਿਚ ਰਹਿ ਕੇ ਹੀ ਪ੍ਰਾਪਤ ਹੁੰਦੀ ਹੈ।**

ਜੋ ਆਦਮੀ ਆਜ਼ਾਦੀ ਦੇ ਨਾਂ ਉਤੇ ਮਨ-ਇੱਛਤ ਗੱਲਾਂ ਕਰ ਗੁਜ਼ਾਰਨ ਦਾ ਲਾਇਸੰਸ (ਖੁਲ੍ਹ) ਚਾਹੁੰਦਾ ਹੈ, ਉਸ ਨੂੰ ਇਕ ਸੂਝਵਾਨ ਸ਼ਾਇਰ ਇਉਂ ਮਸ਼ਵਰਾ ਦਿੰਦਾ ਹੈ:

**ਸ਼ਰਤਿ ਆਜ਼ਾਦੀ ਹੈ: ਆਜ਼ਾਦੀ ਕੀ ਕੁੱਛ ਪਾਬੰਦੀਆਂ,**
**ਇਨ ਕਾ ਜੋ ਪਾਬੰਦ ਹੈ, ਵੁਹ ਅਸਲ ਮੇਂ ਆਜ਼ਾਦ ਹੈ।**

ਵਾਸਤਵ ਵਿਚ ਕੋਈ ਵੀ ਵਿਅਕਤੀ ਪੂਰਨ ਤੌਰ ਉਤੇ ਸੁਤੰਤਰ ਜਾਂ ਪਾਬੰਦੀ-ਰਹਿਤ ਨਹੀਂ ਹੈ। ਉਸ ਨੂੰ ਅਵੱਸ਼ ਕੁਝ ਮਾਨਸਿਕ ਤੇ ਸਰੀਰਕ ਪਾਬੰਦੀਆਂ ਵਿਚ ਵਿਚਰਨਾ ਹੀ ਪੈਂਦਾ ਹੈ। ਫ਼ਰਕ ਕੇਵਲ ਇਹ ਹੈ ਕਿ **ਭਲੇ ਪੁਰਸ਼ ਨੇਕ ਤੇ ਉੱਚ ਅਸੂਲਾਂ ਦੇ ਪਾਬੰਦ ਤੇ ਧਾਰਨੀ ਹੁੰਦੇ ਹਨ, ਜਦ ਕਿ ਬੁਰੇ ਲੋਕ ਮੰਦ ਵਾਸ਼ਨਾਵਾਂ ਤੇ ਵਾਦੀਆਂ ਦੇ ਕੈਦੀ।** ਆਪਣੇ ਹੱਕਾਂ ਅਤੇ ਦੂਜਿਆਂ ਵਲ ਆਪਣੇ ਫ਼ਰਜ਼ਾਂ, ਜਾਂ ਇਉਂ ਆਖੋ ਕਿ ਆਪਣੇ ਤੇ ਦੂਜਿਆਂ ਦੇ ਹੱਕਾਂ ਵਿਚਕਾਰ ਨਿਆਇ ਪੂਰਬਕ ਸਮਝੌਤਾ ਹੋਏ ਬਿਨਾਂ ਸੰਸਾਰ ਦੀ ਕਾਰ ਚਲਣੀ ਸੰਭਵ ਨਹੀਂ। ਪੂਰਨ ਤੌਰ ਉਤੇ ਸੁਤੰਤਰ ਜਾਂ ਗੁਰੂ ਨਾਨਕ ਨਿਰੰਕਾਰੀ ਦੇ ਸ਼ਬਦਾਂ ਵਿਚ[2]

---

1. ਆਪੇ ਹੀ ਸੂਤਧਾਰੁ ਹੈ ਪਿਆਰਾ,
ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥ *(ਸੋਰਠਿ ਮ: ੪, ਪੰਨਾ ੬੦੫)*
2. ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥੪॥ *(ਸਲੋਕ ਮ: ੧, ਆਸਾ ਕੀ ਵਾਰ, ਪੰਨਾ ੪੬੪)*

ਨਿਰਭਉ, ਸੁਤੰਤਰ ਤਾਂ ਕੇਵਲ ਇਕ ਨਿਰੰਕਾਰ ਹੀ ਹੈ। ਉਰਦੂ ਦੇ ਇਕ ਕਵੀ ਨੇ ਇਸੇ ਹਕੀਕਤ ਨੂੰ ਕੈਦ 'ਚ ਪਈ ਬੁਲਬੁਲ ਦੇ ਵਿਅੰਗ-ਭਰਪੂਰ ਸ਼ਬਦਾਂ ਵਿਚ ਇਉਂ ਬਿਆਨ ਕੀਤਾ ਹੈ:

**ਮੈਂ ਹੂੰ ਗ੍ਰਿਫ਼ਤਾਰਿ ਕਫ਼ਸ, ਯਿਹ ਮੇਰੀ ਕਿਸਮਤ ਹੈ,**
**ਜੋ ਹੈਂ ਪਾਬੰਦਿ ਚਮਨ, ਵੁਹ ਭੀ ਤੋ ਆਜ਼ਾਦ ਨਹੀਂ।**

ਇਹੀ ਕਾਰਨ ਹੈ ਕਿ ਹਰੇਕ ਜੁਗ ਦੇ ਮਹਾਂਪੁਰਖਾਂ ਨੇ ਆਪਣੇ ਵੀਚਾਰਾਂ ਨੂੰ ਜੁਗੋ ਜੁਗ ਪਰਚਾਰੇ ਜਾਣ ਹਿਤ ਜੋ ਜੋ ਸੰਸਥਾ ਜਾਂ ਜਥੇਬੰਦੀ ਬਣਾਈ, ਅਥਵਾ ਮੱਤ ਤੋਰਿਆ, ਉਸ ਦੇ ਸਮਰਥਕਾਂ ਜਾਂ ਅਨੁਯਾਈਆਂ ਨੂੰ ਜਥੇਬੰਦ ਰੱਖਣ ਅਤੇ ਮਿਥੇ ਟੀਚਿਆਂ ਵਲ ਵੱਧਣ ਲਈ ਕੁਝ ਨੇਮ, ਕੁਝ ਸਿਧਾਂਤ ਮਿਥੇ, ਅਥਵਾ, 'ਰਹਿਤ' ਨਿਯਤ ਕੀਤੀ। ਹਾਂ, ਜ਼ਬਤ ਤੇ ਜ਼ਾਬਤੇ ਵਿਚ ਰਖਣ ਵਾਲੇ ਇਹ ਨੇਮ ਜਿਤਨੇ ਸਰਲ, ਸਾਦੇ, ਸੰਖੇਪ ਤੇ ਭਾਵ-ਪੂਰਤ ਹੋਣਗੇ, ਉਤਨਾ ਹੀ ਉਹ ਮੱਤ ਬਲਵਾਨ ਤੇ ਪ੍ਰਭਾਵਸ਼ਾਲੀ ਹੋਵੇਗਾ, ਅਤੇ ਉਸ ਦੇ ਅਵਲੰਬੀ ਹੋਣਗੇ ਜਿੰਦ-ਜਾਨ ਵਾਲੇ ਦੈਵੀ ਪੁਰਸ਼।

## ਰਹਿਤ

ਸਿੱਖ ਮੱਤ ਵਿਚ ਤਨ ਨੂੰ ਸੋਧਣ ਤੇ ਮਨ ਨੂੰ ਪ੍ਰਬੋਧਣ ਲਈ, ਜੋ ਸਿਧਾਂਤ ਸਤਿਗੁਰਾਂ ਨੇ ਮਨੁੱਖ-ਮਾਤ੍ਰ ਦੀ ਭਲਾਈ ਅਤੇ ਅਗਵਾਈ ਲਈ ਨਿਯਤ ਕੀਤੇ ਹਨ, ਉਨ੍ਹਾਂ ਨੂੰ ਸਿਖ-ਬੋਲੀ ਵਿਚ 'ਰਹਿਤ' ਦਾ ਨਾਮ ਦਿੱਤਾ ਗਿਆ ਹੈ। ਸਿੱਖ ਨੇ ਰਹਿਤ ਤਨ ਦੀ ਵੀ ਰਖਣੀ ਹੈ ਅਤੇ ਮਨ ਦੀ ਵੀ। ਤਨ ਤੇ ਮਨ ਦਾ ਆਪਸ ਵਿਚ ਦੀ ਗੂੜ੍ਹਾ ਸੰਬੰਧ ਹੋਣ ਕਰਕੇ ਇਨ੍ਹਾਂ ਦੋਹਾਂ ਦੀ ਚਾਲ ਨੂੰ ਸੰਤੁਲਿਤ, ਬੱਝਵੀਂ ਅਤੇ ਸੂਤ ਵਿਚ ਰੱਖਣ ਦੀ ਭਾਰੀ ਲੋੜ ਹੈ। ਜੇ ਇਹ ਖ਼ਿਆਲ ਠੀਕ ਹੈ ਕਿ ਨਰੋਏ[1] ਸਰੀਰ ਵਿਚ ਹੀ ਨਰੋਆ ਮਨ ਟਿਕਦਾ ਹੈ, ਤਾਂ ਇਸ ਹਕੀਕਤ ਨੂੰ ਵੀ ਝੁਠਲਾਇਆ ਨਹੀਂ ਜਾ ਸਕਦਾ ਕਿ ਨਰੋਆ[2] ਮਨ, ਨਰੋਆ ਸਰੀਰ ਰਖਦਾ ਹੈ। ਭਾਵ, ਇਹ ਹੈ ਕਿ ਮਨ ਦਾ ਤਨ ਉਤੇ ਅਤੇ ਤਨ ਦਾ ਮਨ ਉਤੇ ਡੂੰਘਾ ਪ੍ਰਭਾਵ ਪੈਂਦਾ ਹੈ। ਹਾਂ, ਤਨ ਤੇ ਮਨ ਦੇ ਜੋੜ ਵਿਚ ਮਨ ਪ੍ਰਮੁਖ ਹੈ ਤੇ ਤਨ ਗੌਣ। ਇਹ ਗੱਲ ਕਿ ਮਨ ਦੀ ਬੱਝਵੀਂ ਅਤੇ ਸੰਜਮ-ਭਰਪੂਰ ਚਾਲ ਨਾਲ ਤਨ ਦੀ ਚਾਲ ਆਪੇ ਹੀ ਸੁਧਰ ਜਾਵੇਗੀ, ਬਹੁਤ ਹਦ ਤਕ ਤਾਂ ਠੀਕ ਹੈ, ਪਰੰਤੂ, ਇਸ ਨੂੰ ਦੋ ਤੇ ਦੋ ਚਾਰ ਵਾਂਗ ਦਰੁਸਤ ਨਹੀਂ ਮੰਨਿਆ ਜਾ ਸਕਦਾ। ਅਭਿਆਸੀ ਦੇ ਪ੍ਰਪੱਕ ਮਨ ਉਤੇ ਤਾਂ ਸਰੀਰ ਦੀ ਢਹਿੰਦੀ ਕਲਾ ਦਾ ਕੋਈ ਪ੍ਰਭਾਵ ਨਹੀਂ ਪਵੇਗਾ, ਪਰੰਤੂ, ਢਹਿੰਦੀਆਂ ਕਲਾਂ ਵਾਲਾ ਮਨ, ਤਨ ਦੇ ਪ੍ਰਭਾਵ ਨੂੰ ਅਵੱਸ਼ ਕਬੂਲੇਗਾ। ਇਸੇ ਤਰ੍ਹਾਂ ਇਹ ਵੀ ਸੌ ਫ਼ੀ ਸਦੀ ਸਤਿ ਨਹੀਂ ਕਿ ਤਕੜਾ, ਸੁਅਸਥ ਸਰੀਰ, ਅਵੱਸ਼, ਅੱਛਾ, ਦੈਵੀ ਮਨ ਰੱਖੇਗਾ।

ਸੋ, ਉਪਰੋਕਤ ਸੰਖਿਪਤ ਵੀਚਾਰ ਦਾ ਸਿੱਟਾ ਲਾਜ਼ਮੀ ਤੌਰ ਉਤੇ ਇਹੀ ਨਿਕਲਿਆ ਕਿ ਮਨੁੱਖ-ਚਲਣ ਦੀ ਸੰਤੁਲਿਤ ਉਸਾਰੀ ਤੇ ਸਹਿਜ ਚਾਲ ਲਈ ਮਨ ਤੇ ਤਨ ਦੋਹਾਂ ਵਲ ਹੀ ਯੋਗ ਧਿਆਨ ਦੇਣ ਦੀ ਲੋੜ ਹੈ। ਗੁਰਵਾਕ ਹੈ:

---

1. A sound body has a sound mind.
2. A sound mind has a sound body.

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ॥੧॥

*(ਸੋਰਠਿ ਮ: ੫, ਪੰਨਾ ੬੧੧)*

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸਾਂ ਜੋਤਾਂ ਵਿੱਚ ਹੀ ਮਨ ਤੇ ਤਨ ਦੀ ਰਹਿਤ ਵਲ ਲੋੜੀਂਦਾ ਧਿਆਨ ਦਿੱਤਾ ਹੈ। ਸਿੱਖ-ਸਤਿਗੁਰਾਂ ਤੋਂ ਪਹਿਲੇ ਦਾ ਭਾਰਤ ਦਾ ਇਤਿਹਾਸ ਇਹ ਸਾਖੀ ਭਰਦਾ ਹੈ ਕਿ ਇਥੇ ਕਦੀ ਮਨ ਤੇ ਕਦੀ ਕੇਵਲ ਤਨ ਦੀ ਸੰਭਾਲ ਅਤੇ ਪੂਜਾ ਹੁੰਦੀ ਰਹੀ। ਇਸ ਨਾਲ ਜੀਵਨ-ਰੱਥ ਦਾ ਪਾਸ ਪੈ ਜਾਣਾ ਕੁਦਰਤੀ ਸੀ। ਇਕ-ਪੱਖੀ ਫ਼ਲਸਫ਼ੇ ਦੇ ਮੁਦੱਈ ਤੇ ਧਾਰਨੀ ਲੋਕਾਂ ਨੇ ਏਥੋਂ ਦੇ ਵਸਨੀਕਾਂ ਦੇ ਜੀਵਨ ਨੂੰ ਵੀ ਇਕ-ਪੱਖੀ, ਅਧੂਰਾ ਤੇ ਨਿਤਾਣਾ ਬਣਾ ਦਿੱਤਾ ਸੀ, ਜਿਸ ਦੇ ਫਲ-ਸਰੂਪ ਇਹ ਦੇਸ਼ (ਰਿਸ਼ੀਆਂ ਮੁਨੀਆਂ ਦੀ ਪੁੰਨ-ਭੂਮੀ) ਕੋਈ ਇੱਕ ਹਜ਼ਾਰ ਬਰਸ ਤਕ ਅਣਖ-ਹੀਣਤਾ, ਅਧੋਗਤੀ ਤੇ ਪ੍ਰਾਧੀਨਤਾ ਦਾ ਜੀਵਨ ਜੀਉਣ ਅਤੇ ਅਕਹਿ ਤੇ ਅਸਹਿ ਕਸ਼ਟਾਂ ਅਤੇ ਅੱਤਿਆਚਾਰਾਂ ਦਾ ਨਿਸ਼ਾਨਾ ਬਣਨ ਉਤੇ ਮਜਬੂਰ ਹੋਇਆ।

ਸਿੱਖ-ਸਤਿਗੁਰਾਂ ਨੇ ਇਕ ਸੁਜਾਨ ਵੈਦ ਵਾਂਗ ਸਮਾਜ ਦੇ ਇਸ ਰੋਗ ਨੂੰ ਲੱਭਿਆ ਅਤੇ ਮਨੁੱਖ ਦੇ ਮਨ ਅਤੇ ਤਨ ਦੀ ਸਮਾਨ ਸਾਂਭ ਤੇ ਵਾਧੇ ਲਈ 'ਰਹਿਤ' ਦੇ ਰੂਪ ਵਿਚ ਆਜ਼ਮੂਦਾ ਨੁਸਖ਼ੇ ਤਜਵੀਜ਼ ਕੀਤੇ। ਇਸ ਦੇ ਫਲ-ਸਰੂਪ ਇੱਥੇ ਇੱਕ ਅਜਿਹਾ ਆਦਰਸ਼ਕ ਸਮਾਜ ਹੋਂਦ ਵਿਚ ਆਇਆ, ਜੋ ਜੀਵਨ ਦੇ ਸਮੂਹ ਪੱਖਾਂ ਵਲੋਂ ਸੰਪੂਰਨ ਸੀ, ਸੰਤੁਲਿਤ ਸੀ, 'ਖ਼ਾਲਸ' ਸੀ। ਮਨ ਅਤੇ ਤਨ ਦੀ ਜਿਸ 'ਰਹਿਤ' ਨੇ ਇਹ ਕ੍ਰਿਸ਼ਮਾ ਕਰ ਵਿਖਾਇਆ, ਉਸ ਬਾਰੇ ਅਸੀਂ ਸੰਖੇਪ ਤੌਰ ਉਤੇ, ਆਪਣੇ ਵੀਚਾਰ ਸੁਹਿਰਦ ਪਾਠਕਾਂ ਨਾਲ ਇਸ ਪ੍ਰਕਾਰ ਸਾਂਝੇ ਕਰਦੇ ਹਾਂ।

## ਮਨ ਦੀ ਰਹਿਤ

ਮਨ ਦੀ ਰਹਿਤ ਵਿਚ ਉਹ ਸਾਰੇ ਸਦ-ਗੁਣ ਆ ਜਾਂਦੇ ਹਨ, ਜਿਨ੍ਹਾਂ ਦੀ ਬਰਕਤ ਨਾਲ ਮਨੁੱਖ ਨੇ ਸਹੀ ਅਰਥਾਂ ਵਿਚ, ਰੱਬ ਦਾ ਹੁਕਮੀ ਬੰਦਾ ਬਣਨਾ ਅਤੇ ਸਿਮਰਨ ਦੁਆਰਾ ਕਾਮ[1], ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰਾਂ ਦੀ 'ਮੁਹਕਮ ਤੇ ਹਠੀਲੀ ਫ਼ੌਜ' ਨੂੰ ਨਿਹੱਥੇ ਕਰਨਾ ਤੇ ਪਛਾੜਨਾ ਹੈ, ਆਪਣੇ ਪ੍ਰਿਯ-ਪ੍ਰੀਤਮ-ਪਰਮਾਤਮਾ ਵਿਚਕਾਰ ਹਉਮੈ ਤੇ ਕੂੜ[2] ਦੀ ਉਸਰੀ ਕੰਧ ਨੂੰ ਤੋੜ ਕੇ '**ਸਚਿਆਰਾ**' ਹੋਣਾ ਹੈ; 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਅਮਰ ਸਿਧਾਂਤ ਨੂੰ ਧਾਰਨ ਕਰਨਾ ਅਤੇ 'ਅਕੁਲ ਨਿਰੰਜਨ' (ਕੁਲ-ਰਹਿਤ ਪਰਮਾਤਮਾ) ਦੇ ਪੁਜਾਰੀ ਹੋ ਕੇ ਕੁਲ, ਜਾਤ, ਨਸਲ ਆਦਿ ਦੇ ਨਕਲੀ ਵਿਤਕਰਿਆਂ ਦਾ

---

1. ਚਾਰਿ ਬਰਨ, ਚਉਹਾ ਕੇ ਮਰਦਨ, ਖਟੁ ਦਰਸਨ ਕਰ ਤਲੀ ਰੇ॥
   ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ ਛਲੀ ਰੇ॥੧॥
   ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥
   ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ॥੧॥ ਰਹਾਉ॥
   ਵਡੀ ਕੋਮ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ॥
   ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ॥੨॥੩॥੧੩੨॥

   *(ਆਸਾ ਮ: ੫, ਪੰਨਾ ੪੦੪)*

2. ਪ੍ਰਸ਼ਨ—ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ?
   ਉੱਤਰ—ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ॥੧॥ *(ਜਪੁਜੀ)*

ਪੂਰਨ ਅਭਾਵ ਕਰਨਾ ਹੈ। ਚੌਥੇ ਅਤੇ ਪੰਜਵੇਂ ਗੁਰਦੇਵ, ਮਿਹਰਾਂ ਦੇ ਘਰ ਵਿਚ ਆ ਕੇ, ਅਜਿਹੇ ਨਿਰਮਲ ਕਰਮਾਂ ਵਾਲੇ ਗੁਰਸਿਖ ਸੰਤਾਂ, ਗੁਰਮੁਖਾਂ ਦੇ ਮਨ ਤੇ ਤਨ ਦੀ 'ਰਹਿਤ' ਦਾ ਸੰਖੇਪ ਜਿਹਾ ਬਿਉਰਾ, ਸਾਡੀ ਸਦੀਵੀ ਅਗਵਾਈ ਹਿਤ, ਇਸ ਪ੍ਰਕਾਰ ਦਿੰਦੇ ਹਨ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥ (੧੧)

*(ਮ: ੪, ਗਉੜੀ ਕੀ ਵਾਰ, ਪੰਨਾ ੩੦੫)*

ਤਥਾ— ਆਠ ਪਹਰ ਨਿਕਟਿ ਕਰਿ ਜਾਨੈ॥
ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥
ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥
ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥
ਕੋਟਿ ਕੋਟਿ ਅਘ ਕਾਟਨਹਾਰਾ॥
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥
ਕਉਲਾ ਬਪੁਰੀ ਸੰਤੀ ਛਲੀ॥੩॥
ਤਾ ਕਾ ਸੰਗੁ ਬਾਛਹਿ ਸੁਰ ਦੇਵ॥
ਅਮੋਘ ਦਰਸੁ ਸਫਲ ਜਾ ਕੀ ਸੇਵ॥

ਕਰ ਜੋੜਿ ਨਾਨਕੁ ਕਰੇ ਅਰਦਾਸਿ ॥
ਮੋਹਿ ਸੰਤਹ ਟਹਲ ਦੀਜੈ, ਗੁਣਤਾਸਿ ॥੪॥੩੭॥੮੮॥ *(ਆਸਾ ਮ: ੫, ਪੰਨਾ ੩੮੨)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਜਿਥੇ ਖ਼ਾਲਸੇ ਲਈ ਸਰੀਰਕ ਰਹਿਤ ਧਾਰਨ ਦੀ ਆਗਿਆ ਕੀਤੀ ਹੈ, ਓਥੇ ਮਨ ਦੀ ਰਹਿਤ ਨੂੰ ਪਹਿਲਾ ਤੇ ਵਿਸ਼ੇਸ਼ ਅਸਥਾਨ ਦਿੱਤਾ ਹੈ। ਉਹਨਾਂ ਦੀ ਬਾਣੀ ਅਤੇ ਰਹਿਤਨਾਮਿਆਂ ਵਿਚੋਂ ਕੁਝ ਕੁ ਪ੍ਰਮਾਣ ਵੰਨਗੀ ਵਜੋਂ ਹੇਠਾਂ ਦਰਜ ਕੀਤੇ ਜਾਂਦੇ ਹਨ:

(ੳ) ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ, ਗੋਰ, ਮੜੀ, ਮਟ ਭੂਲ ਨ ਮਾਨੈ ॥
ਤੀਰਥ, ਦਾਨ, ਦਯਾ, ਤਪ, ਸੰਜਮ, ਏਕ ਬਿਨਾ ਨਹ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮਹਿ, ਤਬ ਖਾਲਸਾ ਤਾਹਿ ਨਖਾਲਸ ਜਾਨੈ ॥
*(ਅਕਾਲ ਉਸਤਤਿ)*

(ਅ) ਰੇ ਮਨ ਐਸੋ ਕਰ ਸੰਨਿਆਸਾ ॥
ਬਨ ਸੇ ਸਦਨ ਸਬੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ ॥ ਰਹਾਉ ॥
ਜਤ ਕੀ ਜਟਾ, ਜੋਗ ਕੋ ਮਜਨੁ, ਨੇਮ ਕੇ ਨਖਨ ਬਢਾਉ ॥
ਗਿਆਨ ਗੁਰੂ, ਆਤਮ ਉਪਦੇਸਹੁ, ਨਾਮ ਬਿਭੂਤ ਲਗਾਉ ॥੧॥
ਅਲਪ ਆਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ ॥੨॥
ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ ਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤਤ ਕੋ ਦਰਸੇ, ਪਰਮ ਪੁਰਖ ਕਹ ਪਾਵੈ ॥੩॥੧॥
*(ਰਾਮਕਲੀ ਪਾਤਸ਼ਾਹੀ ੧੦, ਸ਼ਬਦ ਹਜ਼ਾਰੇ)*

ਮਨ ਦੀ ਰਹਿਤ, ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਅਤੇ ਤਨਖ਼ਾਹਨਾਮੇ ਅਨੁਸਾਰ:

(ੳ) (ਸ੍ਰੀ ਗੁਰੋਵਾਚ, ਚੌਪਈ)
ਗੁਰਸਿਖ ਰਹਤ ਸੁਨੋ ਮੇਰੇ ਮੀਤ ॥
ਉਠ ਪ੍ਰਭਾਤੇ ਕਰ ਹਿਤ ਚੀਤ ॥
ਵਾਹਿਗੁਰੂ ਪੁਨ ਮੰਤ੍ਰ ਸੋ ਜਾਪ ॥
ਕਰ ਇਸਨਾਨ ਪੜ੍ਹੇ ਜਪੁ ਜਾਪੁ ॥੫੪॥
ਦਰਸ਼ਨ ਕਰੈ ਮੇਰਾ ਪੁਨ ਆਇ ॥
ਅਦਬ ਸਿਉ ਬੈਠ, ਗੁਰੂ ਚਿਤ ਲਾਇ ॥
ਤੀਨ ਪਹਰ ਜਬ ਬੀਤੇ ਜਾਨ ॥
ਕਥਾ ਸੁਨੈ ਗੁਰ, ਹਿਤ ਚਿਤ ਠਾਨ ॥੫੫॥
ਸੰਧਯਾ ਸਮੇ ਸੁਨੇ ਰਹਿਰਾਸ ॥
ਕੀਰਤਨ ਕਥਾ ਸੁਨੇ ਹਰਿ ਜਾਸ ॥
ਇਨ ਮੈ ਨੇਮ ਜੁ ਏਕ ਕਰਾਇ ॥
ਸੋ ਸਿਖ ਅਮਰ ਪੁਰੀ ਮੈ ਜਾਇ ॥੫੬॥

(ਅ) ਖਾਲਸਾ ਸੋਈ ਜੋ ਨਿੰਦਾ ਤਿਆਗੇ॥
ਖਾਲਸਾ ਸੋਈ ਲੜੇ ਹੁਇ ਆਗੇ॥
ਖਾਲਸਾ ਸੋਈ ਜੋ ਪੰਚਾ[1] ਕਉ ਮਾਰੇ॥
ਖਾਲਸਾ ਸੋਈ ਭਰਮ ਕੋ ਸਾੜੇ॥
ਖਾਲਸਾ ਸੋਈ ਮਾਨ ਜੋ ਤਿਆਗੇ॥
ਖਾਲਸਾ ਸੋਈ ਪਰਤ੍ਰਿਆ ਤੇ ਭਾਗੇ॥
ਖਾਲਸਾ ਸੋਈ ਪਰ ਦ੍ਰਿਸਟਿ ਕਉ ਤਿਆਗੇ॥
ਖਾਲਸਾ ਸੋਈ ਨਾਮ ਰਤ ਲਾਗੇ॥
ਖਾਲਸਾ ਸੋਈ ਗੁਰਬਾਣੀ ਹਿਤ ਲਾਵੈ॥
ਖਾਲਸਾ ਸੋਈ ਸਾਰ ਮੁਹਿ ਖਾਵੈ॥

### ਰਹਿਤਨਾਮਾ ਭਾਈ ਦਯਾ ਸਿੰਘ ਜੀ ਵਿਚੋਂ

(ੳ) ਗੁਰੂ ਕਾ ਸਿਖ ਮਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤਰ-ਜੰਤਰ, ਪੀਰ, ਬ੍ਰਾਹਮਣ, ਪੁਛਣਾ, ਤਰਪਨ, ਗਾਯਤ੍ਰੀ—ਕਿਤੇ ਚਿੱਤ ਦੇਵੇ ਨਾਹੀ।

(ਅ) ਖਾਲਸਾ ਸੋ ਜਿਨ ਤਨ, ਮਨ, ਧਨ, ਅਕਾਲ ਪੁਰਖ ਨੂੰ ਸੌਂਪਿਆ ਹੈ।

### ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚੋਂ

ਬਾਣੀ ਮਾਹਿ ਨੇਹ ਨਿਤ ਕਰਨੋਂ॥ ਚੁਗਲੀ ਅਰੁ ਨਿੰਦਾ ਪਰਿਹਰਨੋਂ॥
ਵਾਹਿਗੁਰੂ ਨਿਤ ਬਚਨ ਉਚਾਰੇ॥ ਵਾਹਿਗੁਰੂ ਕੋ ਹਿਰਦੇ ਧਾਰੇ॥
ਕਾਮ ਕ੍ਰੋਧ ਲੋਭ ਮਦ ਮਾਨ॥ ਇਨ ਕੋ ਛੋਰੇ ਕਰੇ ਸਿਆਨ॥
ਬਿਨਯ ਬਿਬੇਕ ਧਰਮ ਦ੍ਰਿੜ ਰਾਖੇ॥ ਮਿਥਯਾ ਬਚਨ ਨ ਕਬਹੁੰ ਭਾਖੇ॥
ਵੱਢੀ ਲੈ ਕੇ ਨਯਾਯ ਨ ਕਰੀਏ॥ ਝੂਠੀ ਸਾਖ (ਗਵਾਹੀ) ਕਬਹੂੰ ਨ ਭਰੀਏ॥

### ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ 'ਚੋਂ

ਗੁਰੂ ਕਾ ਸਿਖ ਸ਼ਰਾਬ ਕਭੀ ਨ ਪੀਵੈ.......ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇ। ਆਪਣੇ ਗੁਰੂ ਬਿਨਾ ਹੋਰ ਨ ਜਾਣੇ।........ਸਿਖਾਂ ਦਾ ਮਾਮਲਾ ਸਿਖਾਂ ਵਿਚ ਨਿਬੜੇ। ਜੋ ਸਿਖਾਂ ਦੇ ਬਿਨਾਂ ਕਹੇ ਦੇ, ਹਾਕਮ ਦੇ ਜਾਵੇ, ਸੋ ਤਨਖਾਹੀਆ। ਕਰਜ਼ ਦੇਣ ਵੇਲੇ ਜੋ ਬੇਮੁਖ ਹੋਵੇ ਸੋ ਤਨਖਾਹੀਆ। ਬਚਨ ਕਹਿ ਕੇ ਜੋ ਮੁੱਕਰੇ ਸੋ ਤਨਖਾਹੀਆ। ਦਗਾ ਕਰੇ ਸੋ ਤਨਖਾਹੀਆ।

### ਪ੍ਰੇਮ ਸੁਮਾਰਗ ਵਿਚੋਂ

(ੳ) ਜੋ ਸਿਖ ਖਾਲਸੇ ਸ੍ਰੀ ਅਕਾਲ ਪੁਰਖ ਕੇ ਹੋਵੇਂਗੇ ਸੋ ਸਿਵਾਏ ਸ੍ਰੀ ਅਕਾਲ ਪੁਰਖ, ਦੂਸਰੇ ਮਨੁੱਖ ਕੇ ਜਾਮੇ ਕੋ ਨ ਮਾਨੇਂਗੇ।

---

1. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

(ਅ) ਸਭ ਤੇ ਵੱਡੀ ਰਹਿਤ ਇਹ ਹੈ ਜੋ ਮਿਥਿਆ ਨ ਬੋਲੇ, ਮਰਦ ਪਰ-ਨਾਰੀ ਕਾ ਸੰਗ ਨਾ ਕਰੇ, ਇਸਤ੍ਰੀ ਬਿਗਾਨੇ ਮਰਦ ਕੋ ਨ ਦੇਖੇ, ਲੋਭ ਨ ਕਰੇ, ਅਹੰਕਾਰ ਨ ਕਰੇ, ਬਹੁਤ ਮੋਹ ਨ ਕਰੇ, ਨਿੰਦਿਆ ਨ ਕਰੇ।

ਵੇਖੋ, ਕਿਤਨਾ ਜ਼ੋਰ ਦਿਤਾ ਗਿਆ ਹੈ ਖ਼ਾਲਸੇ ਦੀ ਮਾਨਸਿਕ ਰਹਿਤ ਉਤੇ। ਹੁਣ ਆਵੋ, ਤਨ ਦੀ ਰਹਿਤ ਸੰਬੰਧੀ ਵੀ ਸੰਖੇਪ ਤੌਰ ਉਤੇ ਕੁਝ ਵੀਚਾਰ ਕਰੀਏ।

## ਤਨ ਦੀ ਰਹਿਤ

ਮਨ ਦੀ ਹਰੇਕ ਚੰਗੀ-ਮੰਦੀ ਰਹਿਤ (ਬਿਰਤੀ) ਦਾ ਪ੍ਰਗਟਾਵਾ ਸ਼ੁਭ-ਅਸ਼ੁਭ ਅਮਲਾਂ ਰਾਹੀਂ ਹੀ ਹੁੰਦਾ ਹੈ। ਇਹ ਅਮਲ ਮਨ ਦੀ ਪ੍ਰੇਰਨਾ ਨਾਲ ਤਨ ਨੇ ਨਿਭਾਣੇ ਨੇ। ਇਸ ਹਕੀਕਤ ਨੂੰ ਇਉਂ ਵੀ ਬਿਆਨਿਆ ਜਾ ਸਕਦਾ ਹੈ ਕਿ ਸੂਖਮ (ਮਨ) ਨੇ ਅਸਥੂਲ (ਸਰੀਰ) ਦੇ ਆਸਰੇ ਹੀ ਟਿਕਣਾ ਤੇ ਪ੍ਰਗਟ ਹੋਣਾ ਹੈ, [1]ਉਸੇ ਤਰ੍ਹਾਂ ਜਿਵੇਂ 'ਕਾਦਰ' ਆਪਣੇ ਆਪ ਤੋਂ ਕੁਦਰਤ ਦਾ ਜ਼ਹੂਰ, ਪਸਾਰਾ ਕਰ ਕੇ ਇਸ ਵਿਚ ਟਿਕਦਾ, ਇਸ ਨੂੰ ਧਾਰਦਾ ਤੇ ਵਿਗਸਦਾ ਹੈ। ਏਸ ਸਿਧਾਂਤ ਨੂੰ ਇਕ ਸ਼ਾਇਰ ਆਪਣੇ ਅੰਦਾਜ਼ ਵਿਚ ਇਉਂ ਸਪੱਸ਼ਟ ਕਰਦਾ ਹੈ:

**ਲਤਾਫ਼ਤ, ਬੇਕਸਾਫ਼ਤ, ਜਲਵਾ ਪੈਦਾ ਕਰ ਨਹੀਂ ਸਕਤੀ।**
**ਚਮਨ ਜ਼ੰਗਾਰ ਹੈ, ਆਈਨਾ-ਇ-ਬਾਦਿ ਬਹਾਰੀ ਕਾ।**

[ਭਾਵ—ਅਸਥੂਲਤਾ, ਸੂਖਮਤਾ ਦੇ ਪ੍ਰਗਟਾਅ ਲਈ ਓਹੀ ਕੰਮ ਕਰਦੀ ਹੈ, ਜੋ ਬਹਾਰ ਦੀ ਪੌਣ ਦੇ ਜਲਵੇ ਲਈ, ਸ਼ੀਸ਼ੇ ਦੇ ਪਿਛਲੇ ਪਾਸੇ ਲਗੇ ਜ਼ੰਗਾਲ ਵਾਂਗ, ਫੁੱਲਾਂ ਦਾ ਬਾਗ਼ ਕਰਦਾ ਹੈ।]

ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਪ੍ਰਮਾਰਥ ਦੇ ਮਾਰਗ ਉੱਤੇ ਅੱਗੇ ਵਧਣ ਲਈ ਮਨ ਤੇ ਤਨ ਦੇ ਸੰਤੁਲਿਤ ਸੰਜੋਗ ਉਤੇ ਜ਼ੋਰ ਦਿੱਤਾ ਗਿਆ ਹੈ। ਵੇਖੋ, ਜਦ ਗੁਰਦੇਵ ਸਿਮਰਨ ਦੁਆਰਾ ਮਨ ਨੂੰ ਅਰੋਗ (ਵਿਕਾਰ-ਰਹਿਤ) ਰਖਣ ਲਈ ਤਾਕੀਦ ਕਰਦੇ ਹਨ ਤਾਂ ਨਾਲ ਇਸ਼ਨਾਨ ਦੁਆਰਾ ਤਨ ਦੀ ਅਰੋਗਤਾ ਕਾਇਮ ਰਖਣ ਲਈ ਵੀ ਘਟ ਪ੍ਰੇਰਨਾ ਨਹੀਂ ਦੇਂਦੇ:

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ॥**
**ਕੋਟਿ ਬਿਘਨ ਲਾਥੇ ਪ੍ਰਭ ਸਰਣਾ, ਪ੍ਰਗਟੇ ਭਲੇ ਸੰਜੋਗਾ॥੧॥**

*(ਸੋਰਠਿ ਮ: ੫, ਪੰਨਾ ੬੧੧)*

ਏਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਮਨੁੱਖ ਨੂੰ ਸਹੀ ਖਾਣ-ਪੀਣ ਬਾਰੇ ਸਿਧਾਂਤਕ ਸੇਧ ਦਿੰਦੇ ਹਨ ਤਾਂ ਮਨ ਤੇ ਤਨ ਦਾ ਇਕੋ ਜਿਹਾ ਖ਼ਿਆਲ ਰਖਦੇ ਹਨ; ਫ਼ੁਰਮਾਨ ਹੈ:

**ਬਾਬਾ ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥**

*(ਸਿਰੀਰਾਗੁ ਮ: ੧, ਪੰਨਾ ੧੬)*

---

1. ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

*(ਆਸਾ ਕੀ ਵਾਰ ਮ: ੧, ਪੰਨਾ ੪੬੩)*

ਜੇ ਤਨ ਅਰੋਗ ਤੇ ਬਲਵਾਨ ਨਾ ਹੋਵੇ ਤਾਂ ਮਨ ਦੇ ਸ਼ੁਭ ਸੰਕਲਪਾਂ ਨੂੰ ਅਮਲੀ ਜਾਮਾ ਕਿਵੇਂ ਪੁਆਇਆ ਜਾ ਸਕੇਗਾ ?

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥੧॥** (੧੭)

*(ਸਲੋਕੁ ਮ: ੫, ਗੂਜਰੀ ਕੀ ਵਾਰ, ਪੰਨਾ ੫੨੨)*

ਦੇ ਸੁਨਹਿਰੀ ਸਿਧਾਂਤ ਨੂੰ ਮਨ ਤੇ ਤਨ ਦੀ ਸਹੀ ਸਾਂਝ ਹੀ ਸਾਕਾਰ ਕਰ ਸਕਦੀ ਹੈ। ਮਨ ਦੇ ਮਨਸੂਬਿਆਂ ਨੂੰ ਨੇਪਰੇ ਚਾੜ੍ਹਨ ਵਾਲਾ ਇੱਕੋ ਇੱਕ ਸਾਧਨ, ਵਸੀਲਾ ਜਾਂ ਮਾਧਿਅਮ ਹੈ ਹੀ ਇਹ ਤਨ। ਸੋ—'ਦੁਹੁ ਮਿਲਿ ਕਾਰਜ ਉਪਜੈ' ਵਾਲੀ ਸਚਾਈ ਨੂੰ ਇਸ ਪ੍ਰਸੰਗ ਵਿਚ ਮੁੱਖ ਰਖਣਾ ਹੈ। ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ, ਵਿਸ਼ੇਸ਼ ਕਰਕੇ ਸ੍ਰੀ ਦਸਮੇਸ਼ ਜੀ ਨੇ ਤਨ ਦੀ ਰਹਿਤ ਨੂੰ ਵੀ ਸਿਖ ਦੇ ਚਲਣ ਅਤੇ ਜੀਵਨ-ਉਸਾਰੀ ਦਾ ਇੱਕ ਵਿਸ਼ੇਸ਼ ਅੰਗ ਕਰਾਰ ਦਿੱਤਾ ਹੈ।

ਜਿੱਥੇ ਇਸ਼ਨਾਨ ਤੇ ਹੋਰ ਸਰੀਰਕ ਉੱਦਮ ਕਰਮ ਕਰਨੇ, ਤਨ ਦੀ ਰਹਿਤ ਦੇ ਜ਼ਰੂਰੀ ਅੰਗ ਮੰਨੇ ਗਏ ਹਨ, ਉਥੇ ਇਸ ਰਹਿਤ ਵਿਚ ਬਰਦੀ ਤੇ ਹੋਰ ਚਿੰਨ੍ਹਾਂ ਆਦਿ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਚਿੰਨ੍ਹਾਂ ਦਾ ਸਾਡੇ ਜੀਵਨ ਵਿੱਚ ਇਕ ਵਿਸ਼ੇਸ਼ ਥਾਂ ਹੈ। ਰੈੱਡ ਕਰਾਸ, ਕਰੰਸੀ ਸਿੱਕੇ, ਅੰਕ, ਅੱਖਰ, ਹਿਸਾਬ ਅਤੇ ਸਾਇੰਸ ਵਿਚ ਵਰਤੇ ਜਾਂਦੇ ਸੰਕੇਤ, ਝੰਡੀ-ਸ਼ੀਸ਼ੇ ਦੇ ਇਸ਼ਾਰੇ, ਟੈਲੀਗ੍ਰਾਮ (ਤਾਰ) ਵਿਚ ਵਰਤੀਆਂ ਜਾਂਦੀਆਂ ਟਿਕ-ਟਿਕ ਦੀਆਂ ਮਾਤ੍ਰਾਂ, ਬਰਦੀਆਂ ਤੇ ਪਦਵੀਆਂ ਦੇ ਫੀਤੇ ਆਦਿ ਸਭ ਸਾਰਥਕ ਚਿੰਨ੍ਹ ਹੀ ਤਾਂ ਹਨ। ਚਿੰਨ੍ਹਾਂ ਤੋਂ ਬਿਨਾਂ ਸੰਸਾਰ ਦੀ ਗਤੀ ਨਹੀਂ। ਇਸੇ ਲਈ ਹੀ, ਹਰ ਜੁਗ ਵਿਚ, ਕਿਸੇ ਨਾ ਕਿਸੇ ਰੂਪ ਵਿਚ, ਚਿੰਨ੍ਹਾਂ ਦੀ ਵਰਤੋਂ ਹੁੰਦੀ ਰਹੀ ਹੈ।

## ਤਨ ਦੀ ਰਹਿਤ

ਖੰਡੇ ਦੀ ਪਾਹੁਲ ਦੇਣ ਸਮੇਂ ਸਿੱਖ ਤੋਂ ਮਨ ਤੇ ਤਨ ਦੀ ਰਹਿਤ ਰੱਖਣ ਦੀ ਪ੍ਰਤੱਗਿਆ ਲਈ ਜਾਂਦੀ ਹੈ। ਮਨ ਦੀ ਰਹਿਤ ਦਾ ਸੰਖੇਪ ਬਿਉਰਾ ਅਸੀਂ ਪਿਛੇ ਦੇ ਆਏ ਹਾਂ। ਤਨ ਦੀ, ਅਥਵਾ ਬਾਹਰੀ 'ਰਹਿਤ' ਵਿਚ ਪੰਜਾਂ ਕਕਾਰਾਂ ਪਹਿਰਾਵੇ ਦਾ ਵਿਸ਼ੇਸ਼ ਅਸਥਾਨ ਹੈ। ਰਹਿਤਨਾਮਿਆਂ ਵਿੱਚ ਖੰਡੇ ਦੀ ਪਾਹੁਲ ਲੈਣ ਤੇ ਪਾਲਣ ਦੀ ਸਖ਼ਤ ਤਾਕੀਦ ਹੈ, ਜਿਵੇਂ :

(੧) **ਨਿਸ਼ਾਨਿ ਸਿੱਖੀ: ਈਂ ਪੰਜ ਹਰਫ਼ਿ ਕਾਫ਼।**
**ਹਰਗਿਜ਼ ਨ ਬਾਸ਼ਦ ਈਂ, ਪੰਜ ਮੁਆਫ਼।**
**ਕੜਾ, ਕਾਰਦੋ, ਕਛ, ਕੰਘਾ, ਬਿਦਾਂ।** (ਬਿਦਾਂ—ਜਾਣ)
**ਬਿਲਾ ਕੇਸ ਹੇਚ ਅਸਤ, ਜੁਮਲਾ ਨਿਸ਼ਾਂ।**[1]

*(ਦਸਮ ਗ੍ਰੰਥ ਲਿਖਤੀ, ਜੋ ਮਹਾਰਾਜਾ ਜੀਂਦ ਪਾਸ ਹੈ)*

---

1. 'ਕੇਸ' ਕੇਵਲ ਕਕਾਰ ਨਹੀਂ, ਸਗੋਂ ਸਿਖ ਦੀ ਰੂਹੇ-ਰਵਾਂ ਹੈ। ਜੇ ਕੇਸ ਨਹੀਂ ਤਾਂ ਸਿਖ 'ਸਿੱਖੀ' ਤੋਂ ਖ਼ਾਰਜ, ਸਗੋਂ ਪਤਿਤ ਗਰਦਾਨਿਆ ਗਿਆ ਹੈ। ਕੇਸ ਸਰੀਰ ਦਾ ਅੰਗ ਹਨ, ਪਰ ਕਕਾਰ ਬਾਹਰੋਂ ਧਾਰਨ ਕੀਤੇ ਚਿੰਨ੍ਹ। ਕੇਸਾਂ ਦੀ ਸੰਭਾਲ ਤੇ ਸਫ਼ਾਈ ਲਈ ਸੱਚੇ ਪਾਤਸ਼ਾਹ ਨੇ ਦੋ ਚਿੰਨ੍ਹ ਦਿਤੇ : ਇਕ ਕੰਘਾ ਅਤੇ ਦੂਜਾ ਕੇਸਕੀ ਜਾਂ ਛੋਟੀ ਦਸਤਾਰ। *(ਪ੍ਰਕਾਸ਼ਕ)*

(੨) ਕੱਛ ਕੇਸ ਕੰਘਾ ਕਿਰਪਾਨ। ਕੜਾ ਔਰ ਜੋ ਕਰੋ ਬਖਾਨ।
ਇਹ ਕੱਕੇ ਪੰਜ ਤੁਮ ਮਾਨੋ। ਗੁਰੂ ਗ੍ਰੰਥ ਕੋ ਤੁਮ ਸਭ ਜਾਨੋ।

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*

ਉਪਰੋਕਤ ਪ੍ਰਮਾਣ ਨੰ: ੧ ਵਿਚ ਸਭ ਤੋਂ ਵੱਧ ਮਹਾਨਤਾ ਕੇਸਾਂ ਨੂੰ ਦਿਤੀ ਗਈ ਹੈ। ਬੇਸ਼ੱਕ ਚਾਰੇ ਕਕਾਰ—ਕੜਾ, ਕਿਰਪਾਨ, ਕਛਹਿਰਾ ਤੇ ਕੰਘਾ—ਹੋਣ; ਪਰੰਤੂ ਕੇਸਾਂ ਦੀ ਅਣਹੋਂਦ ਵਿੱਚ ਇਹ ਚਾਰੇ ਹੀ ਹੇਚ (ਤੁੱਛ) ਹਨ। ਇਸ ਦਾ ਇਹ ਭਾਵ ਕਦਾਚਿੱਤ ਨਹੀਂ ਕਿ ਇਕੱਲੇ ਕੇਸ ਰੱਖਣ ਨਾਲ ਇਹ ਚਾਰੇ ਮੁਆਫ਼ ਹੋ ਜਾਂਦੇ ਹਨ। ਏਸੇ ਹਵਾਲੇ ਦੇ ਦੂਜੇ ਮਿਸਰੇ (ਤੁਕ) ਵਿਚ ਸਪੱਸ਼ਟ ਸੂਚਨਾ ਹੈ ਕਿ ਇਨ੍ਹਾਂ ਪੰਜਾਂ ਵਿਚੋਂ, ਕਿਸੇ ਦੀ ਵੀ ਛੋਟ ਨਹੀਂ ਦਿੱਤੀ ਜਾ ਸਕਦੀ। ਹਾਂ, ਇਥੇ ਕੇਸਾਂ ਦੀ ਮਹਾਨਤਾ ਨੂੰ ਅਵੱਸ਼ ਵਧੇਰੇ ਕਰਕੇ ਦਰਸਾਇਆ ਗਿਆ ਹੈ। ਵੈਸੇ ਵੀ, ਇਨ੍ਹਾਂ ਪੰਜਾਂ ਵਿਚੋਂ ਕੰਘੇ, ਕੜੇ ਤੇ ਕਛਹਿਰੇ ਬਾਰੇ ਬਹੁਤ ਘਟ ਟੀਕਾ ਟਿਪਣੀ ਹੁੰਦੀ ਹੈ। ਇਨ੍ਹਾਂ ਤਿੰਨਾਂ ਨੂੰ ਸੰਸਾਰ ਨੇ ਕਿਸੇ ਨਾ ਕਿਸੇ ਸ਼ਕਲ ਵਿਚ, ਇੱਕ ਤਰ੍ਹਾਂ ਨਾਲ, ਅਪਣਾੱ ਹੀ ਰਖਿਆ ਹੈ। ਪਰੰਤੂ, ਕਿਰਪਾਨ, ਤੇ ਖ਼ਾਸ ਕਰਕੇ ਕੇਸਾਂ ਦੀ ਰਹਿਤ ਵਿਰੁੱਧ ਕਈ ਦਲੀਲਾਂ ਘੜੀਆਂ ਤੇ ਢੁਚਰ ਡਾਹੇ ਜਾਂਦੇ ਹਨ। ਕੇਸਾਂ ਦੀ ਬੇਅਦਬੀ (ਕਤਲ ਕਰਨ) ਨਾਲ ਸਿਖ ਪਤਿਤ ਹੋ ਜਾਂਦਾ ਹੈ ਜਦ ਕਿ ਦੂਜੇ ਕਕਾਰਾਂ ਵਿਚ ਢਿਲਿਆਂਈ ਹੋਣ ਨਾਲ ਕੇਵਲ ਤਨਖ਼ਾਹੀਆ।

ਆਓ, ਸਰੀਰਕ ਰਹਿਤ ਦੇ ਇਨ੍ਹਾਂ ਅੰਗਾਂ ਬਾਰੇ ਠੰਢੇ ਦਿਲ ਦਿਮਾਗ਼ ਨਾਲ, ਪਖ਼ਸ਼-ਵਿਪਖ਼ਸ਼ ਦੀ ਪਕੜ ਤੋਂ ਉਚੇਰੇ ਉੱਠ ਕੇ, ਕੁਝ ਵਿਚਾਰ ਕਰੀਏ।

## ਕਿਰਪਾਨ ਦੀ ਰਹਿਤ

ਕਿਰਪਾਨ (ਤਲਵਾਰ) ਸਭ ਸ਼ਸਤਰਾਂ ਦੀ ਪ੍ਰਤਿਨਿਧ ਮੰਨੀ ਗਈ ਹੈ। ਕਿਰਪਾਨ ਦੇ ਧਾਰਨੀ ਹੋਣ ਤੋਂ ਭਾਵ ਹੈ—ਸ਼ਸਤਰਧਾਰੀ ਹੋਣਾ ਜਾਂ ਇਉਂ ਆਖੋ ਕਿ ਸਵੈ-ਰਖਿਆ, 'ਸੰਤ -ਉਬਾਰਨ' ਅਤੇ ਦੁਸ਼ਟਾਂ ਦੇ ਖੈ ਕਰਨ ਦੀ ਪ੍ਰਤੱਗਿਆ ਕਰਨੀ। ਸ੍ਰੀ ਦਸਮੇਸ਼ ਜੀ ਦੇ ਸਿੰਘ ਅਤੇ ਜਾਬਰ ਜਰਵਾਣੇ ਦੀ ਤਲਵਾਰ ਵਿਚ ਇਤਨਾ ਹੀ ਫ਼ਰਕ ਹੈ ਕਿ ਜਿੱਥੇ ਪਹਿਲਾ (ਸਿੰਘ) ਸ਼ਸਤਰ ਅਥਵਾ ਬਲ ਦਾ ਪ੍ਰਯੋਗ ਧਰਮ ਤੇ ਦੀਨ ਦੁਖੀ ਦੀ ਰਾਖੀ ਲਈ ਕਰਦਾ ਹੈ, ਉਥੇ, ਦੂਜਾ, ਲੁੱਟ-ਖਸੁੱਟ, ਧੱਕੇ ਤੇ ਨਿੱਜੀ ਲਾਭਾਂ ਲਈ। ਕਲਗੀਆਂ ਵਾਲੇ ਸਤਿਗੁਰੂ ਨੇ ਸਿਖ ਨੂੰ ਸੰਤ ਵੀ ਬਣਾਇਆ ਅਤੇ ਸਿਪਾਹੀ ਵੀ। ਭਗਤੀ ਤੇ ਸ਼ਕਤੀ ਦਾ ਇਹ ਸੰਤੁਲਤ (Balanced) ਸੁਮੇਲ ਹੀ ਜੀਵਨ-ਰੱਥ ਦੀ ਸਾਵੀਂ-ਪਧਰੀ, ਉਲਾਰ-ਰਹਿਤ, ਤੋਰ ਦਾ ਜ਼ਾਮਨ ਹੈ। ਕਿਸੇ ਇੱਕ ਪਾਸੇ ਵਲ ਉਲਾਰ ਮਨੁੱਖ ਨੂੰ ਜਾਬਰ, ਨਿਰਦਈ, ਧੱਕੇ-ਬਾਜ਼ ਤੇ ਸੁਆਰਥੀ ਬਣਾ ਦੇਵੇਗਾ ਜਾਂ ਨਿਤਾਣਾ, ਕਾਇਰ ਤੇ ਬੇ-ਬਸ। ਇਸੇ ਲਈ ਗੁਰੂਦੇਵ ਨੇ ਸਿੰਘਾਂ ਨੂੰ ਸ਼ਸਤਰ ਤੇ ਸ਼ਕਤੀ ਦੀ ਪ੍ਰਤਿਨਿਧ ਕਿਰਪਾਨ ਨੂੰ ਹਰ ਸਮੇਂ, ਅੰਗ-ਸੰਗ ਰੱਖਣ ਦੀ ਹਦਾਇਤ ਕੀਤੀ ਹੈ।

ਹਾਂ, ਗੁਰੂ ਕੇ ਸਿੰਘ ਨੇ ਸ਼ਕਤੀ ਅਥਵਾ ਸ਼ਸਤਰ ਦੀ ਵਰਤੋਂ ਕਰਨ ਲੱਗਿਆਂ ਵੇਖਣਾ ਹੈ ਕਿ:

(ੳ) ਸੁਆਰਥ, ਲੋਭ-ਲਾਲਚ, ਘਿਰਣਾ ਜਾਂ ਕ੍ਰੋਧ-ਵੱਸ ਹੋ ਕੇ ਬਲ ਦਾ ਪ੍ਰਯੋਗ ਨਾ ਹੋਵੇ।

(ਅ) ਉਸ ਦੀ ਕਿਰਪਾਨ, ਬਦਲੇ ਦੀ ਭਾਵਨਾ ਨਾਲ ਨਾ ਉੱਠੇ।

(ੲ) ਸ਼ਕਤੀ ਦੀ ਵਰਤੋਂ ਕੇਵਲ ਓਦੋਂ ਹੀ ਹੋਵੇ, ਜਦ ਸੁਲ੍ਹਾ-ਸਫ਼ਾਈ ਤੇ ਨਿਆਂ ਲਈ ਸਾਰੇ ਸਾਧਨ ਖ਼ਤਮ ਹੋ ਜਾਣ। ਇਸ ਸੰਬੰਧ ਵਿਚ ਸਿੰਘ ਨੇ ਸਦਾ ਸ੍ਰੀ ਦਸਮੇਸ਼ ਜੀ ਵਲੋਂ ਜ਼ਫ਼ਰਨਾਮੇ ਵਿੱਚ ਦਿੱਤੀ ਇਸ ਸੇਧ ਨੂੰ ਮੁਖ ਰਖਣਾ ਹੈ:

**ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ੱਸ਼ਤ।**
**ਹਲਾਲ ਅਸਤ ਬੁਰਦਨ, ਬ-ਸ਼ਮਸ਼ੀਰ ਦਸਤ।**

[ਭਾਵ—ਜਦ ਗੱਲ ਸਾਰੇ ਹੀਲਿਆਂ ਤੋਂ ਲੰਘ ਗਈ ਹੋਵੇ, ਕੇਵਲ ਤਦ ਹੀ ਤਲਵਾਰ ਚੁਕਣੀ ਜਾਇਜ਼ ਹੈ।]

(ਸ) ਸ਼ਸਤਰ ਬਚਾਅ ਲਈ ਚੁੱਕਿਆ ਜਾਵੇ, ਮੱਲਾਂ ਮਾਰਨ ਲਈ ਨਹੀਂ।

(ਹ) ਸ਼ਸਤਰ ਦੀ ਵਰਤੋਂ ਵਿੱਚ ਲਗਦੀ-ਵਾਹ ਪਹਿਲ ਨਹੀਂ ਕਰਨੀ।

(ਕ) ਸ਼ਕਤੀ ਦੀ ਵਰਤੋਂ ਰਣ-ਖੇਤਰ ਵਿਚ, ਟਾਕਰੇ ਲਈ ਨਿੱਤਰੇ ਜਵਾਨਾਂ ਵਿਰੁਧ ਹੋਵੇ, ਇਕ ਵੱਢੋਂ ਮਰਦਾਂ, ਔਰਤਾਂ, ਬੱਚਿਆਂ ਤੇ ਮੈਦਾਨੋਂ ਭੱਜੇ ਜਾਂਦਿਆਂ ਸਿਪਾਹੀਆਂ ਦੀ ਕਤਲਾਮ ਲਈ ਨਹੀਂ।

(ਖ) ਸਿੰਘ ਨੇ 'ਜੁੱਧ ਵਿੱਚ ਸਭ ਕੁਝ ਜਾਇਜ਼ ਹੈ' (All is fair in love and war) ਦੇ ਸਿਧਾਂਤ ਉਤੇ ਵਰਤੋਂ ਨਹੀਂ ਕਰਨੀ। ਜੰਗਾਂ, ਜੁੱਧਾਂ ਵਿਚ ਵੀ ਉਸ ਦੇ ਉੱਚੇ ਸੁੱਚੇ ਚਲਣ ਦੀ ਪੱਧਰ ਓਵੇਂ ਹੀ ਕਾਇਮ ਰਹੇ, ਜਿਵੇਂ ਅਮਨ ਵਿਚ ਉਸ ਤੋਂ ਆਸ ਰੱਖੀ ਜਾਂਦੀ ਹੈ।

(ਗ) ਸਿੱਖ ਨੂੰ, ਜਿਵੇਂ 'ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ' ਕਰ ਕੇ ਜਾਨਣ ਦੀ ਤਾਕੀਦ ਹੈ, ਓਸੇ ਤਰ੍ਹਾਂ ਹੀ ਰੱਖਿਆ ਤੇ ਸਹਾਇਤਾ ਲਈ ਵੀ ਦੀਨ ਦੁਖੀ ਦੀ ਜ਼ਾਤ ਜਾਂ ਈਮਾਨ ਜਾਨਣ ਦੀ ਲੋੜ ਨਹੀਂ। ਇਤਿਹਾਸ ਗਵਾਹ ਹੈ ਕਿ ਕਿਵੇਂ ਕਸੂਰ ਦੇ ਇਕ ਬ੍ਰਾਹਮਣ ਦੀ ਸੱਜ-ਵਿਆਹੀ ਪਤਨੀ, ਓਥੋਂ ਦਾ ਪਠਾਣ ਹਾਕਮ ਖੋਹ ਲੈਂਦਾ ਹੈ। ਬ੍ਰਾਹਮਣ ਸ੍ਰੀ ਅਕਾਲ ਤਖ਼ਤ ਹਾਜ਼ਰ ਹੋ ਕੇ, ਜਥੇਦਾਰ ਹਰੀ ਸਿੰਘ ਭੰਗੀ ਪਾਸ ਫ਼ਰਿਆਦੀ ਹੁੰਦਾ ਹੈ। ਜਥੇਦਾਰ ਜੀ, ਬਿਨਾਂ ਕਿਸੇ ਨਾਲ ਮਸ਼ਵਰਾ ਕੀਤੇ ਦੇ, ਸਹਾਇਤਾ ਕਰਨ ਦਾ ਵਚਨ ਦੇ ਦੇਂਦੇ ਹਨ। ਸਮੂਹ ਸਰਦਾਰ ਇਸ ਮੁਹਿਮ ਨੂੰ ਅਤਿ ਕਠਿਨ ਜਾਣਦਿਆਂ ਹੋਇਆਂ ਵੀ ਦਿੱਤੇ ਬਚਨ ਦੀ ਪਾਲਣਾ ਹਿੱਤ, ਕਸੂਰ ਉਤੇ ਚੜ੍ਹਾਈ ਕਰਦੇ ਹਨ। ਸੈਂਕੜੇ ਸਿੰਘਾਂ ਦੀ ਸ਼ਹਾਦਤ ਦੇ ਕੇ, ਕਸੂਰ ਮਾਰਦੇ ਅਤੇ ਬ੍ਰਾਹਮਣ ਨੂੰ ਉਸ ਦੀ ਪਤਨੀ ਵਾਪਸ ਦਿਵਾਉਂਦੇ ਹਨ। ਕੇਵਲ ਇਕ ਮਜ਼ਲੂਮ ਵਿਅਕਤੀ ਦੀ ਖ਼ਾਤਰ ਇਤਨਾ ਭਾਰੀ ਜਾਨੀ ਨੁਕਸਾਨ ਉਠਾਉਣ ਨੂੰ ਇਹ 'ਅਕਲਾਂ ਵਾਲੇ' ਪਤਾ ਨਹੀਂ ਕਿਵੇਂ ਪਰਖਣ ਤੇ ਤੋਲਣ; ਪਰੰਤੂ ਮਨੁੱਖਤਾ ਤੇ ਮਰਦਾਨਗੀ ਦੇ ਇਤਿਹਾਸ ਵਿਚ ਇਹ ਸੋਨੇ ਦੇ ਅੱਖਰਾਂ ਨਾਲ ਲਿਖਣ-ਯੋਗ ਘਟਨਾ ਹੈ।

ਵੇਖੋ, ਇਥੇ ਸ਼ਸਤਰ ਅਥਵਾ ਬਲ ਦਾ ਪ੍ਰਯੋਗ ਦੋਹਾਂ ਪਾਸਿਆਂ ਵਲੋਂ ਹੀ ਕੀਤਾ ਗਿਆ। ਫ਼ਰਕ ਇਤਨਾ ਹੀ ਹੈ ਕਿ ਸਿੰਘਾਂ ਵਲੋਂ ਦੀਨ ਦੀ ਰਖਿਆ ਅਥਵਾ ਧਰਮ ਦੀ ਖ਼ਾਤਰ; ਪਰੰਤੂ ਪਠਾਣਾਂ ਵਲੋਂ ਅਧਰਮ ਲਈ।

ਹੋਰ ਵੇਖੋ : ਨਾਦਰ ਸ਼ਾਹ ਆਪਣੇ ਸ਼ਸਤਰਾਂ ਦੇ ਬਲ-ਬੋਤੇ ਭਾਰਤ ਦੀਆਂ ਹਜ਼ਾਰਾਂ ਕੁਰਲਾਂਦੀਆਂ, ਲੁੱਛਦੀਆਂ ਤੇ ਨਿਤਾਣੀਆਂ ਅਬਲਾਵਾਂ ਨੂੰ ਪਸ਼ੂਆਂ ਵਾਂਗ ਨਰੜ ਕੇ ਗਜ਼ਨੀ ਵਿਚ ਟਕੇ ਟਕੇ ਤੋਂ ਵੇਚਣ ਹਿਤ ਲੈ ਜਾ ਰਿਹਾ ਹੈ। ਸਿੰਘ ਛਾਪਾ ਮਾਰ ਕੇ ਦੇਸ਼ ਦੀ ਅਣਖ, ਲੱਜਾ ਤੇ ਜਵਾਨੀ ਦੀਆਂ ਪ੍ਰਤੀਕ ਇਨ੍ਹਾਂ ਅਬਲਾਵਾਂ ਨੂੰ, ਇਤਨੇ ਡਾਢੇ ਜਾਬਰ ਪਾਸੋਂ, ਖੋਹ ਕੇ ਉਨ੍ਹਾਂ ਦੇ ਘਰੋ-ਘਰੀ ਪਹੁੰਚਾ ਦੇਂਦੇ ਹਨ। ਕੀ ਮਜਾਲ, ਜੋ ਉਨ੍ਹਾਂ ਨੇ ਕਿਸੇ ਇਕ ਅਬਲਾ ਵਲ ਵੀ ਮੈਲੀ ਅੱਖ ਨਾਲ ਵੇਖਿਆ ਹੋਵੇ। ਇਹੋ ਜਿਹਾ ਹੈ ਸਿੰਘਾਂ ਦਾ ਸ਼ਸਤਰ-ਬਲ, ਜਿਸ ਦੀ ਪ੍ਰਤੀਨਿਧ 'ਕਿਰਪਾਨ' ਨੂੰ, ਸਿੰਘਾਂ ਦੀ ਰਹਿਤ ਵਿਚ ਸ਼ਾਮਲ ਕਰ ਕੇ, ਬਲ ਦੇ ਸਹੀ ਪ੍ਰਯੋਗ ਦੀ ਜਾਚ ਸਿਖਾਈ ਗਈ। ਸਿੰਘਾਂ ਦੀ ਕਿਰਪਾਨ (ਸ਼ਕਤੀ) ਦੀ ਅਜਿਹੀ ਪੁੰਨ ਵਰਤੋਂ ਅਬਦਾਲੀ ਤੇ ਹੋਰ ਜਾਬਰ ਹਮਲਾ-ਆਵਰਾਂ ਵਿਰੁੱਧ ਹੁੰਦੀ ਰਹੀ ਹੈ।

ਦੂਜੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਫ਼ੁਰਮਾਨ ਹੈ :

**ਦੰਡ ਦੀਏ ਬਿਨ, ਨ ਦੁਸ਼ਟ ਦਬੈ ਹੈ॥**

ਸ੍ਰੀ ਦਸਮ ਗ੍ਰੰਥ ਵਿੱਚ ਵੀ, ਧਰਮ ਅਸਥਾਪਨ ਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਵਾਲੇ ਸ਼ਸਤਰਾਂ ਨੂੰ 'ਪੀਰ' ਤਕ ਦਾ ਰੁਤਬਾ ਦਿੱਤਾ ਅਤੇ ਕਿਰਪਾਨ ਨੂੰ 'ਜੈ' (ਫ਼ਤਹ) ਦਾ ਸੂਚਕ ਮੰਨਿਆ ਗਿਆ ਹੈ :

(ੳ) **ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰ ਤੀਰ॥**
**ਸੈਫ ਸਰੋਹੀ ਸੈਹਥੀ, ਯਹੈ ਹਮਾਰੇ ਪੀਰ॥**

(ਅ) **ਖਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ, ਬਰਬੰਡੰ।**
**ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ।**
**ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸ ਸਰਣੰ।**
**ਜੈ ਜੈ ਜਗ ਕਾਰਣ, ਸ੍ਰਿਸ਼ਟ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ।**

[ਭਾਵ—ਖੱਗ (ਤਲਵਾਰ) ਚੰਗੀ ਤਰ੍ਹਾਂ ਟੁਕੜੇ ਕਰਦੀ ਹੈ, ਇਹ ਮੂਰਖਾਂ ਦੇ ਦਲਾਂ ਦੇ ਟੁਕੜੇ ਕਰਦੀ ਹੈ, ਜੁਧ ਨੂੰ ਬਹੁਤ ਸੁੰਦਰ ਬਣਾ ਦੇਂਦੀ ਹੈ, ਬਲਵਾਨ ਹੈ। ਇਹ ਨ ਟੁੱਟਣ (ਟਲਣ) ਵਾਲਾ ਹੱਥ ਦਾ ਡੰਡ ਹੈ, ਤਿੱਖੇ ਤੇਜ ਵਾਲੀ ਹੈ। ਇਸ ਦੀ ਚਮਕ ਸੂਰਜ ਦੀ ਪ੍ਰਭਾ ਨੂੰ ਅਮੰਡ (ਸ਼ੋਭਾਹੀਨ, ਫਿਕਿਆਂ) ਕਰ ਦੇਂਦੀ ਹੈ। ਤਲਵਾਰ (ਅਸ) ਸੰਤਾਂ ਨੂੰ ਸੁਖੀ ਕਰਨ ਵਾਲੀ ਹੈ, ਕੁਮੱਤੀਆਂ ਨੂੰ ਦੱਲ ਸੁੱਟਣ ਵਾਲੀ ਹੈ, ਪਾਪਾਂ ਨੂੰ ਨਾਸ ਕਰਨ ਵਾਲੀ ਹੈ। ਤਲਵਾਰ ਮੇਰਾ ਆਸਰਾ (ਸਰਣੰ) ਹੈ। ਹੇ ਤੇਗ! ਤੇਰੀ ਜੈ ਜੈ ਹੋਵੇ, ਕਿਉਂਕਿ ਤੂੰ ਜਗਤ-ਰਚਨਾ ਦਾ ਕਾਰਨ ਹੈਂ, ਸ੍ਰਿਸ਼ਟੀ ਨੂੰ ਬਚਾਉਣ ਵਾਲੀ ਹੈਂ, ਮੇਰੀ ਪਾਲਣਾ ਕਰਨ ਵਾਲੀ ਹੈਂ। ਹੇ ਤੇਗ! ਤੇਰੀ ਜੈ ਹੋਵੇ।]

## ਕੇਸ਼ਾਂ ਦੀ ਰਹਿਤ

ਵਾਹਿਗੁਰੂ ਅਕਾਲ ਪੁਰਖ ਦੇ ਜਨਕ-ਰੂਪ ਤੇ ਸੁੰਦਰਤਾ ਦਾ ਬਿਆਨ ਅਧੂਰਾ ਰਹੇਗਾ, ਜਦ ਤਕ ਸੋਹਣੇ, ਕਾਲੇ, ਲੰਮੇ, ਕੁੰਡਿਆਲੇ ਕੇਸ਼ਾਂ ਦਾ ਜ਼ਿਕਰ ਨਾ ਆਵੇ। ਮਨੁੱਖ ਲਈ ਕੇਸ਼ਾਂ ਦੀ ਰਹਿਤ ਕੋਈ ਅਨੋਖੀ ਗੱਲ ਜਾਂ ਨਵੀਂ ਪਰਪਾਟੀ ਨਹੀਂ। ਕੇਸ਼ ਸਰੀਰ ਦਾ ਓਸੇ

ਤਰ੍ਹਾਂ ਇਕ ਅੰਗ ਹਨ, ਜਿਵੇਂ ਹੋਰ ਸਮੂਹ ਅੰਗ। ਇਹਨਾਂ ਦਾ ਹੋਣਾ ਉਤਨਾ ਹੀ ਪੁਰਾਣਾ ਹੈ ਜਿਤਨੀ ਪੁਰਾਣੀ ਮਨੁੱਖ ਦੀ ਰਚਨਾ। ਇਹ ਕੁਦਰਤੀ ਹਨ ਅਤੇ ਪ੍ਰਾਚੀਨ ਰਿਸ਼ੀਆਂ-ਮੁਨੀਆਂ, ਪੀਰਾਂ, ਪੈਗੰਬਰਾਂ, ਗੁਰੂਆਂ, ਅਵਤਾਰਾਂ ਅਤੇ ਅਧਿਆਤਮਕ ਵਿਅਕਤੀਆਂ, ਜਿਹਾ ਕਿ ਬਾਬਾ ਆਦਮ, ਹਜ਼ਰਤ ਇਬਰਾਹੀਮ, ਹਜ਼ਰਤ ਮੂਸਾ, ਹਜ਼ਰਤ ਸੁਲੇਮਾਨ, ਹਜ਼ਰਤ ਈਸਾ, ਹਜ਼ਰਤ ਮੁਹੰਮਦ, ਮਹਾਤਮਾ ਜ਼ੋਰਾਸ਼ਟਰ, ਮਹਾਤਮਾ ਸੁਕਰਾਤ, ਪਲੈਟੋ, ਯਾਗਵਲਕਯ, ਵਿਆਸ, ਵਸ਼ਿਸ਼ਟ, ਬਾਲਮੀਕ, ਕਬੀਰ, ਰਵਿਦਾਸ ਅਤੇ ਨਾਮਦੇਵ ਜੀ ਆਦਿ ਨੇ ਕੇਸ਼ਾਂ ਨੂੰ ਉਸੇ ਤਰ੍ਹਾਂ ਸਰੀਰ ਨਾਲ ਰਖਣਾ ਜ਼ਰੂਰੀ ਤੇ ਕੁਦਰਤੀ ਸਮਝਿਆ, ਜਿਵੇਂ ਕਿ ਸਰੀਰ ਦੇ ਹੋਰ ਅੰਗਾਂ ਨੂੰ। ਜਦ ਪ੍ਰਭੂ-ਪ੍ਰੇਮੀਆਂ ਨੇ ਆਪਣੇ ਪ੍ਰੀਤਮ ਵਾਹਿਗੁਰੂ ਦੇ ਦਰਸ਼ਨ ਸਰਗੁਣ ਸਰੂਪ ਵਿਚ ਚਿਤਰੇ ਅਥਵਾ ਤਸੱਵਰ ਵਿਚ ਲਿਆਂਦੇ ਤਾਂ ਉਸ ਨੂੰ ਸਦਾ, ਸੋਹਣੇ ਲੰਮੇ ਕੇਸ਼ਾਂ ਵਾਲਾ ਕਰ ਕੇ ਹੀ ਬਿਆਨਿਆ ਹੈ। ਨਿਰੰਕਾਰੀ ਬਾਬੇ ਵਲ ਹੀ ਵੇਖ ਲਵੋ। ਆਪ ਫ਼ੁਰਮਾਉਂਦੇ ਹਨ :

**ਤੇਰੇ ਬੰਕੇ ਲੋਇਣ, ਦੰਤ ਰੀਸਾਲਾ॥**
**ਸੋਹਣੇ ਨਕ, ਜਿਨ ਲੰਮੜੇ ਵਾਲਾ॥**

*(ਵਡਹੰਸੁ ਮ: ੧, ਪੰਨਾ ੫੬੭)*

ਕੇਸ਼ਾਂ ਦਾ ਸੰਬੰਧ ਸਦਾ ਹੀ ਆਤਮਕ ਜੀਵਨ ਤੇ ਬਲ ਨਾਲ ਰਿਹਾ ਹੈ। ਬਾਈਬਲ ਵਿਚ ਆਈ ਸੈਮਸਨ ਦੀ ਕਹਾਣੀ ਵੀ ਇਹੀ ਸਿਧ ਕਰਦੀ ਹੈ ਕਿ ਸੈਮਸਨ ਦੀ ਅਥਾਹ ਸ਼ਕਤੀ ਦਾ ਭੇਤ ਉਸ ਦੇ ਲੰਮੇ ਕੇਸ਼ਾਂ ਵਿਚ ਸੀ। ਸੰਸਾਰ ਦੇ ਪ੍ਰਾਚੀਨ ਰਿਸ਼ੀਆਂ-ਮੁਨੀਆਂ ਤੇ ਵੀਚਾਰਵਾਨਾਂ ਵਾਂਗ ਹਜ਼ਰਤ ਈਸਾ ਜੀ ਦੇ ਵੀ ਲੰਮੇ ਕੇਸ਼ ਸਨ ਅਤੇ ਉਨ੍ਹਾਂ ਦੇ ਇਹ ਸ਼ਬਦ ਪ੍ਰਸਿਧ ਹਨ, ਕਿ :

'ਪ੍ਰਭੂ ਨੇ ਮਨੁੱਖ ਨੂੰ ਆਪਣੀ ਸੂਰਤ ਉਤੇ ਘੜਿਆ ਹੈ।'

(God created man after His own image.)

ਕੋਈ ਸਮਾਂ ਸੀ ਜਦ ਕਿ ਕਿਸੇ ਦੇ ਕੇਸ਼ ਕਤਲ ਕਰਨੇ ਉਸ ਨੂੰ ਕਤਲ ਦਾ ਦੰਡ ਦੇਣ ਤੁਲ ਸਮਝਿਆ ਜਾਂਦਾ ਸੀ। ਰੁਕਮਣੀ ਦੇ ਬਿਨੈ ਕਰਨ ਉਤੇ ਉਸ ਦੇ ਭਰਾ ਰੁਕਮਣ ਨੂੰ, ਸ੍ਰੀ ਕ੍ਰਿਸ਼ਨ ਜੀ ਨੇ ਉਸ ਦਾ ਸਿਰ ਕੱਟਣ ਦੀ ਥਾਂ, ਕੇਸ਼ ਕਤਲ ਕਰ ਕੇ ਛੱਡ ਦਿੱਤਾ ਸੀ। ਇਸੇ ਤਰ੍ਹਾਂ ਪਰਸਰਾਮ ਨੂੰ ਜਾਨੋਂ ਮਾਰਨ ਦੀ ਥਾਂ, ਬ੍ਰਾਹਮਣ-ਹੱਤਿਆ ਤੋਂ ਬਚਣ ਹਿਤ ਸ੍ਰੀ ਰਾਮਚੰਦਰ ਜੀ ਨੇ ਉਸ ਦੇ ਕੇਸ਼ ਕੱਟ ਦੇਣ ਦਾ ਦੰਡ ਦਿਤਾ। ਸ਼ੂਦਰ ਰਾਜੇ, ਨੰਦ ਚੰਦ ਨੇ ਜਦੋਂ ਆਪਣੇ ਰਾਜ ਦੇ ਦੋਖੀ ਬ੍ਰਾਹਮਣਾਂ ਨੂੰ ਕਤਲ ਕਰ ਦੇਣ ਦੀ ਸਜ਼ਾ ਦਿੱਤੀ ਤਾਂ ਵਜ਼ੀਰ ਦੇ ਸਲਾਹ ਦੇਣ ਉਤੇ ਕਿ ਬ੍ਰਹਮ-ਹੱਤਿਆ ਦੇ ਪਾਪ ਤੋਂ ਬਚਿਆ ਜਾਵੇ, ਰਾਜੇ ਨੇ ਸਭ ਦੇ ਕੇਸ਼ ਕੱਟ ਕੇ ਜਾਨ ਬਖ਼ਸ਼ੀ ਕਰ ਦਿੱਤੀ। ਹੋਰਨਾਂ ਦੇਸ਼ਾਂ ਵਿੱਚ ਵੀ ਪਹਿਲੇ ਪਹਿਲੇ ਇਹ ਰਿਵਾਜ ਦੋਸ਼ੀਆਂ ਜਾਂ ਸਮਾਜ ਵਿਚੋਂ ਤ੍ਰਿਸਕਾਰੇ ਗਏ ਲੋਕਾਂ ਦੇ ਸਿਰ ਜਬਰੀ ਮੁੰਨਣ ਤੋਂ ਅਰੰਭ ਹੋਇਆ। ਫੇਰ, ਗ਼ੁਲਾਮਾਂ ਦੇ ਮੂੰਹ ਤੇ ਸਿਰਾਂ ਦੇ ਵਾਲ ਹੁਕਮਨ ਕਟਵਾਏ ਜਾਣ ਲਗੇ।

ਸਮੇਂ ਦੇ ਰੰਗ ਵੇਖ, ਹੁਣ ਫ਼ੈਸ਼ਨ-ਪ੍ਰਸਤੀ ਦੀ ਲਾਅਨਤ ਤੇ ਭੇਡ-ਚਾਲ ਅਧੀਨ ਲੋਕਾਂ

ਨੇ, ਸੁੰਦਰਤਾ, ਸਰਲਤਾ, ਸਾਦਗੀ ਤੇ ਆਤਮਿਕ-ਜੀਵਨ ਦੇ ਜ਼ਾਮਨ, ਕੇਸ਼ਾਂ ਉਤੇ ਆਪ ਹੀ ਹੱਥ ਫੇਰਨਾ ਅਰੰਭ ਕਰ ਦਿੱਤਾ ਹੈ। ਮਰਦਾਂ ਦੇ ਮੋਢੇ ਨਾਲ ਮੋਢਾ ਡਾਹ ਕੇ ਤੁਰਨ ਅਤੇ ਕਲੱਬਾਂ ਵਿਚ ਜਾਣ ਦੀਆਂ ਸ਼ੌਕੀਨ ਔਰਤਾਂ ਵੀ ਹੁਣ ਕੇਸ਼ ਕਟਾਉਣ ਵਿਚ, ਉਨ੍ਹਾਂ ਨਾਲੋਂ ਕਿਸੇ ਤਰ੍ਹਾਂ ਪਿਛੇ ਨਹੀਂ।

ਜ਼ਰਾ ਗਹੁ ਨਾਲ ਵੇਖੋ ਤਾਂ ਪਤਾ ਲਗੇਗਾ ਕਿ ਕੇਸ਼ ਕਈ ਜਜ਼ਬਿਆਂ ਹੇਠ ਕਟਾਏ ਜਾ ਰਹੇ ਹਨ। ਬਹੁਤੇ ਲੋਕ ਬਚਪਨ ਤੋਂ ਹੀ ਪਿਤਾ-ਪੁਰਖੀ ਰਿਵਾਜ ਅਧੀਨ ਕੇਸ਼ ਕਟਾਉਂਦੇ ਹਨ ਅਤੇ ਫੇਰ ਇਹ ਉਨ੍ਹਾਂ ਦੀ 'ਵਾਦੀ' ਬਣ ਜਾਂਦੀ ਹੈ। ਕੇਸ਼ਾਂ ਦੀ ਅਜ਼ਮਤ (ਵਡਿਆਈ) ਨੂੰ ਸਮਝਣ ਉਪਰੰਤ ਕੇਸ਼ ਰੱਖਣ ਜਾਂ ਕਟਾਉਣ ਵਿਚ ਚੋਣ ਕਰਨ ਦਾ ਅਵਸਰ ਉਨ੍ਹਾਂ ਨੂੰ ਮਿਲਦਾ ਹੀ ਨਹੀਂ। ਬਚਪਨ ਤੋਂ ਇਸ ਵਾਦੀ-ਗ੍ਰਸਤ ਲੋਕਾਂ ਬਾਰੇ ਇਉਂ ਕਿਹਾ ਜਾ ਸਕਦਾ ਹੈ:

> ਪਰ ਨ ਨਿਕਲੇ ਥੇ ਕਿ ਆਏ [1]ਖ਼ਾਨਾ-ਇ-ਸੱਜਾਦ ਮੇਂ।
> ਖ਼ਾਕ ਦੇਖੀ ਸੈਰ ਹਮ ਨੇ [2]ਗੁਲਸ਼ਨਿ ਏਜ਼ਾਦ ਕੀ।

ਦੂਜੇ ਉਹ ਲੋਕ ਹਨ, ਜੋ ਦੂਜਿਆਂ ਦੀ ਦੇਖਾ-ਦੇਖੀ ਇਸ ਬੁਰਾਈ ਨੂੰ ਗ੍ਰਹਿਣ ਕਰ ਲੈਂਦੇ ਹਨ। ਪਰੰਤੂ ਇਕ ਐਸਾ ਤਬਕਾ ਵੀ ਹੈ ਜੋ ਵਿਕਾਰਾਂ ਵੱਸ ਇਹ ਕਮਜ਼ੋਰੀ ਵਿਖਾਉਂਦਾ ਹੈ। ਉਨ੍ਹਾਂ ਲੋਕਾਂ ਦੀ ਇਹ ਦਲੀਲ ਕਿ [3]ਸੁਸਾਇਟੀ (ਵਿਸ਼ੇ, ਵਿਕਾਰ-ਗ੍ਰਸਤ ਅੱਯਾਸ਼ ਲੋਕਾਂ ਦੀਆਂ ਮਜਲਸਾਂ, ਕਲੱਬਾਂ) ਉਨ੍ਹਾਂ ਨੂੰ ਪਸੰਦ ਨਹੀਂ ਕਰਦੀਆਂ, ਇਤਨੀ ਬੋਦੀ ਤੇ ਥੋਥੀ ਹੈ ਕਿ ਜੀਵਨ ਦੀਆਂ ਸਹੀ ਕੀਮਤਾਂ ਦੇ ਮੁਤਲਾਸ਼ੀ ਲੋਕਾਂ ਦੀ ਮੰਡੀ ਵਿਚ ਇਸ ਦਾ ਮੁੱਲ ਇਕ ਫੁੱਟੀ ਕੌਡੀ ਵੀ ਨਹੀਂ। ਮਨੁੱਖ ਦਾ ਜੀਵਨ-ਮਨੋਰਥ ਭੋਗ ਭੋਗਣਾ ਨਹੀਂ, ਆਪੇ ਦੀ ਲੱਖਤਾ ਹੈ।

ਕੁਦਰਤ ਨੇ ਨਰ ਅਤੇ ਨਾਰੀ ਦੀ ਬਣਤਰ ਤੇ ਪ੍ਰਕਿਰਤੀ ਵਿੱਚ ਫ਼ਰਕ ਰਖਿਆ ਹੈ। ਆਦਮੀਆਂ ਦੀ ਦਾੜ੍ਹੀ ਮੁਛ ਚਟਮ ਕਰਵਾ ਕੇ ਕੁਹਜੀਆਂ ਇਸਤ੍ਰੀਆਂ ਬਣਨਾ, ਇਵੇਂ ਹੀ ਇਕ ਹਾਸੋ-ਹੀਣਾ ਤੇ ਕੁਹਜਾ ਕਰਮ ਹੈ, ਜਿਵੇਂ ਕੋਈ ਤੀਵੀਂ ਦਾੜ੍ਹੀ ਮੁਛਾਂ ਲਾ ਕੇ ਮਰਦ ਬਣਨ ਦਾ ਨਿਰਾਰਥ ਜਤਨ ਕਰੇ। ਅਜਿਹਾ ਕਰ ਕੇ ਅਸੀਂ ਵਾਹਿਗੁਰੂ ਸਿਰਜਣਹਾਰ ਅਥਵਾ ਉਸ ਕੁਦਰਤ ਮਾਂ ਵਿਚ ਦੋਸ਼ ਲੱਭਣ ਦੇ ਜੁਰਮ ਦੇ ਭਾਗੀ ਬਣਦੇ ਹਾਂ। ਯਾਦ ਰੱਖੋ, ਕੁਦਰਤ ਕਦੇ ਗਲਤੀ ਨਹੀਂ ਕਰਦੀ। ਉਸ ਵਿੱਚ ਹਰੀ, ਕਾਦਰ ਆਪ ਵਸਦਾ ਤੇ ਉਸ ਨੂੰ ਬੱਝਵੇਂ ਨੇਮਾਂ ਵਿਚ ਚਲਾਉਂਦਾ ਹੈ।

ਯੂਨਾਨ ਦੇ ਮਹਾਨ ਫ਼ਿਲਾਸਫ਼ਰ ਸੁਕਰਾਤ ਨੇ ਜਦ ਐਲਸੀਬਾਏਡੀਜ਼ ਨੂੰ, ਜੋ ਓਥੋਂ ਦਾ ਅਤਿ ਖ਼ੂਬਸੂਰਤ, ਬਾਂਕਾ ਨੌਜਵਾਨ ਸੀ, ਇਹ ਉਪਦੇਸ਼ ਦਿਤਾ ਕਿ ਹੇ ਨੌਜਵਾਨ, ਤੂੰ ਸਰੀਰ ਨਹੀਂ, ਸੰਕਲਪ ਸਰੂਪ ਹੈਂ, ਇਸ ਨੂੰ ਸੱਚਾ, ਸੁੰਦਰ ਤੇ ਸਵੱਛ ਬਣਾ, ਅਤੇ ਨਾਲ ਹੀ ਸਰੀਰ ਬਾਰੇ ਵੀ ਆਗਿਆ ਕੀਤੀ ਕਿ ਉਹ ਇਸ ਨੂੰ ਕੁਦਰਤ ਉੱਤੇ ਛੱਡ ਦੇਵੇ।

---

1. ਬੱਧਕ (ਸ਼ਿਕਾਰੀ) ਦਾ ਪਿੰਜਰਾ। 2. ਖ਼ੁਦਾਈ (ਬਹਿਸ਼ਤੀ) ਬਾਗ਼।
3. Those who discard religion just because they have to move with society, are like the fools, who take off their shoes because they have to walk on thorns.

ਸਵਰਗਵਾਸੀ ਦਫ਼ੇਦਾਰ ਸੰਤ ਭਗਤ ਸਿੰਘ ਜੀ ਵਿਰੱਕਤ (ਠਰੂ ਵਾਲੇ) ਇਕ ਬੜੀ ਦਿਲਚਸਪ ਹੱਡਬੀਤੀ ਸੁਣਾਇਆ ਕਰਦੇ ਸਨ: ਇਕ ਵੇਰਾਂ ਉਹ ਟਰੇਨ ਵਿਚ ਸਫ਼ਰ ਕਰ ਰਹੇ ਸਨ। ਉਨ੍ਹਾਂ ਪਾਸ ਬੈਠੇ ਇਕ ਹਿੰਦੂ ਤੇ ਇਕ ਮੁਸਲਮਾਨ ਮੁਸਾਫ਼ਿਰ ਨੇ ਆਪਸ ਵਿਚ ਇਹ ਬਹਿਸ ਛੇੜ ਲਈ ਕਿ ਰੱਬ ਨੇ ਪਹਿਲਾਂ ਹਿੰਦੂ ਨੂੰ ਬਣਾਇਆ ਸੀ ਕਿ ਮੁਸਲਮਾਨ ਨੂੰ? ਜਦ ਇਸ ਬਿਖਮ ਮਸਲੇ ਬਾਰੇ ਉਹ ਆਪਸ ਵਿਚ ਦੀ ਕੋਈ ਫ਼ੈਸਲਾ ਨਾ ਕਰ ਸਕੇ ਤਾਂ ਦੋਹਾਂ ਨੇ ਸੰਤ ਮਹਾਰਾਜ ਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਵਿਚ ਚਲੇ ਸੰਬਾਦ ਦਾ ਫ਼ੈਸਲਾ ਕਰ ਦੇਣ। ਸੰਤਾਂ ਨੇ ਪਹਿਲੇ ਤਾਂ ਨਾਂਹ-ਨੁੱਕਰ ਕੀਤੀ, ਪਰੰਤੂ ਜਦ ਉਹਨਾਂ ਦੋਹਾਂ ਨੇ ਸੰਤਾਂ ਤੋਂ ਫ਼ੈਸਲਾ ਲੈਣ ਲਈ ਹੱਠ ਕੀਤਾ ਤਾਂ ਉਹਨਾਂ ਫ਼ੁਰਮਾਇਆ: "ਭਾਈ, ਜੇ ਕਿਸੇ ਦੇ ਘਰ ਇਕ ਬਾਲਕ (ਲੜਕਾ) ਪੈਦਾ ਹੋਵੇ, ਤੇ ਵੀਹ ਪੰਝੀ ਸਾਲ ਤਕ ਉਸ ਨੂੰ ਕੁਦਰਤ ਉਤੇ ਛਡਦਿਆਂ ਹੋਇਆਂ, ਆਪੋਂ ਕੁਝ ਵੀ ਨਾ ਬਣਾਇਆ ਜਾਵੇ, ਤਾਂ ਦੱਸੋ ਉਹ ਕੀ ਬਣ ਜਾਏਗਾ? ਹਿੰਦੂ ਕਿ ਮੁਸਲਮਾਨ?" ਦੋਵੇਂ ਸੱਜਣ ਪਹਿਲਾਂ ਤਾਂ ਕੁਝ ਘਬਰਾਏ; ਪਰੰਤੂ, ਫੇਰ ਇਕ-ਜ਼ਬਾਨ ਹੋ ਕੇ ਇਹ ਉੱਤਰ ਦੇਣ ਲਈ ਮਜਬੂਰ ਹੋਏ, 'ਜੀ, ਫਿਰ ਤਾਂ ਉਹ ਸਿੱਖ ਹੋਵੇਗਾ।' ਸੰਤਾਂ ਨੇ ਮੁਸਕਰਾ ਕੇ ਕਿਹਾ, "ਭਾਈ, ਵਾਹਿਗੁਰੂ ਨੇ ਤਾਂ ਸਭ ਨੂੰ ਸਿੱਖ ਹੀ ਬਣਾਇਆ ਹੈ, ਸਿੱਖ ਦਾ ਹੀ ਰੂਪ ਦਿੱਤਾ ਹੈ। ਆਪਣੀ ਮੱਤ ਅਨੁਸਾਰ ਇਸ ਰੂਪ ਨੂੰ ਵਿਗਾੜ ਕੇ, ਕੋਈ ਹਿੰਦੂ ਬਣਾ ਲੈਂਦਾ ਹੈ, ਕੋਈ ਮੁਸਲਮਾਨ।"

[1]'ਦੂਰ ਦੇ ਢੋਲ ਸੁਹਾਵਣੇ' ਦੇ ਅਖਾਣ ਅਨੁਸਾਰ ਕਈ ਕੇਸ਼ਾ-ਧਾਰੀ ਵੀਰ ਇਸ ਭੁਲੇਖੇ ਵਿਚ ਹਨ ਕਿ ਦਾੜ੍ਹੀ ਕੇਸ਼ ਕਟਾਉਣ ਵਾਲੇ ਬੜੇ ਸੌਖੇ ਤੇ ਸੁੰਦਰ ਹੋ ਜਾਂਦੇ ਹਨ। ਵਾਸਤਿਵ ਵਿਚ ਇਹ ਚੰਚਲ-ਚਿੱਤ ਲੋਕ ਕੁਥਾਂ ਫੱਸ ਜਾਂਦੇ ਹਨ। ਸਵੇਰੇ ਜਾਗਣ ਉਪਰੰਤ ਉਨ੍ਹਾਂ ਉੱਤੇ ਮੂੰਹ ਸਿਰ ਮੁੰਨਣ ਦਾ ਇਕ ਬੋਝ ਜਿਹਾ ਰਹਿੰਦਾ ਹੈ, ਤੇ ਉਹ ਉਤਨਾ ਚਿਰ ਬੜੇ ਔਖੇ ਮਹਿਸੂਸ ਕਰਦੇ ਹਨ ਜਦ ਤਕ ਉਹ ਸ਼ੇਵ ਨਹੀਂ ਕਰ ਲੈਂਦੇ।

ਇੱਕ ਪੱਛਮੀ ਵੀਚਾਰਵਾਨ ਕਲੀਮੈਂਸ ਦਾ ਕਹਿਣਾ ਹੈ ਕਿ 'ਦਾੜ੍ਹੀ, ਇਕ ਵੱਡੀ ਹੱਦ ਤਕ, ਹਰ ਧਰਮ ਦੇ ਆਦਮੀ ਨੂੰ ਪਾਪ ਤੋਂ ਬਚਾਂਦੀ ਅਤੇ ਚੰਗੇ ਪਾਸੇ ਜਾਣ ਲਈ ਪ੍ਰੇਰਦੀ ਹੈ।' ਕੁਦਰਤ-ਪ੍ਰਬੰਧ ਦਾ ਕਮਾਲ ਵੇਖੋ; ਦਾੜ੍ਹੀ ਮਰਦ ਦੇ ਚਿਹਰੇ ਉੱਤੇ ਪ੍ਰਗਟ ਹੀ ਉਸ ਵੇਲੇ ਹੁੰਦੀ ਹੈ, ਜਦ ਉਸ ਨੂੰ ਗੁਮਰਾਹ ਕਰਨ ਵਾਲੀਆਂ ਸ਼ਕਤੀਆਂ ਇਕ ਤੇਜ਼ ਝੱਖੜ ਵਾਂਗ ਆ ਘੇਰਦੀਆਂ ਹਨ। ਸੋਹਣੇ, ਸੁੰਦਰ, ਫੱਬਵੇਂ, ਕੁਦਰਤੀ ਤੇ ਪ੍ਰਭਾਵਸ਼ਾਲੀ ਦਾੜ੍ਹੇ ਨੂੰ 'ਬੀਬੀ ਦਾੜ੍ਹੀ' ਕਰਕੇ ਪੁਕਾਰਿਆ ਸਤਿਕਾਰਿਆ ਜਾਂਦਾ ਹੈ। ਇਹ ਮਨੁੱਖ ਦੇ ਸਾਊਪੁਣੇ ਦੀ ਸੂਚਕ ਹੈ।

ਸੈਨ ਹੋਜ਼ੇ ਸਟੇਟ ਯੂਨੀਵਰਸਿਟੀ (ਕੈਲੀਫ਼ੋਰਨੀਆ, ਅਮਰੀਕਾ) ਦੇ ਮਨੋਵਿਗਿਆਨ ਦੇ ਪ੍ਰੋਫ਼ੈਸਰ ਰਾਬਰਟ ਪੈਲਿਗਰੀਨੀ ਦੀ ਦਾੜ੍ਹੀ ਬਾਰੇ ਕੀਤੀ ਖੋਜ 'ਤੇ ਕੱਢੇ ਸਿੱਟੇ ਇਸ ਪ੍ਰਕਾਰ ਹਨ:

ਪ੍ਰੋਫ਼ੈਸਰ ਸਾਹਿਬ ਦਾ ਕਹਿਣਾ ਹੈ ਕਿ ਉਸ ਨੂੰ ਇਸ ਸੰਬੰਧ ਵਿੱਚ ਕੀਤੀ ਖੋਜ ਤੇ ਤਜਰਬੇ ਦੇ ਆਧਾਰ ਉਤੇ ਪਤਾ ਲਗਾ ਹੈ ਕਿ "ਕਾਲਜ ਦੇ ਵਿਦਿਆਰਥੀਆਂ ਦਾ ਵਿਸ਼ਵਾਸ ਹੈ ਕਿ ਕਿਸੇ ਮਨੁੱਖ ਦੇ ਚਿਹਰੇ ਉਤੇ ਜਿਤਨੇ ਵਧੇਰੇ ਵਾਲ ਹੋਣਗੇ ਉਤਨਾ ਹੀ ਵਧ ਉਹ

1. Distant hills look green.
Distant drums sound sweet.

ਬਹਾਦਰ, ਪੱਕਾ (ਪਰੌਢ), ਖੁਲ੍ਹ-ਦਿਲਾ, ਕਾਮਾ ਤੇ ਮਿਹਨਤੀ ਹੋਵੇਗਾ।"

ਉਸ ਨੇ ਦੱਸਿਆ ਕਿ ਉਹਨੇ ਆਪਣੇ ਪਾਸੋਂ ਅੱਠਾਂ ਵਿਦਿਆਰਥੀਆਂ 'ਚੋਂ, ਹਰੇਕ ਨੂੰ ਦਸ ਦਸ ਡਾਲਰ ਦਿਤੇ ਕਿ ਉਹ ਵੱਖ ਵੱਖ ਪੜਾਵਾਂ ਉਤੇ ਦਾੜ੍ਹੀ ਮੁੱਛਾਂ ਮੁਨਾਉਣ। ਉਸ ਨੇ ਹਰੇਕ ਰੂਪ ਵਿਚ ਉਹਨਾਂ ਦੀਆਂ ਪੂਰੀਆਂ ਦਾੜ੍ਹੀਆਂ ਤੋਂ ਲੈ ਕੇ ਬਕਰ-ਦਾੜ੍ਹੀ ਤਕ, ਕੇਵਲ ਮੁੱਛਾਂ ਤੇ ਫੇਰ ਬਿਲਕੁਲ ਸਫ਼ਾ-ਚਟ ਰੂਪ ਵਿਚ—ਫੋਟੋ ਖਿੱਚੀਆਂ।

ਇਸ ਉਪਰੰਤ ਉਸ ਨੇ ਕਾਲਜ ਦੇ ੧੨੮ ਵਿਦਿਆਰਥੀਆਂ ਤੇ ਵਿਦਿਆਰਥਣਾਂ ਤੋਂ ਹਰੇਕ ਪੜਾਅ ਦੇ ਰੂਪ ਦੀ ਫੋਟੋ ਤੋਂ ਪ੍ਰਗਟਦੇ ਮਰਦਾਊ-ਪੁਣੇ ਤੇ ਪਰੌਢਤਾ ਦੇ ਦ੍ਰਿਸ਼ਟੀਕੋਣ ਤੋਂ ਨੰਬਰ ਲਵਾਏ। ਸੰਪੂਰਨ ਦਾੜ੍ਹੀ ਰੱਖਣ ਤੇ ਵੱਧ ਘੱਟ ਮੁਨਾਉਣ ਵਾਲਿਆਂ ਦੀ ਦਿੱਖ ਵਿੱਚ ਵੱਡਾ ਅੰਤਰ ਸੀ। ਇਸ ਤਜਰਬੇ ਉਪਰੰਤ ਉਹ ਇਸ ਸਿੱਟੇ ਉਤੇ ਪੁੱਜਾ ਕਿ ਮਨੁੱਖ ਦੇ ਚਿਹਰੇ ਦੇ ਵਾਲਾਂ ਦਾ ਉਸ ਦੇ ਮਰਦਾਊ-ਪੁਣੇ, ਪਰਪੱਕਤਾ (ਪਰੌਢਤਾ), ਸੁੰਦਰਤਾ, ਸਵੈ-ਵਿਸ਼ਵਾਸ, ਬਹਾਦਰੀ, ਖੁਲ੍ਹ-ਦਿਲੀ, ਦ੍ਰਿੜ੍ਹਤਾ ਅਤੇ ਕਾਮੇ ਹੋਣ ਨਾਲ ਡੂੰਘਾ ਤੇ ਨਿਸਚਿਤ ਸੰਬੰਧ ਹੈ।

ਪ੍ਰੋਫ਼ੈਸਰ ਸਾਹਿਬ ਲਿਖਦੇ ਹਨ—"ਮੈਨੂੰ ਦੋ ਤਿੰਨ ਉਦਾਹਰਣਾਂ ਚੇਤੇ ਹਨ ਜਿਥੇ ਸਾਬਤ-ਸੂਰਤ ਤੇ ਸਫ਼ਾ-ਚੱਟ ਦਾੜ੍ਹੀ ਵਾਲਿਆਂ ਵਿਚ ਚੌਹਾਂ-ਚੌਹਾਂ, ਪੰਜਾਂ-ਪੰਜਾਂ ਨੰਬਰਾਂ ਦਾ ਫ਼ਰਕ ਸੀ।"

ਪ੍ਰੋਫ਼ੈਸਰ ਪੈਲਿਗਰੀਨੀ ਦੀ ਇਸ ਸੰਬੰਧ ਵਿਚ ਵਧੇਰੇ ਖੋਜ ਜਾਰੀ ਹੈ।

*(ਟ੍ਰਿਬਿਊਨ, ਮਿਤੀ ੧੦ ਜੁਲਾਈ ੧੯੭੩)*

ਅਸਲ ਲਿਖਤ ਇਸ ਪ੍ਰਕਾਰ ਹੈ:

GROW A BEARD TO LOOK MANLY :

SAN JOSE (California) July 8 (AP)—"What's the best way to look manly, mature liberal and industrious ? Grow a beard," Says San Jose State University Psychology Prof. Robert Pellegrini.

Prof. Pellegrini says, he found in study that a group of college students believed that the more hair a man sports on his face, the more he is adjudged to possess those qualities.

He said, he paid eight students 10 dollars each, out of his pocket, to shave their whiskers in stages and had taken photographs of each man. At each stage—from full beard to goatee, to moustache and finally clean-shavenly.

"The beard were all neatly trimmed, not the Gabby Haye's variety." Prof. Pellegrini said.

"Each photo was then rated by 128 college students, both men and women on a scale from one to ten, on such qualities as masculinity and maturity of each shaven, semi-shaven and non-shaven subject.

"There seems to be a positive relation between the amount of the hair on the person's face and the perception of him as masculine, mature, good-looking, self-confident, courageous, liberal, non-conformist and industrious," Prof. Pellegrini said.

"The differences in ratings between completely-shaven and non-shaven subjects were dramatic.

"I recall at least two or three individual situations where a rating would differ by four or five points, depending on whether he was clean-shaven or fully beared," Prof. Pellegrini said.

**'ਜਾਰਜ ਬਰਨਾਰਡ-ਸ਼ਾਅ'** ਨੂੰ ਇਕ ਵੇਰ ਕਿਸੇ ਨੇ ਸੁਆਲ ਕੀਤਾ ਕਿ ਉਹ ਦਾੜ੍ਹੀ ਕਿਉਂ ਨਹੀਂ ਕਟਾਉਂਦਾ। ਉਸ ਨੇ ਉੱਤਰ ਦਿਤਾ ਕਿ ਜੇ ਦਾੜ੍ਹੀ ਨੂੰ ਕੱਟਣ ਵਿਚ ਰੋਜ਼ ਪੰਜ ਮਿੰਟ ਵੀ ਜ਼ਾਇਆ ਹੋਣ ਤਾਂ ਹਿਸਾਬ ਲਾਓ ਕਿ ਜੀਵਨ ਭਰ ਵਿਚ ਕਿਤਨਾ ਸਮਾਂ ਅਜਾਈਂ ਗਿਆ। ਉਹ ਇਸ ਬਾਰੇ ਇਕ ਕਹਾਣੀ ਵੀ ਸੁਣਾਇਆ ਕਰਦੇ ਸਨ[1]—'ਸ਼ਾਅ' ਜਦੋਂ ਪੰਜ ਸਾਲ ਦਾ ਸੀ ਤਾਂ ਉਹ ਚਾਅ ਨਾਲ ਆਪਣੇ ਪਿਤਾ ਨੂੰ ਰੋਜ਼ ਦਾੜ੍ਹੀ ਮੁੰਨਦੇ ਵੇਖਿਆ ਕਰਦਾ ਸੀ। ਇਕ ਦਿਨ ਉਸ ਨੇ ਪਿਤਾ ਨੂੰ ਪੁੱਛਿਆ, 'ਪਿਤਾ, ਤੁਸੀਂ ਸ਼ੇਵ ਕਿਉਂ ਕਰਦੇ ਹੋ ?' ਪਿਤਾ ਨੇ ਆਪਣੇ ਛੋਟੇ ਜਿਹੇ ਬੱਚੇ ਵਲ ਗਹੁ ਨਾਲ ਪੂਰੇ ਇਕ ਮਿੰਟ ਲਈ ਵੇਖਿਆ ਅਤੇ ਰੇਜ਼ਰ (ਉਸਤਰੇ) ਨੂੰ ਬਾਰੀ ਤੋਂ ਬਾਹਰ ਵਗਾਹ ਮਾਰਿਆ ਤੇ ਫੇਰ ਕਦੀ ਨਾ ਵਰਤਿਆ।'

ਸ੍ਰੀ ਦਸਮੇਸ਼ ਜੀ ਸਮਾਜ ਨੂੰ ਉਚੇਰਾ ਲੈ ਜਾਣ ਦੇ ਦਾਅਵੇਦਾਰ ਸਨ। ਉਨ੍ਹਾਂ ਨੇ ਖੰਡੇ ਦੀ ਪਾਹੁਲ ਦੇਣ ਸਮੇਂ ਆਦੇਸ਼ ਦਿੱਤਾ ਕਿ ਅਗੋਂ ਲਈ ਮੇਰੇ ਸਿਖ ਭੱਦਨ ਨਹੀਂ ਕਰਨਗੇ, ਭਾਵ—ਸਾਬਤ ਸੂਰਤ ਰਹਿਣਗੇ। ਜਦ ਮੂੰਹ ਤੇ ਸਿਰ ਦੇ ਵਾਲਾਂ ਨੂੰ ਜਿਉਂ ਦਾ ਤਿਉਂ ਰਹਿਣ ਦਿਤਾ ਜਾਵੇਗਾ ਤਾਂ ਆਪੇ ਹੀ ਬਿਨਾਂ ਕਿਸੇ ਜਤਨ ਦੇ ਕੇਸ਼ਾਂ ਆਦਿ ਦੀ ਰਹਿਤ ਰਹਿ ਗਈ। ਸੁਆਲ ਦਾੜ੍ਹੇ ਤੇ ਕੇਸ਼ਾਂ ਦੀ ਉਚੇਚੀ ਰਹਿਤ ਰੱਖਣ ਦਾ ਨਹੀਂ, ਸਗੋਂ ਰਹਿਤ, ਜੋ ਸੁਤੇ-ਸਿੱਧ ਪਹਿਲਾਂ ਕੁਦਰਤੀ ਹੈ ਹੀ, ਉਸ ਨੂੰ ਨਾ ਤੋੜਨ ਦਾ ਹੈ। ਲੋੜ ਇਸ ਗੱਲ ਦੀ ਹੈ ਕਿ ਕੁਦਰਤੀ, ਬਿਨਾਂ ਜਤਨ ਪ੍ਰਾਪਤ ਹੋਈ ਰਹਿਤ ਭੰਨੀ ਨਾ ਜਾਏ, ਫੇਰ ਰਹਿ ਉਹ ਆਪੇ ਹੀ ਜਾਵੇਗੀ।

---

1. Bernard Shaw used to tell a story about his father, whom he delighted to watch shaving everyday. One day the five year old Shaw looked up and asked the old man : "Daddy ! why do you shave ?" The father looked at his small son for a full minute and then threw the razor out of the window, saying, "Why the hell do I ?" He never did again.

*(Sunday Tribune, dated 6th Dec. 1970, Editorial)*

ਇਥੇ ਇਹ ਗਲ ਵੀ ਚੇਤ ਰਖਣ ਵਾਲੀ ਹੈ ਕਿ ਜਿਵੇਂ ਜਿਵੇਂ ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿਖ ਨੂੰ ਅਧਿਆਤਮਕ, ਸਮਾਜਕ ਅਤੇ ਸਦਾਚਾਰਕ ਤੌਰ ਉਤੇ ਉੱਚਾ ਚੁੱਕਿਆ ਜਾ ਰਿਹਾ ਸੀ, ਤਿਵੇਂ ਤਿਵੇਂ ਸਿਖ ਆਪਣੇ ਸਤਿਗੁਰਾਂ ਦੇ ਜਨਕ-ਰੂਪ ਅਨੁਸਾਰੀ ਹੁੰਦੇ ਹੋਏ, ਸਕੇਸ਼ ਅਥਵਾ ਸਾਬਤ ਸੂਰਤ ਹੁੰਦੇ ਜਾ ਰਹੇ ਸਨ। ਇਥੋਂ ਤਕ ਕਿ ਉਹਨਾਂ ਨੂੰ ਬਹੁਤ ਸਾਰੀ ਬਾਣੀ ਵੀ ਕੰਠੋਂ ਯਾਦ ਹੋ ਗਈ ਸੀ।

ਸੋ, ਸਿੱਖੀ ਵਿਚ ਮਨ ਤੇ ਤਨ ਦੀ ਰਹਿਤ ਦੇ ਧਾਰਨੀ ਹੋਣਾ ਇੱਕ ਸੁਭਾਵਕ, ਕੁਦਰਤੀ ਅਤੇ ਦੈਵੀ ਜੀਵਨ ਦੇ ਧਾਰਨੀ ਹੋਣਾ ਹੈ। ਰਹਿਤਵਾਨ ਸਿੰਘ ਤੇ 'ਰਹਿਤ' ਦਾ, ਗੁਰੂ ਜੀ ਦੇ ਦਿਲ ਅੰਦਰ ਕਿਤਨਾ ਸਤਿਕਾਰ ਹੈ, ਇਸ ਲਈ ਵਾਚੋ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ 'ਚੋਂ ਇਹ ਹਵਾਲਾ :

**ਰਹਿਤਵਾਨ ਜਗ ਸਿੰਘ ਜੇ ਕੋਈ। ਗੁਰੂ ਕੇ ਲੋਕ ਬਸੈਂਗੇ ਤੇਈ।**
**ਰਹਿਣੀ ਰਹੈ ਸੋਈ ਸਿਖ ਮੇਰਾ। ਓਹ ਠਾਕੁਰ ਮੈਂ ਉਸ ਕਾ ਚੇਰਾ।੮੬।**
**ਰਹਿਤ ਬਿਨਾ ਨਹਿ ਸਿਖ ਕਹਾਵੈ। ਰਹਿਤ ਬਿਨਾ ਦਰ ਚੋਟਾਂ ਖਾਵੈ।......**
**ਰਹਿਤ ਬਿਨਾ ਸੁਖ ਕਬਹੂੰ ਨ ਲਹੈ। ਤਾਂ ਤੇ ਰਹਿਤ ਸੁ ਦ੍ਰਿੜ ਕਰ ਗਹੈ।੮੯।**

'ਮੁਕਤਨਾਮੇ' ਵਿਚ ਤਾਕੀਦ ਹੈ ਕਿ :

"ਕੇਸ ਗੁਰੂ ਦੀ ਮੋਹਰ ਹਨ, ਇਹਨਾਂ ਨੂੰ ਅਖੰਡ ਰੱਖੋ।.....ਕੇਸਾਂ ਦਾ ਅਦਬ ਗੁਰੂ ਕੇ ਸਮਾਨ ਕਰੋ। ਕੇਸਾਂ ਦੀ ਬੇਅਦਬੀ ਕਰਨ ਵਾਲੇ ਨੂੰ ਛੇਕ ਦਿਓ।"

ਐਪਰ, ਕੇਵਲ ਬਾਹਰਲੀ ਰਹਿਤ ਦੇ ਧਾਰਨੀ ਹੋਣਾ ਹੀ ਕਾਫ਼ੀ ਨਹੀਂ, ਏਸੇ ਲਈ 'ਰਹਿਤ (ਮਨ ਦੀ ਰਹਿਤ) ਬਿਨਾਂ ਸਿਰ ਕੇਸ ਭੀ ਦੂਖਨ' ਵਾਲੀ ਚੇਤਾਵਨੀ ਵੀ ਗੁਰੂ ਜੀ ਵਲੋਂ ਨਾਲ ਹੀ ਦਿੱਤੀ ਗਈ ਹੈ। ਇਹ ਗੱਲ ਸੌ ਫ਼ੀ ਸਦੀ ਸਤਿ ਹੈ ਕਿ ਮੁੱਲ [1]ਭੇਖ ਦਾ ਨਹੀਂ; ਸਗੋਂ, ਧੁਰ ਅੰਦਰ ਵਸਾਈ ਜੀਵਨ-ਕਣੀ ਅਥਵਾ ਅੰਦਰਲੀ ਰਹਿਤ ਦਾ ਹੀ ਪੈਂਦਾ ਹੈ। ਪਰੰਤੂ, ਇਹ ਵੀ ਇੱਕ ਹਕੀਕਤ ਹੈ ਕਿ ਜਿਨ੍ਹਾਂ ਦੇ ਅੰਦਰ ਪ੍ਰਭੂ ਦੀ ਜੋਤਿ ਲੱਟ-ਲੱਟ ਜਗ ਉਠਦੀ ਹੈ, ਜੋ ਮਨ ਦੀ ਰਹਿਤ ਦੁਆਰਾ ਸਾਈਂ-ਪਿਆਰ ਨਾਲ ਮਖ਼ਮੂਰ ਹੋ ਜਾਂਦੇ ਹਨ, ਜੋ [2]ਅੰਦਰੋਂ ਬਾਹਰੋਂ ਯੱਕ-ਰੰਗ ਤੇ ਇਕ-ਸਮਾਨ ਅਦਬ ਸਤਿਕਾਰ ਵਾਲੇ ਹੋ ਜਾਂਦੇ ਹਨ, ਉਹ ਕੇਵਲ ਬਾਤੂਨੀ ਲੋਕਾਂ ਵਾਂਗ ਤਨ ਦੀ ਰਹਿਤ ਬਾਰੇ ਢੁੱਚਰਬਾਜ਼ੀ ਨਹੀਂ ਕਰਦੇ : ਕਿ ਬਾਹਰਲੀ 'ਰਹਿਤ' ਦਾ ਕੀ ਏ, ਉਨ੍ਹਾਂ ਅੰਦਰਲੀ 'ਰਹਿਤ' ਰੱਖੀ ਹੋਈ ਹੈ। ਅੰਦਰਲੀ (ਮਨ ਦੀ) ਬਿਖਮ ਰਹਿਤ ਦਾ ਪ੍ਰਗਟਾਅ ਬਾਹਰਲੀ ਸਾਦਗੀ ਤੇ ਸਾਊਪੁਣੇ ਤੋਂ ਹੀ ਹੁੰਦਾ ਹੈ, ਲਫੰਗ-ਪੁਣੇ ਤੇ ਚੰਚਲਤਾਈ ਵਾਲੇ ਵੇਸ ਤੇ ਭੇਖ ਤੋਂ ਨਹੀਂ। ਭਾਈ ਨੰਦ ਲਾਲ ਜੀ ਇਸ ਨੁਕਤੇ ਨੂੰ ਸਪੱਸ਼ਟ ਕਰਦੇ ਹੋਏ ਲਿਖਦੇ ਹਨ ਕਿ ਜਦ ਦਿਲ ਵਿਚ ਵਾਹਿਗੁਰੂ ਦਾ ਅਦਬ ਹੋਵੇਗਾ ਤਾਂ ਜ਼ਬਾਨ ਉੱਤੇ ਆਪ-ਮੁਹਾਰਾ ਆ ਜਾਵੇਗਾ :

---

1. ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥੧੯॥
*(ਰਾਮਕਲੀ ਮ: ੩, ਅਨੰਦੁ, ਪੰਨਾ ੯੧੯)*

2. ਜੀਅਹੁ ਨਿਰਮਲ ਬਾਹਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥੨੦॥
*(ਅਨੰਦੁ, ਪੰਨਾ ੯੧੯)*

ਰਹ ਰਸਾਨੇ ਰਾਹਿ ਹੱਕ ਆਮਦ ਅਦਬ,
ਹਮ ਬ-ਦਿਲ ਯਾਦਿ ਖ਼ੁਦਾਓ, ਹਮ ਬ-ਲਬ। *(ਗ਼ਜ਼ਲ ਪੰਜਵੀਂ)*

[ਭਾਵ—ਰੱਬ ਦੇ ਰਸਤੇ (ਹਜ਼ੂਰੀ) ਵਿੱਚ ਪਹੁੰਚਾਣ ਵਾਲਾ ਅਦਬ (ਸਤਿਕਾਰ, ਨਿਰਮਲ ਭਉ) ਆਇਆ ਹੈ। ਵਾਹਿਗੁਰੂ ਦੇ ਸਤਿਕਾਰ ਤੇ ਨਿਮ੍ਰਤਾ ਦਾ ਵਾਸਾ ਅੰਤਰ-ਆਤਮੇ ਵੱਸਿਆ ਤਾਂ ਹੀ ਗਿਣਿਆ ਜਾਵੇਗਾ, ਜੇ ਦਿਲ ਵਿਚ ਹੀ ਰੱਬ ਦੀ ਯਾਦ ਹੋਵੇ ਅਤੇ ਬੁਲ੍ਹਾਂ ਉਤੇ ਵੀ।]

ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵੀ ਫ਼ੁਰਮਾਨ ਹੈ ਕਿ ਅੰਦਰ ਸੱਚ ਵਸੇ ਦੀ ਨਿਸ਼ਾਨੀ ਹੀ ਇਹ ਹੈ ਕਿ ਮੂੰਹੋਂ ਵੀ ਫੁੱਟ ਫੁੱਟ ਸੱਚ ਬਾਹਰ ਨਿਕਲੇ:

ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥੨॥ (੫)
*(ਮ: ੪, ਵਾਰ ਮਾਝ, ਪੰਨਾ ੧੪੦)*

ਸੋ, ਸਿੱਖ ਦੀ ਅੰਦਰਲੀ ਤੇ ਬਾਹਰਲੀ ਰਹਿਤ ਨਿਖੇੜੀ ਨਹੀਂ ਜਾ ਸਕਦੀ। ਹਾਂ, ਬਾਹਰਲੀ ਰਹਿਤ ਦਾ ਭੇਖ ਤੇ ਵਿਖਾਵਾ ਤਾਂ ਕੋਈ ਬਹੁ-ਰੂਪੀਆ, ਕਿਸੇ ਠੱਗੀ-ਠੋਰੀ ਤੇ ਸੁਆਰਥ ਲਈ ਕਰ ਸਕਦਾ ਹੈ, ਪਰੰਤੂ ਅੰਦਰੋਂ ਰਹਿਤਵਾਨ ਸਿੰਘ, ਬਾਹਰਲੀ ਰਹਿਤ ਨੂੰ ਵੀ ਪੂਰੀ ਤਰ੍ਹਾਂ ਪਿਆਰੇ ਤੇ ਸਤਿਕਾਰੇਗਾ। ਜਿਸ ਅੰਮ੍ਰਿਤ-ਦਾਤੇ ਸਤਿਗੁਰੂ ਦੇ ਕੇਸ਼ਾਂ ਦੀ ਇੱਕ ਇੱਕ ਤਾਰ ਦਾ ਮੁੱਲ, ਭਾਈ ਨੰਦ ਲਾਲ ਜੀ, ਦੋ ਦੋ ਜਹਾਨ ਪਾਉਂਦੇ ਹਨ ਅਤੇ ਜੋ ਆਪ 'ਰਹਿਤ-ਦਾਤਾ' ਹੁੰਦਾ ਹੋਇਆ ਇਸ 'ਰਹਿਤ' ਨੂੰ ਪ੍ਰਾਪਤ ਕਰਨ ਲਈ ਗੋਡੇ ਟੇਕ ਕੇ ਪੰਜਾਂ ਪਿਆਰਿਆਂ ਪਾਸ ਖੰਡੇ ਦੀ ਪਾਹੁਲ ਦੀ ਜਾਚਨਾ ਕਰਦਾ ਹੈ, ਉਸ 'ਰਹਿਤ' ਦੀ ਅਜ਼ਮਤ ਉਹ ਆਪ ਹੀ ਜਾਣਦਾ ਹੈ ਜਾਂ ਜਾਣੀ ਉਨ੍ਹਾਂ ਸਿੰਘਾਂ-ਸਿੰਘਣੀਆਂ ਨੇ, ਜੋ ਬੰਦ-ਬੰਦ ਕਟਵਾਂਦੇ, ਖੋਪਰੀਆਂ ਲੁਹਾਂਦੇ, ਚਰਖੜੀਆਂ ਉਤੇ ਤੂੰਬਾ-ਤੂੰਬਾ ਉੱਡਦੇ ਅਤੇ ਹਰ ਤਰ੍ਹਾਂ ਦੇ ਅਕਹਿ ਤੇ ਅਸਹਿ ਕਸ਼ਟਾਂ ਨੂੰ ਖਿੜੇ ਮੱਥੇ ਸਹਾਰਦੇ ਹੋਏ, ਸਿੱਖੀ ਨੂੰ, ਪਿਆਰੀ 'ਰਹਿਤ' ਨੂੰ ਕੇਸਾਂ ਸਵਾਸਾਂ ਨਾਲ ਨਿਭਾ ਗਏ। ਵਿਸ਼ੇ-ਵਿਕਾਰ-ਗ੍ਰਸਤ ਭੇਖੀ, ਕਪਟੀ, ਅਗਿਆਨੀ ਅਤੇ ਮਾਇਆਧਾਰੀ ਲੋਕ ਕੀ ਜਾਣਨ, ਸਾਰ 'ਰਹਿਤ' ਦੇ ਨਿਰੰਤਰ ਨਸ਼ੇ ਦੀ, ਬਾਹੋਸ਼ ਮਸਤੀ ਦੀ, ਪਿਆਰ ਪੀਂਘਾਂ ਦੀ! ਇਸ ਹਕੀਕਤ ਨੂੰ ਸ਼ਾਇਰ, ਬੁਲਬੁਲ ਦੀ ਉਪਮਾ ਦੁਆਰਾ ਇਉਂ ਕਲਮਬੰਦ ਕਰਦਾ ਹੈ:

ਬੁਲਬੁਲ ਕੋ ਹੀ ਮਾਲੂਮ ਹੈਂ, ਅੰਦਾਜ਼ ਚਮਨ ਕੇ,
ਕਿਆ ਆਲਮਿ ਗੁਲਸ਼ਨ ਕੀ ਖ਼ਬਰ, [1]ਜ਼ਾਗੋ ਜ਼ਗੱਨ ਕੋ।

ਕਾਸ਼! ਭੁੱਲੜ ਤੇ ਭਾਗ-ਹੀਨ ਲੋਕਾਂ ਨੂੰ ਗੁਰਸਿਖ-ਰਹਿਤ ਦੇ ਰਹੱਸਯ ਅਤੇ ਸ੍ਰੀ ਦਸਮੇਸ਼ ਜੀ ਦੀ ਅਜ਼ਮਤ, ਉਪਕਾਰ ਤੇ ਕੁਰਬਾਨੀ ਦਾ ਅਹਿਸਾਸ ਹੁੰਦਾ ਅਤੇ ਉਹ ਸਿੱਖੀ ਸਿਦਕ ਤੇ ਰਹਿਤ ਤੋਂ ਹੀਨ ਹੋਣ ਦੀ ਅਕ੍ਰਿਤਘਣਤਾ ਜਿਹੇ ਘੋਰ ਪਾਪ ਤੇ ਦੂਸ਼ਨ ਤੋਂ ਬੱਚ ਸਕਦੇ!

---

1. ਕਾਂ ਤੇ ਇੱਲ ਨੂੰ।

# ਅਨੰਦ-ਵਿਵਾਹ

ਜਿਵੇਂ, ਮਾਲਣ ਫੁੱਲਾਂ ਦਾ ਹਾਰ ਗੁੰਦਣ ਸਮੇਂ ਆਖ਼ਰ, ਦੋਹਾਂ ਸਿਰਿਆਂ ਦੇ ਜੋੜ ਉੱਤੇ ਇੱਕ ਵੱਡਾ ਸਾਰਾ ਫੁੱਲ ਗੁੰਦਦੀ ਅਤੇ ਉਸ ਨੂੰ ਮੇਰ (ਸ਼੍ਰੋਮਣੀ) ਫੁੱਲ ਦੀ ਸੰਗਿਆ ਦਿੰਦੀ ਹੈ, ਤਿਵੇਂ ਹੀ ਮਨੁੱਖ ਦੀ ਜੀਵਨ-ਤੋਰ ਵਿੱਚ ਜਿੰਨੀਆਂ ਵੀ ਧਾਰਮਕ ਜਾਂ ਸਮਾਜਕ ਰਸਮਾਂ ਆਉਂਦੀਆਂ ਹਨ, ਵਿਵਾਹ ਦੀ ਰੀਤ ਉਹਨਾਂ ਸਭਨਾਂ 'ਚੋਂ ਉੱਤਮ, ਅਹਿਮ, [1]ਸੁਭਾਵਕ ਅਤੇ ਸ਼੍ਰੋਮਣੀ ਮੰਨੀ ਗਈ ਹੈ। ਜੀਵਨ-ਸਾਥੀ ਚੁਣਨ ਦਾ ਇਹ ਰਿਵਾਜ, ਕਿਸੇ ਨਾ ਕਿਸੇ ਰੂਪ ਵਿਚ, ਹਰ ਦੇਸ਼ ਤੇ ਕਾਲ ਵਿਚ ਪ੍ਰਚਲਿਤ ਦਿਸ ਆਉਂਦਾ ਹੈ। ਏਥੋਂ ਤਕ ਕਿ ਮਨੁੱਖ ਦਾ ਆਪਣਾ ਇਤਿਹਾਸ ਵੀ ਇਤਨਾ ਪੁਰਾਣਾ ਨਹੀਂ, ਜਿਤਨੀ ਪੁਰਾਣੀ ਇਹ ਰਸਮ। ਸ਼ਿਵਜੀ ਅਤੇ ਪਾਰਬਤੀ ਦੇ, ਜੋ ਇਤਿਹਾਸਕ ਨਹੀਂ, ਮਿਥਿਹਾਸਕ ਹਸਤੀਆਂ ਹਨ, ਕਥਿਤ ਵਿਵਾਹ ਦੇ ਗੀਤ ਸ਼ਿਵ-ਭਗਤ ਅੱਜ ਵੀ ਗਲੀਆਂ, ਬਾਜ਼ਾਰਾਂ ਅਤੇ ਮਹੱਲਿਆਂ ਵਿਚ ਗਾਉਂਦੇ ਵੇਖੇ-ਸੁਣੇ ਜਾ ਸਕਦੇ ਹਨ।

ਸੋ, ਜ਼ਿੰਦਗੀ ਦੀ ਇਹ ਰਸਮ ਪ੍ਰਾਚੀਨ ਤੇ ਸੁਭਾਵਕ ਹੋਣ ਦੇ ਨਾਤੇ ਨਾ ਕੇਵਲ ਜੀਵਨ-ਪੰਧ ਦੀਆਂ ਸਮੂਹ ਰਸਮਾਂ-ਰੀਤਾਂ ਦਾ ਧੁਰਾ (Nucleus) ਮੰਨੀ ਗਈ ਹੈ, ਸਗੋਂ ਮਨੁੱਖ ਦੀਆਂ ਖ਼ੁਸ਼ੀਆਂ, ਖੇੜਿਆਂ ਤੇ ਸਫਲਤਾਵਾਂ ਦੀ ਜ਼ਾਮਨ ਵੀ। ਏਸੇ ਲਈ ਵਿਦਵਾਨ ਡੇਸ਼ੀਅਰ (Dacier) ਲਿਖਦਾ ਹੈ ਕਿ ਜੇ ਕੋਈ ਆਦਮੀ ਵਿਵਾਹ ਦੇ ਮਾਮਲੇ ਵਿਚ ਅਭਾਗਾ ਹੈ ਤਾਂ ਜੀਵਨ ਵਿਚ ਉਸ ਦੇ ਸੁਭਾਗੇ ਤੇ ਸਫ਼ਲ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਸ ਦੇ ਸ਼ਬਦ ਹਨ :

"It is vain that a man is born fortunate, if he is unfortunate in marriage."

ਸ੍ਰੀ ਗੁਰੂ ਨਾਨਕ ਦੇਵ ਜੀ ਤਥਾ ਬਾਕੀ ਗੁਰੂ ਸਾਹਿਬਾਨ, ਮਨੁੱਖ ਦੀ ਸਾਵੀਂ, ਪੱਧਰੀ, ਸਫ਼ਲ ਅਤੇ ਸੰਤੁਲਿਤ ਜ਼ਿੰਦਗੀ ਦੇ ਦਾਅਵੇਦਾਰ ਸਨ। ਇਸ ਮੰਤਵ ਦੀ ਪੂਰਤੀ ਲਈ ਉਹਨਾਂ ਨੇ ਜਿਥੇ ਇਸ ਦੇ ਧਾਰਮਕ, ਸਮਾਜਕ, ਆਰਥਕ ਅਤੇ ਰਾਜਨੀਤਕ ਦ੍ਰਿਸ਼ਟੀਕੋਣਾਂ ਵਿਚ ਵਰਣਨਯੋਗ ਤੇ ਨਰੋਆ ਪਰਿਵਰਤਨ ਲਿਆਂਦਾ, ਓਥੇ ਵਿਵਾਹ ਜਿਹੀ ਅਹਿਮ ਰਸਮ ਵਲ ਵੀ ਵਿਸ਼ੇਸ਼ ਧਿਆਨ ਦਿੱਤਾ, ਅਤੇ ਇਸ ਦੀ ਅਹਿਮੀਅਤ ਦੇ ਟੀਚੇ ਤੇ ਮਾਰਗ ਨੂੰ ਅਪਣਾਇਆ,

---

1. One should believe in marriage, as in the immortality of Soul, (Balxec) [ਭਾਵ—ਮਨੁੱਖ ਨੂੰ ਵਿਵਾਹ ਦੇ (ਸੁਭਾਵਕ) ਕੁਦਰਤੀ ਹੋਣ ਸੰਬੰਧੀ ਓਸੇ ਤਰ੍ਹਾਂ ਵਿਸ਼ਵਾਸ ਰਖਣਾ ਚਾਹੀਦਾ ਹੈ, ਜਿਵੇਂ ਉਹ ਆਤਮਾ ਦੇ ਅਮਰ ਹੋਣ ਬਾਰੇ ਰਖਦਾ ਹੈ।]

ਵਡਿਆਇਆ ਤੇ ਰੁਸ਼ਨਾਇਆ। ਸਤਿਗੁਰਾਂ ਦੀ ਮਿਹਰਾਂ-ਭਰੀ ਇਸ ਬਰਕਤ ਤੇ ਬਖ਼ਸ਼ਿਸ਼ ਨੂੰ ਭਲੀ-ਭਾਂਤ ਜਾਣਨ ਲਈ ਜ਼ਰੂਰੀ ਹੈ ਕਿ ਅਸੀਂ ਸੰਸਾਰ ਦੀ ਤਹਿਜ਼ੀਬ (ਸਭਿਅਤਾ) ਦੇ ਦੋ ਵੱਡੇ ਸਰਚਸ਼ਮਿਆਂ (ਵੇਦਕ ਤੇ ਕਿਤੇਬੀ ਮਤਾਂ) ਵਲੋਂ ਵਿਵਾਹ ਸੰਬੰਧੀ ਮਿਥੇ ਟੀਚਿਆਂ ਦਾ ਵੀਚਾਰ-ਪੂਰਬਕ, ਸੰਖੇਪ ਜਿਹਾ ਸਰਵੇਖਣ ਕਰੀਏ।

(੧)

ਪਹਿਲਾਂ ਦੋ ਵੱਡੇ ਕਿਤੇਬੀ ਮੱਤਾਂ—ਈਸਾਈਅਤ ਤੇ ਇਸਲਾਮ—ਦੀ ਗੱਲ ਹੀ ਲੈ ਲਵੋ। ਇਸ ਤਹਿਜ਼ੀਬ ਦਾ ਮੋਢੀ ਹੈ, ਫ਼ਲਸਤੀਨ ਦਾ ਯਹੂਦੀ। ਬਾਈਬਲ ਅਨੁਸਾਰ ਸੰਸਾਰ-ਰਚਨਾ ਦੀ ਕਹਾਣੀ ਵਾਚਿਆਂ ਪਤਾ ਲਗਦਾ ਹੈ ਕਿ ਖ਼ੁਦਾ ਨੇ ਇਹ ਰਚਨਾ ਛੇ ਦਿਨਾਂ ਵਿਚ ਸੰਪੂਰਨ ਕਰ ਕੇ ਸਤਵੇਂ ਦਿਨ (ਸੈਬੈਥ ਡੇ, ਛਨਿੱਛਰਵਾਰ) ਅਰਾਮ ਕੀਤਾ। ਇਸ ਰਚਨਾ ਵਿਚ ਖ਼ੁਦਾ ਦਾ ਬੇਟਾ 'ਆਦਮ' ਤਾਂ ਸ਼ਾਮਲ ਸੀ; ਪਰੰਤੂ, ਇਸਤ੍ਰੀ ਜਾਤੀ ਦੀ ਰਚਨਾ ਦਾ ਅਭਾਵ ਸੀ। ਹਾਂ, ਖ਼ੁਦਾ ਨੇ ਜਦ ਆਪਣੇ ਪਿਆਰੇ ਬੇਟੇ 'ਆਦਮ' ਨੂੰ ਇਕੱਲ ਦੇ ਕਾਰਨ ਉਦਾਸ ਵੇਖਿਆ ਤਾਂ ਉਸ ਨੂੰ ਘੂਕ ਸੁਆ ਕੇ, ਉਸ ਦੇ ਦਿਲ-ਪਰਚਾਵੇ ਲਈ, ਉਸ ਦੀ ਪਸਲੀ ਵਿਚੋਂ ਹੀ ਮਾਈ ਹੱਵਾ ਨੂੰ ਰੱਚ ਦਿੱਤਾ। ਮਾਈ ਹੱਵਾ ਨੇ ਸ਼ੈਤਾਨ ਦੇ ਢਹੇ ਚੜ੍ਹ ਕੇ, 'ਆਦਮ' ਨੂੰ ਪ੍ਰੇਰ ਕੇ ਵਿਵਰਜਤ ਫਲ ਖੁਆਇਆ ਤੇ ਇਸ ਤਰ੍ਹਾਂ ਹੁਕਮ-ਅਦੂਲੀ ਵਿੱਚ ਗੁਨਾਹਗਾਰ ਠਹਿਰਾਏ ਤੇ ਸੁਰਗੋਂ ਕੱਢੇ ਗਏ।

ਸੋ, ਗਹੁ ਨਾਲ ਵੀਚਾਰਿਆਂ ਇਸ ਕਹਾਣੀ ਤੋਂ ਇਹ ਸਿਧਾਂਤਕ ਤੱਥ ਉੱਘੜ ਕੇ ਸਾਹਮਣੇ ਆਉਂਦੇ ਹਨ ਕਿ:

ਪਹਿਲਾ— ਸ੍ਰਿਸ਼ਟੀ ਰਚਨਾ ਵੇਲੇ ਖ਼ੁਦਾ ਨੇ ਔਰਤ ਦੀ ਸਿਰਜਨਾ ਦੀ ਲੋੜ ਹੀ ਨਾ ਸਮਝੀ। ਰੱਬ ਦੀ ਦੁਨੀਆ ਇਸਤ੍ਰੀ ਤੋਂ ਬਿਨਾਂ ਹੀ ਸੰਪੂਰਨ ਸੀ।

ਦੂਜਾ— ਮਾਈ ਹੱਵਾ ਨੂੰ ਮਹਜ਼ ਬਾਬੇ 'ਆਦਮ' ਦੇ ਦਿਲ-ਪਰਚਾਵੇ ਲਈ ਪੈਦਾ ਕਰਨਾ ਪਿਆ।

ਤੀਜਾ— ਮਾਈ ਹੱਵਾ ਨੇ ਸ਼ੈਤਾਨ ਦੇ ਵਰਗਲਾਉਣ ਉੱਤੇ 'ਆਦਮ' ਨੂੰ ਜ਼ਿੱਦ ਨਾਲ ਪ੍ਰੇਰ ਕੇ ਖ਼ੁਦਾ ਵਲੋਂ ਵਰਜਿਆ ਫਲ ਖੁਆਇਆ ਤੇ ਆਪ ਖਾਧਾ, ਜਿਸ ਦੇ ਫਲ-ਸਰੂਪ ਰੱਬ ਦੀ ਹੁਕਮ-ਅਦੂਲੀ ਦੇ ਦੋਸ਼ ਵਿਚ ਗੁਨਾਹਗਾਰ ਮਿੱਥੇ ਜਾ ਕੇ, ਉਹ ਦੋਵੇਂ ਸੁਰਗੋਂ ਕੱਢੇ ਗਏ।

ਚੌਥਾ— ਉਪਰੋਕਤ ਗੁਨਾਹ ਕਰਨ ਕਰਾਉਣ ਲਈ ਕਿਉਂਕਿ ਇਸਤ੍ਰੀ ਜਾਤੀ ਦੀ ਨੁਮਾਇੰਦਾ—ਮਾਈ ਹੱਵਾ—ਜ਼ਿੰਮੇਵਾਰ ਹੈ, ਇਸ ਲਈ ਔਰਤ ਕੁਲ ਔਰਤ-ਜ਼ਾਤ ਨੂੰ ਸਦਾ ਲਈ ਕਮਜ਼ੋਰ, ਨੀਵੀਂ, ਤਮ੍ਹਾ-ਗ੍ਰਸਤ, ਜ਼ਿੱਦਲ ਅਤੇ ਧਰਮੋਂ ਗਿਰਾਉਣ ਦਾ ਕਾਰਨ ਮੰਨਿਆ ਗਿਆ ਅਤੇ ਕੁਲ ਆਦਮ ਜ਼ਾਤ ਨੂੰ ਸਦਾ ਸਦਾ ਲਈ ਗੁਨਾਹਗਾਰ।

ਬਾਈਬਲ ਦੀ ਉਪਰੋਕਤ ਕਹਾਣੀ ਦੇ ਵਿਸ਼ੇਸ਼ ਪਹਿਲੂਆਂ ਦਾ ਡੂੰਘਾ ਪ੍ਰਭਾਵ ਅੱਜ ਵੀ ਪੱਛਮੀ ਦੇਸ਼ਾਂ ਦੇ ਕਿਤੇਬੀ ਮੱਤਾਂ ਦੀ ਸਭਿਅਤਾ, ਅਤੇ ਖ਼ਾਸ ਕਰਕੇ ਵਿਵਾਹ ਦੀ ਰੀਤ ਅਤੇ

ਆਦਰਸ਼ ਵਿਚ ਉਜਾਗਰ ਹੈ। ਓਥੇ, ਵਿਵਾਹ ਕੇਵਲ ਇਕ **ਸਮਾਜਕ ਸੌਦੇ-ਬਾਜ਼ੀ** (Social contract) ਅਤੇ ਦਿਲ-ਪਰਚਾਵੇ ਤੋਂ ਵਧ ਹੈਸੀਅਤ ਨਹੀਂ ਰਖਦਾ। ਉਸ ਵਿਚ **ਪਵਿੱਤਰਤਾ, ਨਿਰਬਾਹ ਅਤੇ ਵਫ਼ਾ ਦੀ ਕੋਈ ਅੰਸ਼ ਨਹੀਂ।** ਜੇ ਇਕ ਛਿਨ ਵਿਵਾਹ ਹੁੰਦਾ ਹੈ ਤਾਂ ਦੂਜੀ ਛਿਨ ਟੁੱਟ ਸਕਦਾ ਹੈ। ਪੈਰਿਸ ਦੇ ਗਿਰਜੇ ਦੀ ਗੱਲ ਹੈ ਕਿ ਓਥੇ ਢੇਰ ਚਿਰ ਦੀ ਕੋਰਟਸ਼ਿਪ (Courtship-ਮੁਢਲੀਆਂ ਪਿਆਰ-ਮਿਲਣੀਆਂ) ਉਪਰੰਤ ਇਕ ਜੋੜਾ ਵਿਵਾਹ ਕਰਵਾ ਕੇ ਗਿਰਜਿਓਂ ਬਾਹਰ ਨਿਕਲਦਾ ਹੈ; ਪਰੰਤੂ, ਪੰਜ ਮਿੰਟ ਬਾਅਦ ਵਾਪਸ ਪਰਤ ਕੇ ਪਾਦਰੀ ਨੂੰ ਨਕਾਹ ਤੋੜਨ ਲਈ ਬਿਨੈ ਕਰਦਾ ਹੈ। ਜਦ ਪਾਦਰੀ ਇਸ ਤੋੜ-ਵਿਛੋੜੇ ਦਾ ਕਾਰਨ ਪੁੱਛਦਾ ਹੈ ਤਾਂ ਲੜਕੀ ਉੱਤਰ ਦਿੰਦੀ ਹੈ ਕਿ ਉਸ ਦਾ ਰੁਮਾਲ ਧਰਤੀ ਉਤੇ ਡਿਗ ਪਿਆ ਸੀ; ਪਰੰਤੂ, ਉਸ ਦੇ ਨਵੇਂ ਬਣੇ ਸਾਥੀ (ਪਤੀ) ਨੂੰ ਹੇਠੋਂ ਰੁਮਾਲ ਚੁੱਕ ਕੇ ਫੜਾਉਣ ਦਾ ਚੱਜ (Etiquette) ਨਹੀਂ ਆਇਆ। ਸੋ, ਵਿਵਾਹ ਦਾ ਬੰਧਨ ਤੋੜ ਦਿੱਤਾ ਗਿਆ। ਅਜਿਹੀ ਇਕ ਹੋਰ ਘਟਨਾ ਵੀ ਪੈਰਿਸ ਦੇ ਹੀ ਇਕ ਗਿਰਜੇ ਦੀ ਹੈ—ਜੌਨੀ ਸਟੋਕ ਨਾਂ ਦਾ ਇਕ ਗੱਭਰੂ ਵਿਵਾਹ ਕਰਵਾ ਕੇ ਜਦ ਗਿਰਜਿਓਂ ਬਾਹਰ ਨਿਕਲਦਾ ਹੈ ਤਾਂ ਉਸ ਦੀ ਸੱਜ-ਵਿਆਹੀ ਪਤਨੀ ਉਸ ਨੂੰ ਤੇਜ਼ ਮੋਟਰਕਾਰ ਚਲਾਉਣੋਂ ਮਨ੍ਹਾ ਕਰਦੀ ਹੈ। ਪਰੰਤੂ, ਉਹ ਮੰਨਦਾ ਨਹੀਂ। ਦੇਵਨੇਤ, ਕਾਰ ਦਾ ਸਾਧਾਰਨ ਜਿਹਾ ਹਾਦਸਾ ਹੋ ਜਾਂਦਾ ਹੈ, ਜਿਸ ਦੇ ਫਲ-ਸਰੂਪ ਉਸ ਨੂੰ ਡੇਢ ਸੌ ਰੁਪਏ ਜੁਰਮਾਨਾ ਭਰਨਾ ਪੈਂਦਾ ਹੈ। ਬਸ, ਇਤਨੇ ਕੁ ਮੱਤ-ਭੇਦ ਕਾਰਨ ਵਿਵਾਹ ਜਿਹਾ ਪੀਡਾ ਰਿਸ਼ਤਾ ਤੁਰਤ ਟੁੱਟ ਜਾਂਦਾ ਹੈ।

ਉਪਰੋਕਤ ਹਵਾਲਿਆਂ ਅਤੇ ਯੂਰਪ ਤੇ ਅਮਰੀਕਾ ਆਦਿ ਦੇਸ਼ ਵਿਚ ਤਲਾਕਾਂ ਲਈ ਉਚੇਚੀਆਂ ਨਿਯਤ ਅਦਾਲਤਾਂ ਤੋਂ ਅਵੱਸ਼ ਇਹ ਸਿੱਟਾ ਨਿਕਲਦਾ ਹੈ ਕਿ ਇਹਨਾਂ ਦੇਸ਼ਾਂ ਅਥਵਾ ਮੱਤਾਂ ਵਿੱਚ ਵਿਵਾਹ ਦਾ ਉਹ ਆਦਰਸ਼ ਕਾਇਮ ਨਹੀਂ ਹੋ ਸਕਿਆ, ਜਿਸ ਵਿਚ ਧਰਮ, ਪਵਿੱਤਰਤਾ, ਨਿਰਬਾਹ ਅਤੇ ਵਫ਼ਾ ਦੀ ਭਰਪੂਰ ਸੁਗੰਧੀ ਹੋਵੇ, ਅਤੇ ਜੋ ਜੀਵਨ ਨੂੰ ਸਹੀ ਸੁਖ-ਸਬਰ, ਸੰਤੋਖ ਤੇ ਟਿਕਾਅ ਦੀ ਦਾਤ, ਬਖ਼ਸ਼ ਸਕੇ। ਓਥੇ ਆਪਣੇ ਸੁਭਾਵਾਂ ਨੂੰ ਇਕ ਦੂਜੇ ਦੀਆਂ ਰੁੱਚੀਆਂ ਅਨੁਸਾਰ ਢਾਲਣ (Adjust ਕਰਨ) ਦੀ ਥਾਂ ਭੌਰੇ ਵਾਲੀ ਭਟਕਣਾ ਤੇ ਅਸ਼ਾਂਤੀ[1] ਹੈ। ਚੇਤੇ ਰਹੇ, ਹਰੇਕ ਵਿਅਕਤੀ ਦੇ ਖਾਣ-ਪੀਣ, ਸੌਣ-ਬਹਿਣ ਤੇ ਹੋਰ ਸੁਹਜ-ਸਵਾਦ ਆਦਿ ਦੀਆਂ ਰੁੱਚੀਆਂ ਵਿਚ ਅੰਤਰ ਹੋਣ ਕਰਕੇ, ਸਫ਼ਲ ਵਿਵਾਹ ਦੀ ਨੀਂਹ ਸਮਝੌਤੇ (Compromise) ਉਤੇ ਟਿਕਦੀ ਤੇ ਨਿਭਦੀ ਹੈ; ਪਰੰਤੂ ਤਲਾਕ ਦੀ ਸਹੂਲਤ, ਨਿਰਬਾਹ ਤੇ ਸਮਝੌਤੇ ਦੀ ਰੁਚੀ ਨੂੰ ਬਲਹੀਨ ਕਰਦੀ ਹੈ। ਪੁਸਤਕ *ਦੀ ਆਰਟ ਔਫ਼ ਲਿਵਿੰਗ* (ਜੀਵਨ-ਜਾਚ) ਵਿਚ ਇਸ ਸਚਾਈ ਨੂੰ ਇਉਂ ਮੰਨਿਆ ਤੇ ਸਪੱਸ਼ਟ ਕੀਤਾ ਗਿਆ ਹੈ:

If separation is made too easy, the slightest discussion can cause it. The serious illness of one of the lovers may fatigue the other and thus break up the affair.

[ਭਾਵ—ਜੇ ਤੋੜ-ਵਿਛੋੜਾ (ਤਲਾਕ) ਸੌਖਾ ਕਰ ਦਿੱਤਾ ਜਾਵੇ ਤਾਂ ਨਿਗੂਣਾ ਜਿਹਾ

---

1. ਚੰਪਾ, ਤੁਝ ਮੇਂ ਤੀਨ ਗੁਣ, ਰੂਪ, ਰੰਗ, ਅਰ ਬਾਸ।
ਪਰ ਜਿਹ ਔਗਣ ਹੈ ਤੁਝ ਵਿਖੈ, ਜੋ ਭੰਵਰ ਨ ਬੈਠੇ ਪਾਸ।
ਚੰਪਾ—ਸਾਜਣ ਮੁਝ ਮੇਂ ਤੀਨ ਗੁਣ, ਰੂਪ, ਰੰਗ, ਅਰ ਬਾਸ।
ਠੌਰ ਠੌਰ ਕੇ ਮੀਤ ਕੋ, ਕਉਣ ਬਠਾਵੇ ਪਾਸ?

ਮੱਤ-ਭੇਦ ਵੀ ਵਿਯੋਗ ਦਾ ਕਾਰਨ ਬਣ ਸਕਦਾ ਹੈ। ਇਕ ਪ੍ਰੇਮੀ ਦੀ ਬੀਮਾਰੀ ਦੂਜੇ ਨੂੰ ਅਕਾਅ ਥਕਾਅ ਅਤੇ ਪਿਆਰ-ਸੰਬੰਧਾਂ ਦਾ ਭੋਗ ਪਾ ਸਕਦੀ ਹੈ।]

ਏਸੇ ਪੁਸਤਕ ਦੇ ਪੰਨਾ ੪੫ ਉਤੇ ਅੰਕਿਤ ਹੈ:

"Very soon both (Husband and Wife) are disappointed, and instead of saying to themselves that nothing in this world is perfect, not even love, they think they have made bad choice, that perfection will surely be found in another. Then they get a divorce in order to continue their search. Of course, the new relationship brings them no nearer to this undiscoverable perfection. They continue to get divorces until old age and the experience now acquired lead them to accept the conjugal compromise which they should have accepted in the case of their first love."

[ਭਾਵ—ਥੋੜੇ ਸਮੇਂ ਬਾਅਦ ਦੰਪਤੀ ਮਾਯੂਸ ਹੋ ਜਾਂਦੇ ਹਨ। ਇਉਂ ਸਮਝਣ ਦੀ ਥਾਂ ਕਿ ਸੰਸਾਰ ਵਿਚ ਕੁਝ ਵੀ ਸੰਪੂਰਨ ਨਹੀਂ, ਪਿਆਰ ਤਕ ਵੀ ਨਹੀਂ, ਉਹ ਸਮਝਦੇ ਹਨ ਕਿ ਉਹਨਾਂ ਗ਼ਲਤ ਸਾਥੀ ਚੁਣ ਲਿਆ ਸੀ। ਹੁਣ ਉਹ ਵਧੇਰੇ ਸੁਚੇਤ ਹੋ ਕੇ ਸਰਬਗੁਣ ਸੰਪੂਰਨ ਸਾਥੀ ਚੁਣਨਗੇ। ਸੋ, ਉਹ ਤਲਾਕ ਦੇ ਦਿੰਦੇ ਤੇ ਨਵੇਂ ਸਾਥੀ ਦੀ ਖੋਜ ਵਿਚ ਜੁੱਟ ਜਾਂਦੇ ਹਨ; ਪਰੰਤੂ, ਨਵੇਂ ਸਾਥੀ ਦੀ ਚੋਣ ਵਿਚ ਵੀ ਉਹਨਾਂ ਨੂੰ ਮਨ-ਪਸੰਦ ਦਾ ਸਾਥੀ ਨਹੀਂ ਮਿਲਦਾ। ਏਸੇ ਤਰ੍ਹਾਂ, ਉਹ ਬੁੱਢੇ ਹੋਣ ਤਕ ਆਦਰਸ਼ਕ ਸਾਥੀ ਦੀ ਭਾਲ ਜਾਰੀ ਰਖਦੇ ਹਨ ਤੇ ਆਖ਼ਰ ਏਸ ਸਿੱਟੇ ਉਤੇ ਪੁੱਜਦੇ ਹਨ ਕਿ ਦੰਪਤੀ-ਜੀਵਨ ਦੀ ਸਫ਼ਲਤਾ ਦੀ ਆਧਾਰ-ਸ਼ਿਲਾ 'ਸਮਝੌਤਾ' ਹੈ, ਜੋ ਉਨ੍ਹਾਂ ਨੂੰ ਪਹਿਲੇ ਵਿਵਾਹ ਸਮੇਂ ਹੀ ਪਰਵਾਨ ਕਰ ਲੈਣਾ ਯੋਗ ਸੀ।]

ਸਹੀ ਗੱਲ ਤਾਂ ਇਹ ਹੈ ਕਿ ਜੀਵਨ-ਸਾਥੀ ਦੀ ਚੋਣ ਵਿਚ ਨੌਜਵਾਨਾਂ ਦੇ ਜਜ਼ਬੇ ਤੇ ਵੱਡਿਆਂ ਦੇ ਤਜਰਬੇ ਦਾ ਸੁਮੇਲ ਹੀ ਆਦਰਸ਼ਕ ਤੇ ਲੱਗੀਆਂ ਨੂੰ ਤੋੜ ਨਿਭਾਉਣ ਵਾਲੇ ਸੁਭਾਗ ਜੋੜੇ ਜੋੜਨ ਦੇ ਸਮੱਰਥ ਹੋ ਸਕਦਾ ਹੈ।

(੨)

ਇਸਲਾਮ ਵਿਚ ਪਤੀ-ਪਤਨੀ ਦੀ ਪਦਵੀ ਤੇ ਹੱਕਾਂ ਵਿਚ ਵੱਡੀ ਅ-ਸਮਾਨਤਾ ਹੈ। ਏਥੇ ਔਰਤ ਨੂੰ ਮਰਦ ਦੀ ਖੇਤੀ ਕਰਕੇ ਮੰਨਿਆ ਗਿਆ ਹੈ। ਉਹ ਸੰਗਤ ਅਤੇ ਪੰਗਤ ਵਿਚ ਮਰਦ ਦੀ ਬਰਾਬਰੀ ਨਹੀਂ ਕਰ ਸਕਦੀ। ਮਰਦਾਂ ਨਾਲ ਮਿਲ ਕੇ, ਮਸਜਦ ਵਿੱਖੇ ਪੜ੍ਹੀ ਜਾਣ ਵਾਲੀ ਨਮਾਜ਼ ਵਿੱਚ ਸ਼ਿਰਕਤ ਨਹੀਂ ਕਰ ਸਕਦੀ। ਉਹ ਕੇਵਲ ਭੋਗ-ਬਿਲਾਸ ਲਈ, ਹਰਮ ਦੀ ਜ਼ੀਨਤ ਹੈ। ਇਕ ਮਰਦ ਇਕ ਸਮੇਂ ਚਾਰ ਔਰਤਾਂ ਰੱਖ ਸਕਦਾ ਹੈ; ਪਰੰਤੂ, ਔਰਤ ਨੂੰ ਅਜਿਹਾ ਹੱਕ ਹਾਸਲ ਨਹੀਂ। ਪ੍ਰਵਾਣਿਤ ਚੌਂਹ ਸ਼ਾਦੀਆਂ ਤੋਂ ਬਿਨਾਂ ਮਰਦ ਵਿੱਤ ਅਨੁਸਾਰ ਲੌਂਡੀਆਂ ਤੇ ਲੌਂਡੇ ਵੀ ਰੱਖ/ਖ਼ਰੀਦ ਸਕਦਾ ਹੈ। ਮਰਦ ਦੀ ਵਾਸ਼ਨਾ-ਪੂਰਤੀ ਨੂੰ ਏਥੋਂ ਤਕ ਜੀਵਨ-ਟੀਚਾ ਮਿਥਿਆ ਗਿਆ ਹੈ ਕਿ ਜੇ ਔਰਤ ਮਰਦ ਦੀ ਵਾਸ਼ਨਾ ਪੂਰੀ ਕਰਨ ਤੋਂ ਨਾਂਹ

ਕਰੇ ਤਾਂ ਜਿੰਨੇ ਸਾਹ ਮਨੁੱਖ ਇਸ ਕਾਰਨ ਗੁੱਸੇ ਵਿਚ ਲਵੇਗਾ, ਉਤਨੇ ਕਦਮ ਐਸੀ ਔਰਤ ਨੂੰ ਦੋਜ਼ਕ ਦੀ ਅੱਗ ਉਤੇ ਤੁਰਨਾ ਪਵੇਗਾ। ਏਥੋਂ ਤਕ ਕਿ ਬਹਿਸ਼ਤ ਵਿਚ ਵੀ ਹੂਰਾਂ ਤੇ ਲੌਂਡਿਆਂ ਦੀ ਸ਼ਕਲ ਵਿਚ ਭੋਗ-ਬਿਲਾਸ ਦਾ ਲਾਰਾ ਦਿੱਤਾ ਗਿਆ ਹੈ। ਪਰੰਤੂ, ਇਨ੍ਹਾਂ ਲਾਰਿਆਂ ਦਾ ਪਰਦਾ ਡਾਕਟਰ ਮੁਹੰਮਦ ਇਕਬਾਲ ਜਿਹਾ ਮਹਾਨ ਫ਼ਲਸਫ਼ੀ ਮੁਸਲਮਾਨ, ਆਪ ਹੀ ਇਉਂ ਚਾਕ ਕਰਦਾ ਹੈ:

ਬਹਿਸ਼ਤੋ, ਹੂਰੋ, ਗਿਲਿਮਾਂ, ਇਵਜ਼ਿ ਤਾਇਤ ਮੈਂ ਨ ਮਾਨੂੰਗਾ।
ਇਨਹੀਂ ਬਾਤੋਂ ਸੇ, ਐ ਜ਼ਾਹਿਦ! ਜ਼ਈਫ਼ ਈਮਾਨ ਹੋਤਾ ਹੈ।

[ਭਾਵ—ਮੈਂ ਇਹ ਲਾਰਾ ਕਿ ਇਸਲਾਮੀ ਸ਼ਰ੍ਹਾ ਦੀ ਤਾਬੇਦਾਰੀ ਦੇ ਬਦਲੇ ਅੱਗੇ ਬਹਿਸ਼ਤ ਵਿਚ ਹੂਰਾਂ ਤੇ ਲੌਂਡੇ ਮਿਲਣਗੇ, ਕਦਾਚਿਤ ਨਹੀਂ ਮੰਨਦਾ, ਕਿਉਂਕਿ ਅਜਿਹੀਆਂ ਗੱਲਾਂ ਤੇ ਲਾਰਿਆਂ ਨਾਲ ਈਮਾਨ ਹੀ ਪਤਲਾ, ਕਮਜ਼ੋਰ ਪੈ ਜਾਂਦਾ ਹੈ।][1]

ਇਸਲਾਮ ਵਿਚ ਨਕਾਹ ਤੋੜਨਾ ਤੇ ਤਲਾਕ ਦੇਣਾ, ਲੈਣਾ ਤਾਂ ਅਤਿ ਸੌਖਾ ਹੈ। ਤਿੰਨ ਵੇਰ 'ਤਲਾਕ', 'ਤਲਾਕ', 'ਤਲਾਕ' ਕਿਹਾ ਤੇ ਕੁਰਾਨ ਸ਼ਰੀਫ਼ ਦੀ ਸੰਬੰਧਤ ਆਇਤ ਪੜ੍ਹੀ, 'ਹੱਕ-ਮਹਿਰ' ਤਾਰਿਆ ਤੇ ਨਕਾਹ ਟੁੱਟ ਗਿਆ।

(੩)

## ਵੇਦਕ ਮੱਤ

ਵੇਦਕ ਮੱਤਾਂ ਵਿਚ ਵਿਵਾਹ ਦਾ ਆਦਰਸ਼ ਕਿਤੇਬੀ ਮੱਤਾਂ ਨਾਲੋਂ ਵੀ ਵਧੇਰੇ ਅੱਨਯਾਇ-ਭਰਪੂਰ ਅਤੇ ਇਸਤ੍ਰੀ ਜਾਤੀ ਦੀ ਪਦਵੀ ਹੋਰ ਵੀ ਨੀਵੀਂ ਤੇ ਘਿਰਣਤ ਮੰਨੀ ਗਈ ਹੈ। ਸ਼ਾਸਤ੍ਰ ਵਿਚ ਮਰਦ ਨੂੰ ਪ੍ਰਭੂ ਦਾ ਅਤੇ ਇਸਤ੍ਰੀ ਨੂੰ ਮਾਇਆ (ਪ੍ਰਕਿਰਤੀ) ਦਾ ਪ੍ਰਤਿਨਿਧ ਮੰਨਿਆ ਗਿਆ ਹੈ। ਜਿਵੇਂ ਈਸ਼੍ਵਰ ਨੂੰ ਜਗਤ-ਰਚਨਾ ਲਈ ਪ੍ਰਕਿਰਤੀ ਦੀ, ਆਦਿ ਕਾਲ ਤੋਂ ਲੋੜ ਪੈਂਦੀ ਆ ਰਹੀ ਹੈ, ਕੁਝ ਇਵੇਂ ਹੀ ਸੰਸਾਰ ਦੀ ਰਚਨਾ ਜਾਰੀ ਰੱਖਣ ਲਈ, ਜਨਨੀ ਹੋਣ ਦੇ ਨਾਤੇ, ਇਸਤ੍ਰੀ ਦੀ ਵੀ ਲੋੜ ਹੈ। ਮੱਨੂੰ ਜੀ ਨੇ ਮਨੁੱਖ ਦੀ ਜ਼ਿੰਦਗੀ ਨੂੰ ਚਾਰ ਹਿਸਿਆਂ (ਆਸ਼ਰਮਾਂ) ਵਿਚ ਵੰਡਿਆ ਹੈ:—੨੫ ਸਾਲ ਬ੍ਰਹਮਚਰੀਆ, ੨੫ ਸਾਲ ਗ੍ਰਿਹਸਥ ਆਸ਼ਰਮ, ੨੫ ਸਾਲ ਬਾਨ-ਪ੍ਰਸਤੀ ਅਤੇ ਆਖ਼ਰੀ ੨੫ ਸਾਲ ਸੰਨਿਆਸ ਧਾਰਨ ਕਰਨ ਦੀ ਹਿਦਾਇਤ ਹੈ। ਮੋਖਸ਼ ਕੇਵਲ ਨਿਵਿਰਤੀ ਮਾਰਗ ਅਥਵਾ ਸੰਨਿਆਸ ਧਾਰਨ ਕਰਨ ਨਾਲ ਹੀ ਪ੍ਰਾਪਤ ਹੋਣੀ ਹੈ। ਮਜਬੂਰਨ, ਕੁਝ ਸਮੇਂ ਲਈ ਪ੍ਰਵਿਰਤੀ ਅਥਵਾ ਗ੍ਰਿਹਸਥ ਆਸ਼ਰਮ ਧਾਰਨ ਕਰਨ ਨਾਲ, ਇਸਤ੍ਰੀ ਦੇ ਰੂਪ ਵਿਚ ਜੋ ਗ੍ਰਿਹਿ-ਮਾਇਆ ਚੰਬੜ ਜਾਂਦੀ ਹੈ, ਉਸ ਨੂੰ ਬਾਨ-ਪ੍ਰਸਤ ਤੇ ਸੰਨਿਆਸ ਧਾਰਨ ਕਰ ਕੇ ਪੰਜਾਹ ਸਾਲ ਧੋਣਾ ਤੇ ਲਾਹੁਣਾ ਪੈਂਦਾ ਹੈ।

ਹਿੰਦੂ-ਸ਼ਾਸਤ੍ਰ ਅਨੁਸਾਰ ਨਰੀਨਾ ਔਲਾਦ (ਲੜਕੇ) ਨੂੰ ਹੀ ਔਲਾਦ ਮੰਨਿਆ ਗਿਆ ਹੈ, ਲੜਕੀ ਨੂੰ ਨਹੀਂ। ਕਾਰਨ? ਮਾਤਾ ਪਿਤਾ ਦੇ ਪਰਲੋਕ ਸਿਧਾਰਨ ਉਪਰੰਤ, ਪਿੰਡ, ਪੱਤਲ,

---

1. ਇਸ ਦੇ ਟਾਕਰੇ ਵਿਚ ਵਾਚੋ ਗੁਰੂ ਨਾਨਕ ਪਾਤਸ਼ਾਹ ਦਾ ਇਹ ਮੁਖ ਵਾਕ—
ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥੨॥ (੧੧)
*(ਮ: ੧, ਵਾਰ ਰਾਮਕਲੀ, ਪੰਨਾ ੯੫੨)*

ਕਿਰਿਆ ਆਦਿ ਸੰਸਕਾਰ ਪੁੱਤਰ ਹੀ ਕਰ, ਕਰਵਾ ਸਕਦਾ ਹੈ, ਕੰਨਿਆ ਨਹੀਂ। ਸੋ, ਏਸ ਤਰ੍ਹਾਂ ਕਰਕੇ, ਪੁੱਤਰ ਸੁਰਗਵਾਸ ਹੋਏ ਮਾਤਾ ਪਿਤਾ ਨੂੰ ਰਾਹ ਵਿਚ ਪੈਂਦੀ ਬਿਖਮ ਬੈਤਰਨੀ ਨਦੀ ਪਾਰ ਕਰਨ ਤੇ ਮੋਖਸ਼ ਪ੍ਰਾਪਤ ਕਰਨ ਵਿਚ ਸਹਾਈ ਹੋ ਸਕਦਾ ਹੈ। ਏਥੋਂ ਤਕ ਕਿ ਇਸਤ੍ਰੀ ਨੂੰ ਨਰੀਨਾ ਔਲਾਦ, ਨਿਯੋਗ ਰਾਹੀਂ, ਪਰਾਏ ਮਰਦਾਂ ਤੋਂ ਵੀ ਪ੍ਰਾਪਤ ਕਰਨ ਦੀ ਖੁਲ੍ਹ ਹੈ।

ਬ੍ਰਾਹਮਣ ਵਲੋਂ ਪ੍ਰਚਾਰੀ ਨਿਵਿਰਤੀ ਅਥਵਾ ਤਿਆਗ-ਬਿਰਤੀ ਦਾ ਸਿੱਟਾ ਇਹ ਨਿਕਲਿਆ ਕਿ ੨੫ ਸਾਲ ਗ੍ਰਿਹਸਤ-ਆਸ਼ਰਮ ਵਿਚ ਵਿਚਰਨ ਉਪਰੰਤ ਬਾਨ-ਪ੍ਰਸਤੀ ਤੇ ਸੰਨਿਆਸੀ ਹੋਣ ਨਾਲੋਂ, ਮੋਖਸ਼ ਦੇ ਅਭਿਲਾਸ਼ੀ ਲੋਕਾਂ ਨੇ ਬ੍ਰਹਮਚਰੀਆ ਉਪਰੰਤ, ਸਿੱਧਾ ਹੀ ਸੰਨਿਆਸੀ ਬਣਨਾ ਉਚਿਤ ਜਾਤਾ। ਭਗਤਾਂ ਦੀ ਕਿਰਤ-ਕਮਾਈ ਤੋਂ ਮਾਲ-ਪੂੜਾ ਛਕਣ ਵਾਲੇ ਇਹਨਾਂ ਵਿਹਲੜ ਸੰਨਿਆਸੀਆਂ ਦੇ ਟਿਕਾਣਿਆਂ ਨੂੰ ਛਾਉਣੀਆਂ ਦੀ ਸੰਗਿਆ ਦਿੱਤੀ ਗਈ। ਜੇ ਕਿਤੇ ਕੋਈ ਜਰਵਾਣਾ ਕਿਸੇ ਅਬਲਾ ਨੂੰ ਜਬਰੀ ਚੁਕ ਕੇ ਲੈ ਜਾਂਦਾ ਅਤੇ ਸੇਵਕ ਇਨ੍ਹਾਂ ਪਾਸ ਆ ਕੇ ਦੁਖ ਰੋਂਦਾ, ਤਾਂ ਪੂਜਾ ਦਾ ਧਾਨ ਖਾ ਖਾ ਕੇ ਅਣਖ ਤੇ ਸਾਹਸਹੀਨ ਹੋ ਚੁੱਕੇ ਇਹ ਲੋਕ, ਉਸ ਨੂੰ ਇਹ ਉਪਦੇਸ਼ ਦੇ ਕੇ ਪਰਚਾਅ ਛਡਦੇ, "ਭਗਤੋ, ਜਗਤ ਇਕ ਭ੍ਰਾਂਤੀ ਹੈ, ਮੋਹ ਮਿਥਿਆ ਹੈ, ਸੁਪਨਾ ਹੈ; ਏਹ ਸਭ ਪੂਰਬਲੇ ਕਰਮੋਂ ਕਾ ਫਲ ਹੈ, ਈਹਾਂ ਕੌਨ ਕਿਸੀ ਕਾ ਹੈ? ਧੀਰਜ ਕਰੋ, ਰਾਮ ਨਾਮ ਬੋਲੋ, ਰਾਮ ਭਲੀ ਕਰੇਗਾ।"

ਪੂਜਾ ਦੇ ਧਾਨ ਨਾਲ ਬੇਜਾਨ, ਬੇਹਿੱਸ ਤੇ ਬੇਗ਼ੈਰਤ ਹੋ ਚੁੱਕੇ ਧੂਏਂ ਤਾਉਣ ਵਾਲੇ ਇਹ ਤਪੀ ਕੀ ਜਾਣਨ ਕਿ ਕਿਸੇ ਦੀ ਧੀ-ਭੈਣ ਦੀ ਬੇਪਤੀ ਤੇ ਨਿਰਾਦਰੀ ਦੀ ਪੀੜਾ ਕਿਸ ਬਲਾ ਦਾ ਨਾਮ ਹੈ ਅਤੇ ਇਹ ਅਣਖੀ ਲੋਕਾਂ ਲਈ ਕਿਤਨੀ ਅਸਹਿ ਤੇ ਅਕਹਿ ਹੁੰਦੀ ਹੈ। ਇਕ ਫ਼ਾਰਸੀ ਦਾ ਸ਼ਾਇਰ ਸਮਾਜ ਦੇ ਨਕਾਰੇ ਹੋ ਚੁਕੇ ਅਜਿਹੇ ਅੰਗਾਂ ਦੀ ਦਸ਼ਾ ਇਉਂ ਰੂਪ-ਮਾਨ ਕਰਦਾ ਹੈ:

**ਤਪੀਦਨਹਾ ਚਿਃ ਮੇਦਾਨਦ, ਦਿਲਿ ਅਫ਼ਸੁਰਦਾ, ਐ ਜ਼ਾਹਿਦ,**
**ਅਦਾਇ ਕਾਵਿਸ਼ਿ ਨਸ਼ਤਰ, ਰਗਿ ਬੇ-ਖ਼ੂੰ ਚਿਃ ਮੇ ਦਾਨਦ।**

[ਭਾਵ—ਤਪੀ ਅਥਵਾ ਹੱਠ-ਕਰਮੀ ਕੀ ਜਾਣਦਾ ਹੈ ਕਿ ਕਿਸੇ ਸਤਾਏ ਹੋਏ ਦੁਖੀ ਦਿਲ ਉਤੇ ਕੀ ਵਾਪਰਦੀ ਹੈ; ਜਿਵੇਂ, ਬੇਹਿਸ ਹੋ ਚੁੱਕੀ ਰਗ ਨਸ਼ਤਰ ਦੀ ਚੋਭ ਦੀ ਪੀੜਾ ਨੂੰ ਨਹੀਂ ਜਾਣ ਸਕਦੀ।]

ਇਸਤ੍ਰੀ ਨੂੰ ਪ੍ਰਭੂ-ਮਾਰਗ ਵਿਚ ਇਤਨਾ ਬਾਧਕ, ਅਪਵਿੱਤਰ, ਸ਼ੂਦਰ ਤੇ ਘਿਰਣਤ ਸਮਝਿਆ ਜਾਣ ਲਗਾ ਕਿ ਕਾਗ਼ਜ਼ਾਂ ਦੀ ਬਣੀ ਅਬਲਾ ਤਕ ਨੂੰ ਵੀ ਤੱਕਣ ਦੀ ਮਨਾਹੀ ਕਰ ਦੇਣੀ ਉਚਿਤ ਸਮਝੀ ਗਈ:

**ਕਾਗਦ ਸੰਦੀ ਪੁਤਰੀ, ਸੁ ਨ ਤ੍ਰਿਆ ਨਿਹਾਰ।** *(ਗੁਸਾਈਂ ਤੁਲਸੀ ਦਾਸ)*

ਮਰਦ ਦਾ ਔਰਤ ਉਤੇ ਇਹ ਅਧਿਕਾਰੀ ਤੇ ਅਯੋਗ ਗਲਬਾ ਏਥੋਂ ਤਕ ਵੱਧ ਚੁੱਕਾ ਸੀ ਕਿ ਉਹ ਇਸਤ੍ਰੀ ਨੂੰ ਹੋਰ ਮਾਇਕੀ ਪਦਾਰਥਾਂ ਵਾਂਗ ਇਕ ਨਿਜੀ ਜਾਇਦਾਦ ਸਮਝਦਾ ਸੀ ਅਤੇ ਇਸ ਨੂੰ ਬਾਕੀ ਪਦਾਰਥਾਂ ਵਾਂਗ ਬ੍ਰਾਹਮਣਾਂ ਨੂੰ ਦਾਨ ਵੀ ਕਰ ਦਿੰਦਾ ਸੀ। ਏਥੋਂ ਤਕ ਕਿ ਮਰਦ, ਰਾਜੇ ਨੱਲ ਤੇ ਪਾਂਡਵਾਂ ਵਾਂਗ, ਆਪਣੀ ਇਸਤ੍ਰੀ ਨੂੰ ਜੂਏ ਦੇ ਦਾਅ ਉਤੇ ਲਾਉਣ ਤੇ ਹਾਰਨ ਦਾ ਹੱਕ ਵੀ ਰਖਦਾ ਸੀ। ਬ੍ਰਾਹਮਣ ਨੇ ਇਕ ਮਰਦ ਨੂੰ ਕਈ ਤੀਵੀਆਂ

ਰੱਖਣ, ਅਤੇ ਕਿਤੇ ਕਿਤੇ ਪਰਬਤੀ ਇਲਾਕਿਆਂ ਵਿੱਚ, ਇਕ ਤੀਵੀਂ ਨੂੰ ਕਈ ਮਰਦਾਂ ਨਾਲ ਵਿਵਾਹ ਕਰਨ ਦਾ ਹੱਕ ਵੀ ਦੇ ਰਖਿਆ ਸੀ। ਇਸਤ੍ਰੀ ਨੂੰ ਸ਼ੂਦਰ ਹੋਣ ਦੇ ਨਾਤੇ ਯੱਗਯੋ-ਪਵੀਤ (ਜਨੇਊ) ਪਾਣ ਦਾ ਅਧਿਕਾਰ ਨਹੀਂ।

ਗੱਲ ਕੀ, ਬ੍ਰਾਹਮਣ ਦੇ ਸਿਰਜੇ ਸਮਾਜ ਵਿਚ ਇਸਤ੍ਰੀ ਦੀ, ਕੇਵਲ ਇਕ ਜਨਨੀ ਹੋਣ ਦੇ ਨਾਤੇ ਹੀ ਲੋੜ ਸਮਝੀ ਗਈ। ਵੈਸੇ, ਇਹ ਇਤਨੀ ਅੱਧਮ (ਨੀਵੀਂ) ਸੀ ਕਿ ਜੇ ਕਿਸੇ ਅਭਾਗੀ ਤੀਵੀਂ ਦਾ ਪਤੀ ਮਰ ਜਾਂਦਾ ਤਾਂ ਉਸ ਦੀ, ਇਹ ਮਨਹੂਸ ਮਾਇਆ, ਉਸ ਦੇ ਨਾਲ ਹੀ ਸਾੜ ਦਿਤੀ ਜਾਂਦੀ, ਤਾਂ ਜੁ ਅਜਿਹੀ ਕੁਲੱਛਣੀ ਮਾਇਆ (ਇਸਤ੍ਰੀ) ਕਿਸੇ ਹੋਰ ਨੂੰ ਨਾ ਚੰਬੜ ਜਾਵੇ। ਇਨਸਾਨੀਅਤ ਤੋਂ ਗਿਰੀ ਹੋਈ, ਹਿਰਦੇ-ਵੇਧਕ, ਇਸ ਰਸਮ ਨੂੰ 'ਸਤੀ' ਦੀ ਸੰਗਿਆ ਦੇ ਕੇ, ਢੋਲ-ਢਮੱਕੇ ਤੇ ਸ਼ੋਰ-ਸ਼ਰਾਬੇ ਵਿਚ ਐਸੀ ਅਭਾਗੀ ਵਿਧਵਾ ਨੂੰ ਪਰਚਾਇਆ ਤੇ ਪਤੀ ਦੇ ਨਾਲ ਹੀ ਜ਼ਿੰਦਾ ਸਾੜ ਦਿੱਤਾ ਜਾਂਦਾ ਸੀ।

ਇਸ ਅਨਰਥ ਦੇ ਵਿਰੁੱਧ ਤੀਜੇ ਗੁਰਦੇਵ ਸ੍ਰੀ ਗੁਰੂ ਅਮਰਦਾਸ ਜੀ ਨੇ ਆਵਾਜ਼ ਬੁਲੰਦ ਕੀਤੀ ਅਤੇ ਫ਼ੁਰਮਾਇਆ :

**ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨਿ॥**
**ਨਾਨਕ, ਸਤੀਆ ਜਾਣੀਅਨਿ੍, ਜਿ ਬਿਰਹੇ ਚੋਟ ਮਰੰਨਿ੍॥੧॥**
**ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖਿ ਰਹੰਨਿ੍॥**
**ਸੇਵਨਿ ਸਾਈ ਆਪਣਾ, ਨਿਤ ਉਠਿ ਸੰਮ੍ਾਲੰਨਿ੍॥੨॥੬॥**

*(ਮ: ੩, ਵਾਰ ਸੂਹੀ, ਪੰਨਾ ੭੮੭)*

ਬੁਧ ਮਤ ਵੀ, ਇਸਤ੍ਰੀ ਸੰਬੰਧੀ ਪ੍ਰਬਲ ਬ੍ਰਾਹਮਣੀ ਨਜ਼ਰੀਏ ਦੇ ਪ੍ਰਭਾਵ ਤੋਂ ਬੱਚ ਨਾ ਸਕਿਆ। ਭਿਖਸ਼ੂਆਂ ਤੇ ਬੁੱਧ ਵਿਚਕਾਰ ਇਸ ਬਾਰੇ ਹੋਇਆ ਵਾਰਤਾਲਾਪ ਕੁੱਝ ਇਸ ਪ੍ਰਕਾਰ ਹੈ :

ਭਿਖਸ਼ੂ—ਇਸਤ੍ਰੀ ਨਾਲ ਕੈਸਾ ਵਰਤਾਉ ਕੀਤਾ ਜਾਵੇ ?

ਬੁੱਧ—ਇਸਤ੍ਰੀ ਨੂੰ ਵੇਖਣ ਤੋਂ ਬਚਿਆ ਜਾਵੇ।

ਭਿਖਸ਼ੂ—ਜੇ ਨਜ਼ਰੀਂ ਪੈ ਜਾਵੇ ਤਾਂ ?

ਬੁੱਧ—ਉਸ ਨਾਲ ਗੱਲ-ਬਾਤ ਕਰਨੋਂ ਸੰਕੋਚ ਕਰੋ।

ਭਿਖਸ਼ੂ—ਜੇ ਗੱਲ-ਬਾਤ ਕਰਨੀ ਪੈ ਜਾਵੇ ਤਾਂ ?

ਬੁੱਧ—ਫੇਰ ਹੋਸ਼ ਤੋਂ ਕੰਮ ਲੈਣਾ ਤੇ ਸਾਵਧਾਨ ਰਹਿਣਾ।

ਸੁਕਰਾਤ ਦਾ ਵੀਚਾਰ ਹੈ ਕਿ ਮਰਦ ਹਕੂਮਤ ਕਰਨ ਲਈ ਪੈਦਾ ਹੋਇਆ ਅਤੇ ਇਸਤ੍ਰੀ ਹੁਕਮ ਮੰਨਣ ਲਈ। ਪ੍ਰਸਿੱਧ ਫ਼ਿਲਾਸਫ਼ਰ ਦਾ ਸ਼ਿਸ਼, ਹਕੀਮ ਅਰਸਤੂ, ਇਸਤ੍ਰੀ ਨੂੰ ਅੱਧਾ ਮਰਦ ਮਿਥਦਾ ਹੈ।

ਕੁਝ ਅਜਿਹੀ ਦਰਦਨਾਕ ਤੇ ਨਿਆਂ-ਰਹਿਤ ਸੀ ਸੰਸਾਰ ਦੇ ਵੱਡੇ ਵੱਡੇ ਮਤਾਂ ਤੇ ਵੀਚਾਰਕਾਂ ਦੀ ਵਿਚਾਰਧਾਰਾ, ਵਿਵਾਹ ਤੇ ਇਸਤ੍ਰੀ ਜਾਤੀ ਦੇ ਅਸਥਾਨ ਬਾਰੇ। ਗੁਰਮਤਿ ਨੇ ਇਸ ਵਿਚ ਕੀ ਕੀ ਤੇ ਕਿੰਨਾ ਨਰੋਆ ਪਰਿਵਰਤਨ ਲਿਆਂਦਾ, ਉਸ ਦਾ ਸੰਖੇਪ ਜਿਹਾ ਬਿਉਰਾ ਅੱਗੇ ਦਿੱਤਾ ਜਾਂਦਾ ਹੈ।

## ਗੁਰਮਤਿ ਨਜ਼ਰੀਆ

ਗੁਰਮਤਿ ਅਨੁਸਾਰ, ਇਸਤ੍ਰੀ, ਪੁਰਸ਼ ਦਾ ਖਿਡੌਣਾ ਜਾਂ ਕੇਵਲ ਦਿਲ-ਪਰਚਾਵੇ ਦਾ ਇੱਕ ਵਸੀਲਾ ਨਹੀਂ, ਨਾ ਹੀ ਇਹ ਕਿਸੇ ਤਰ੍ਹਾਂ ਨੀਵੀਂ ਹੈ ਤੇ ਨਾ ਹੀ ਘਿਰਣਤ। ਉਹ ਪੁਰਸ਼ ਦਾ ਇਕ ਬਰਾਬਰ ਦਾ ਸਾਥੀ ਹੈ। ਕਿਸੇ ਦੇ ਨੀਵੇਂ ਉੱਚੇ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਸਤ੍ਰੀ ਨੂੰ ਅਬਲਾ ਕਹਿਣਾ ਜਾਂ ਗ੍ਰਿਹਸਥ ਨੂੰ ਇਕ ਮਜਬੂਰੀ ਤੇ ਨੀਵਾਂ ਮੰਨਣਾ, ਸਿਖ ਸਤਿਗੁਰਾਂ ਦੀ ਦ੍ਰਿਸ਼ਟੀ ਵਿੱਚ ਰੱਬ ਤੇ ਇਨਸਾਨੀਅਤ ਦੀ ਤੌਹੀਨ ਹੈ। ਇਸਤ੍ਰੀ ਜਾਤੀ ਦੀ ਮਹਾਨ ਪਦਵੀ ਤੇ ਪ੍ਰਧਾਨਤਾ ਦੇ ਵਿਪਰੀਤ ਚਲੀਆਂ ਆ ਰਹੀਆਂ ਅਨੁਚਿਤ ਮਨੌਤਾਂ ਦਾ ਖੰਡਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਰਮਲਾ ਫ਼ੁਰਮਾਇਆ ਹੈ:

**ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥**
**ਭੰਡੁ ਮੁਆ, ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ॥**
**ਨਾਨਕ, ਭੰਡੈ ਬਾਹਰਾ, ਏਕੋ ਸਚਾ ਸੋਇ॥੨॥ (੧੯)**

*(ਆਸਾ ਕੀ ਵਾਰ, ਮ: ੧, ਪੰਨਾ ੪੭੩)*

[ਭਾਵ—ਇਸਤ੍ਰੀ, ਜਿਸ ਨੂੰ ਤੁਸੀਂ ਨਫ਼ਰਤ ਨਾਲ 'ਭੰਡਿ' (ਨੀਚ, ਨੀਵੀਂ) ਕਰਕੇ ਸੱਦਦੇ ਹੋ, ਓਹੀ ਤਾਂ ਤੁਹਾਡੀ ਜਨਨੀ ਹੈ, ਓਸੇ ਨਾਲ ਤੁਸੀਂ ਮੰਗਣਾ ਤੇ ਵਿਵਾਹ ਕਰਵਾਉਂਦੇ, ਮਿੱਤ੍ਰਤਾ ਪਾਉਂਦੇ ਅਤੇ ਸੰਸਾਰ ਦਾ ਕਾਰ-ਵਿਹਾਰ ਤੋਰਦੇ ਹੋ। ਜੇ ਕਿਤੇ ਇਕ ਮਰ ਜਾਵੇ ਤਾਂ, ਨਿਰਬਾਹ ਨਾ ਹੁੰਦਾ ਵੇਖ ਕੇ, ਤੁਰਤ ਦੂਜੀ ਦੀ ਭਾਲ ਵਿਚ ਜੁੱਟ ਜਾਂਦੇ ਹੋ। ਯਾਦ ਰਖੋ, ਆਪਣੀ ਇਸਤ੍ਰੀ ਦੇ ਕਾਰਨ ਹੀ ਮਰਦ ਕਾਮਕ ਜਜ਼ਬਿਆਂ ਨੂੰ ਜ਼ਬਤ (ਬੰਧਾਨ) ਵਿਚ ਰੱਖਦਾ ਹੈ। ਭਲਾ, ਉਹ ਨੀਵੀਂ ਤੇ ਨਿੰਦਨੀਅ ਕਿਵੇਂ ਹੋਈ, ਜਿਸ ਦੀ ਕੁੱਖੋਂ, ਗੁਰੂ, ਪੀਰ, ਪੈਗੰਬਰ ਤੇ ਰਾਜੇ ਮਹਾਰਾਜੇ ਜਨਮ ਲੈਂਦੇ ਹਨ? ਸਹੀ ਗੱਲ ਤਾਂ ਇਹ ਹੈ ਕਿ ਹਰੇਕ ਵਿਅਕਤੀ ਇਸਤ੍ਰੀ ਜਾਤੀ ਦਾ ਮੁਥਾਜ ਤੇ ਰਿਣੀ ਹੈ। ਹਾਂ, ਇੱਕ ਤੇ ਕੇਵਲ ਇਕ ਵਾਹਿਗੁਰੂ ਦੀ ਜ਼ਾਤ ਐਸੀ ਹੈ ਜੋ 'ਅਜੂਨੀ' ਤੇ ਅਕਾਲ ਹੋਣ ਦੇ ਨਾਤੇ ਇਸਤ੍ਰੀ ਜਾਤੀ ਦੀ ਮੁਥਾਜੀ ਤੋਂ ਉੱਪਰ ਹੈ।]

## ਅਨੰਦ ਵਿਵਾਹ

ਇਸਤ੍ਰੀ ਦੀ ਸਮਾਜ ਵਿਚ ਅਤਿ ਅਹਿਮ ਤੇ ਉੱਚ ਪਦਵੀ ਨਿਰੂਪਣ ਕਰਨ ਉਪਰੰਤ, ਆਓ, ਹੁਣ ਅਨੰਦ-ਵਿਵਾਹ ਦਾ ਪ੍ਰਯੋਜਨ, ਆਦਰਸ਼ ਤੇ ਮਹੱਤਤਾ ਬਾਰੇ ਕੁਝ ਵੀਚਾਰ ਕਰੀਏ; ਗੁਰਮਤਿ ਅਨੁਸਾਰ ਤੀਵੀਂ ਤੇ ਮਰਦ ਦੇ ਕੇਵਲ ਸਰੀਰਕ ਮਿਲਾਪ ਦਾ ਨਾਮ ਵਿਵਾਹ ਨਹੀਂ; ਸਗੋਂ, ਮਨਾਂ ਦੇ ਮਿਲਾਪ ਅਤੇ ਇਸ ਤੋਂ ਵੀ ਅੱਗੇ, ਦੋ ਜੋਤਾਂ ਦਾ ਇਕ ਜੋਤਿ ਹੋਣਾ ਹੈ। ਸਰੀਰਕ ਪਿਆਰ ਦਾ ਵਾਸਾ ਬਾਹਰੀ ਰੂਪ-ਖਿੱਚ ਵਿਚ ਹੁੰਦਾ ਹੈ, ਪਰੰਤੂ, ਰੂਪ (ਜੋਬਨ) ਢੱਲਦੇ ਪਰਛਾਵੇਂ ਸਮਾਨ ਹੈ:

**ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ॥** *(ਸਿਰੀਰਾਗੁ ਮ: ੧, ਪੰਨਾ ੨੩)*

[ਭਾਵ—ਧਨ, ਜੋਬਨ (ਰੂਪ), ਮਾਨੋ, ਫੁੱਲਾਂ ਸਮਾਨ ਹਨ, ਜੋ ਚਾਰ ਦਿਨ ਖਿੜ ਕੇ ਮੁਰਝਾ ਜਾਂਦੇ ਹਨ।]

ਅਜਿਹੀ ਛਿਨ-ਭੰਗਰ ਵਸਤੂ 'ਰੂਪ' ਨੂੰ ਦੁਰਲਭ ਦੇਹ ਅਥਵਾ ਜ਼ਿੰਦਗੀ ਦੇ ਸੌਦਿਆਂ ਦਾ ਆਧਾਰ ਬਣਾਉਣਾ, ਸਿਆਣਪ ਨਹੀਂ। ਮਨੋ-ਵਿਗਿਆਨਕ ਸਿਧਾਂਤ ਇਹ ਹੈ ਕਿ ਰੂਪ ਨੂੰ ਬਾਰ ਬਾਰ ਵੇਖਣ ਤੇ ਮਾਨਣ ਨਾਲ ਉਪਰਾਮਤਾ ਆ ਜਾਂਦੀ ਹੈ। ਰੂਪ ਦੀ ਖਿੱਚ ਦਾ ਕਾਰਨ ਤਾਂ ਉਸ ਦੀ ਵਿਲੱਖਣਤਾ ਤੇ ਤਬਦੀਲੀ ਵਿੱਚ ਹੁੰਦਾ ਹੈ।

ਜਿਸ ਰੂਪ ਅਥਵਾ ਦ੍ਰਿਸ਼ ਨੂੰ ਤੁਸੀਂ ਨਿਤ ਮਾਣਦੇ ਹੋ, ਉਹ ਗਲ ਵਿਚ ਪਏ ਉਸ ਫੁਲ-ਹਾਰ ਤੁੱਲ ਹੋ ਜਾਂਦਾ ਹੈ, ਜਿਸ ਦੀ ਮਹਿਕ ਸਮਾਂ ਪਾ ਕੇ ਭਾਸਣੋਂ, ਹੱਟ ਜਾਂਦੀ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਨੇ ਇਸ ਹਕੀਕਤ ਨੂੰ ਇਉਂ ਸਪੱਸ਼ਟ ਕੀਤਾ ਹੈ:

**ਦਰ ਢੱਠਿਆਂ ਦੇ ਗੁਣਾਂ ਦੀ ਕਦਰ ਨਾ ਪੈਂਦੀ ਯਾਰ,**
**ਗਲ ਪਏ ਫੁਲ ਹਾਰ ਦੀ, ਭਾਸੇ ਨ ਮਹਿਕਾਰ।**

ਵੈਸੇ ਵੀ, Forbidden fruits are always sweet (ਵਿਵਰਜਤ ਅਤੇ ਅ-ਪ੍ਰਾਪਤ ਫਲ ਸਦਾ ਮਿੱਠੇ ਲਗਦੇ ਹਨ)। ਜਦ ਕਦੀ ਕਿਸੇ ਕਾਰਨ, ਮਨ ਫਿੱਕਾ ਪੈ ਜਾਂ ਚੜ੍ਹ ਜਾਵੇ, ਤਾਂ ਵੀ ਰੂਪ ਦੀ ਖਿੱਚ ਬੇਅਸਰ ਹੋ ਜਾਂਦੀ ਹੈ। ਇਸੇ ਲਈ ਸਤਿਗੁਰਾਂ ਨੇ ਪਿਆਰ ਦੀ ਗੰਢ ਮਨਾਂ ਤੋਂ ਵੀ ਅਗੇ, ਜੋਤਾਂ ਵਿੱਚ ਪਾਉਣ ਦੀ ਤਾਕੀਦ ਕੀਤੀ ਤੇ ਜੁਗਤੀ ਦ੍ਰਿੜ੍ਹਾਈ ਹੈ। ਅਨੰਦ-ਵਿਵਾਹ, ਦੋ ਵਿਅਕਤੀਆਂ ਅਥਵਾ ਦੋ ਜੋਤਾਂ ਦਾ ਇਕ ਜੋਤ ਹੋਣਾ ਹੈ। ਧੁਰ ਰੂਹਾਂ ਵਿਚ ਵਸੀ ਪ੍ਰੀਤ, ਨ ਰੂਪ ਗਇਆਂ ਟੁੱਟਦੀ ਹੈ, ਨ ਮਨਾਂ ਦੇ ਚੜ੍ਹ ਜਾਣ ਨਾਲ। ਇਸ ਆਦਰਸ਼ ਨੂੰ ਸਤਿਗੁਰਾਂ ਨੇ ਇਵੇਂ ਉਲੀਕਿਆ ਹੈ:

**ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ॥੩॥ (੯)**

*(ਮ: ੩, ਵਾਰ ਸੂਹੀ, ਪੰਨਾ ੭੮੮)*

ਦੰਪਤੀ-ਪਿਆਰ ਅਥਵਾ ਦੋ ਸੱਚੇ ਸੁੱਚੇ ਪ੍ਰੇਮੀਆਂ ਦੇ ਇਸ ਪ੍ਰੇਮ ਦੀ ਇੰਤਹਾ (ਸਿਖਰ) ਨੂੰ ਭਾਈ ਨੰਦ ਲਾਲ ਜੀ ਨੇ ਇਉਂ ਰੂਪਮਾਨ ਕੀਤਾ ਹੈ:

**ਦਿਲਿ ਆਸ਼ਕ, ਬਅੰਦਕ ਫ਼ੁਰਸਤੇ, ਮਾਸ਼ੂਕ ਮੇ ਗਰਦਦ।**
**ਸਰਾ ਪਾ ਜਾਂ ਸ਼ਵਦ, ਹਰ ਕਸ, ਕਿ ਬਾ ਜਾਨਾਨਾ ਮੇ ਸਾਜ਼ਦ।** *(ਗ਼ਜ਼ਲ ੨੧)*

[ਭਾਵ—ਥੋੜੇ ਸਮੇਂ ਬਾਅਦ ਪ੍ਰੇਮੀ ਦਾ ਦਿਲ ਪ੍ਰੇਮਿਕਾ ਦੇ ਦਿਲ ਵਿੱਚ ਬਦਲ ਜਾਂਦਾ ਹੈ। ਜਿਹੜਾ ਪਿਆਰੇ ਨਾਲ ਪ੍ਰੀਤ ਪਾਉਂਦਾ ਹੈ, ਉਹ ਸਿਰ ਤੋਂ ਪੈਰਾਂ ਤਕ ਓਸੇ ਦਾ ਰੂਪ ਹੋ ਥੀਂਦਾ ਹੈ।]

ਸ਼ਮਸ ਤਬਰੇਜ਼ ਨੇ ਇਸ ਸਚਾਈ ਨੂੰ ਇਉਂ ਬਿਆਨ ਕੀਤਾ ਹੈ:

**ਮਨ ਤੋ ਸ਼ੁਦਮ, ਤੋ ਮਨ ਸ਼ੁਦੀ।**
**ਮਨ ਜਾਂ ਸ਼ੁਦਮ, ਤੋ ਤਨ ਸ਼ੁਦੀ।**

ਤਾ ਕੱਸ ਨ ਗੋਇਦ, ਬਾਅਦ ਜ਼ਾਂ।
ਮਨ ਦੀਗਰਮ, ਤੋ ਦੀਗਰੀ।

[ਭਾਵ—(ਹੇ ਮੇਰੇ ਮਹਿਬੂਬ) ਮੈਂ ਤੂੰ ਹੋ ਗਿਆ ਹਾਂ ਤੇ ਤੂੰ ਮੈਂ। ਜੇ ਮੈਂ ਜਾਨ ਹੋਇਆ ਤਾਂ ਤੂੰ ਤਨ ਬਣ ਗਇਉਂ। ਅਸੀਂ ਦੋਵੇਂ ਇਉਂ ਓਤ-ਪੋਤ ਹੋ ਗਏ ਹਾਂ ਕਿ ਬਾਅਦ ਵਿਚ ਕੋਈ ਇਉਂ ਨਾ ਕਹਿ ਸਕੇ ਕਿ ਮੈਂ ਹੋਰ ਸਾਂ, ਤੇ ਤੂੰ ਹੋਰ।]

ਵਾਸਤਵ ਵਿਚ ਸਿੱਖੀ ਦੇ ਦ੍ਰਿਸ਼ਟੀਕੋਣ ਤੋਂ ਪੁਰਸ਼ ਅਤੇ ਇਸਤ੍ਰੀ ਦਾ ਵਿਵਾਹ ਦੇ ਰੂਪ ਵਿਚ ਇਹ ਮੇਲ ਗ੍ਰਿਹਸਥੀ ਜੀਵਨ ਦੀ ਪ੍ਰਯੋਗ-ਸ਼ਾਲਾ ਵਿੱਚ ਇੱਕ ਨਿੱਕਾ ਜਿਹਾ ਤਜਰਬਾ ਹੈ: ਦੋ ਜੋਤਾਂ ਤੋਂ ਇਕ ਜੋਤਿ ਹੋਣ ਦਾ। ਦੰਪਤੀ ਦਾ ਅਸਲ ਪ੍ਰਯੋਜਨ ਤੇ ਟੀਚਾ ਤਾਂ ਇਸ ਤਜਰਬੇ ਤੋਂ ਬਲ ਲੈ ਕੇ, ਵਾਹਿਗੁਰੂ ਅਕਾਲ ਪੁਰਖ ਨਾਲ ਇਕ ਜੋਤਿ ਜਾਂ ਇਕ-ਸੁਰ ਹੋਣਾ ਹੈ, ਪਰਮ ਜੋਤਿ ਵਿਚ ਆਪਣੀ ਜੋਤਿ, ਜਾਂ ਇਉਂ ਆਖੋ, ਪਰਮ ਆਤਮਾ ਵਿੱਚ ਆਪਣੀ ਆਤਮਾ ਰਲਾ ਕੇ ਸੰਪੂਰਨ ਥੀਵਣਾ ਹੈ। ਇਸ ਭਿੰਨ-ਭੇਦ-ਰਹਿਤ ਅੰਤਮ ਮਿਲਣੀ ਨੂੰ ਗੁਰਦੇਵ ਇਉਂ ਨਿਰੂਪਣ ਕਰਦੇ ਹਨ:

ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ, ਸੰਪੂਰਨੁ ਥੀਆ ਰਾਮ॥੪॥੨॥

*(ਬਿਲਾਵਲੁ ਮ: ੫, ਪੰਨਾ ੮੪੬)*

ਤਥਾ— ਜਿਉ ਜਲ ਮਹਿ ਜਲੁ ਆਇ [1]ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥੮॥੧੧॥ *(ਸੁਖਮਨੀ)*

ਗੁਰਮਤਿ ਵਿਚ ਇਸਤ੍ਰੀ ਜਾਤੀ ਨੂੰ ਨਾ ਕੇਵਲ ਮਹਾਨ, ਸਮਾਨ ਤੇ ਆਦਰ-ਯੋਗ ਹੀ ਮੰਨਿਆ ਗਿਆ ਹੈ, ਸਗੋਂ ਦੰਪਤੀ ਨੂੰ ਪਰਵਿਰਤੀ ਮਾਰਗ ਦੇ ਧਾਰਨੀ ਹੋ ਕੇ, ਸੱਚੇ ਸੁੱਚੇ ਗ੍ਰਿਹੀ (ਗ੍ਰਿਹਸਥੀ) ਹੋਣ ਦੀ ਸਖ਼ਤ ਤਾਕੀਦ ਵੀ ਕੀਤੀ ਗਈ ਹੈ। ਸੰਸਾਰ ਤੇ ਪਰਵਾਰ ਨੂੰ ਤਿਆਗਣ ਦਾ ਮਾਰਗ (ਨਿਵਿਰਤੀ ਮਾਰਗ) ਜੀਵਨ ਦੇ ਸੰਘਰਸ਼ ਤੋਂ ਭਗੌੜੇ ਹੋਣ ਤੁੱਲ ਹੈ। ਵਿਹਲੜਾਂ ਦਾ, ਕਿਰਤੀਆਂ ਤੇ ਕਾਮਿਆਂ ਉਤੇ, ਵਾਧੂ ਬੋਝ ਪਾਉਣਾ ਕਿਥੋਂ ਦੀ ਭਗਤੀ, ਪਾਰਸਾਈ ਜਾਂ ਸੰਤਤਾਈ ਹੈ? ਸ੍ਰੀ ਗੁਰੂ ਅਮਰਦਾਸ ਜੀ ਅਜਿਹੇ ਭੇਖ-ਧਾਰੀਆਂ ਉਤੇ ਗ੍ਰਿਹਸਥੀਆਂ ਨੂੰ ਇਉਂ ਤਰਜੀਹ ਦੇਂਦੇ ਹਨ:

ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ, ਜਿਥਹੁ ਕੋ ਵਰਸਾਇ॥੧॥ (੪)

*(ਸਲੋਕੁ ਮ: ੩, ਵਾਰ ਵਡਹੰਸੁ, ਪੰਨਾ ੫੮੭)*

[ਭਾਵ—ਮਨ ਉਤੇ ਜ਼ੋਰ ਪਾ ਕੇ (ਮਨ ਦੀ ਜ਼ਿੱਦ ਨਾਲ) ਕਿਸੇ ਤੋਂ ਮੰਗੀਦਾ ਹੈ ਅਤੇ ਜਿਸ ਤੋਂ ਮੰਗੀਦਾ ਹੈ, ਉਹ ਵੀ ਦੁਖ ਮਹਿਸੂਸ ਕਰਦਾ ਹੈ, ਇਸ ਲਈ ਤਿਆਗ ਦੇ ਇਸ ਭੇਖ ਨਾਲੋਂ ਗ੍ਰਿਹਸਥ ਹੀ ਚੰਗਾ ਹੈ, ਜਿਥੋਂ ਕਿਸੇ ਨੂੰ ਕੁਝ ਲਭਦਾ ਹੈ।]

ਨਿਰੰਕਾਰੀ ਸਤਿਗੁਰੂ ਜੀ ਦੀ, ਨਾਥ ਜੋਗੀਆਂ ਨਾਲ, ਅੱਚਲ ਵਟਾਲੇ ਵਿਖੇ ਸ਼ਿਵਰਾਤ ਦੇ ਮੇਲੇ ਸਮੇਂ ਪਰਵਿਰਤੀ ਤੇ ਨਿਵਿਰਤੀ ਮਾਰਗ ਬਾਰੇ ਹੋਈ ਚਰਚਾ ਬੜੀ ਦਿਲਚਸਪ ਅਤੇ

1. ਖਟਾਨਾ—ਮਿਲ ਜਾਂਦਾ ਹੈ।

ਸਤਿਗੁਰਾਂ ਦੇ ਨਿਰੋਏ ਤੇ ਸਾਰਥਕ ਦ੍ਰਿਸ਼ਟੀਕੋਣ ਨੂੰ ਸਪੱਸ਼ਟ ਕਰਨ ਵਾਲੀ ਹੈ। ਇਨ੍ਹਾਂ ਜੋਗੀਆਂ ਨੇ 'ਬਾਬੇ' ਨੂੰ ਉੱਤਰ ਦੀ ਉਦਾਸੀ ਸਮੇਂ, ਉਦਾਸੀ-ਭੇਖ ਵਿਚ ਵੇਖਿਆ ਸੀ, ਪਰੰਤੂ, ਜਦ ਅੱਚਲ ਵਿਖੇ ਮੁੜ ਗ੍ਰਿਹਸਥੀਆਂ ਵਾਲੇ ਸਾਧਾਰਨ ਲਿਬਾਸ ਵਿਚ ਵੇਖਿਆ ਤਾਂ ਬੜੀ ਔਖਿਆਈ ਮੰਨੀ। ਉਹਨਾਂ ਦੀਆਂ ਨਜ਼ਰਾਂ ਵਿਚ ਨਿਵਿਰਤੀ ਅਥਵਾ ਸੰਨਿਆਸ ਦਾ ਮਾਰਗ ਦੁੱਧ ਵਾਂਗ ਸਵੱਛ ਸੀ, ਪਰੰਤੂ ਗ੍ਰਿਹਸਥ ਹੈ ਉਸ ਵਿਚ ਪਾਈ ਕਾਂਜੀ ਸਮਾਨ। ਸਤਿਗੁਰਾਂ ਨੇ ਉਹਨਾਂ ਨੂੰ ਢੁਕਵਾਂ ਉੱਤਰ ਦੇਂਦਿਆਂ ਸਮਝਾਇਆ ਕਿ ਗ੍ਰਿਹਸਥ ਬਾਰੇ ਐਸਾ ਦ੍ਰਿਸ਼ਟੀਕੋਣ ਅਪਣਾਉਣ ਵਿਚ ਉਹਨਾਂ ਦੇ ਗੁਰੂ ਦਾ ਦੋਸ਼ ਹੈ, ਜਿਸ ਨੇ ਉਹਨਾਂ ਨੂੰ ਪਰਵਿਰਤੀ ਤੇ ਨਿਵਿਰਤੀ ਮਾਰਗਾਂ ਬਾਰੇ ਸਹੀ ਗਿਆਨ, ਨਾ ਦੇ ਕੇ, ਕੁਚੱਜਾਪਨ ਕੀਤਾ ਹੈ। ਧਰਮ ਦੀ ਕਿਰਤ ਕਰਨ ਤੇ ਵੰਡ ਕੇ ਛਕਣ ਵਾਲਾ ਗ੍ਰਿਹਸਥੀ ਹੀ ਅਸਲ ਵਿਚ ਸ਼੍ਰੋਮਣੀ ਜੋਗੀ ਤੇ ਸਹੀ ਸੰਨਿਆਸੀ ਹੈ। ਓਹ ਦਾਤਾ ਹੈ ਅਤੇ ਜੋਗੀ ਲੋਕ ਫਿਰ ਓਸੇ ਦੇ ਦੁਆਰਿਓਂ ਭਿੱਛਿਆ ਮੰਗ ਕੇ ਪੇਟ-ਪੂਰਤੀ ਕਰਦੇ ਹਨ।

ਇਸ ਗੋਸ਼ਟੀ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੪੦ਵੀਂ ਪਉੜੀ ਵਿਚ ਸੰਖੇਪ; ਪਰੰਤੂ, ਭਾਵ-ਪੂਰਤ ਢੰਗ ਨਾਲ ਇਉਂ ਅੰਕਿਤ ਕਰਨ ਦਾ ਉਪਕਾਰ ਕੀਤਾ ਹੈ :

**ਖਾਧੀ ਖੁਣਸ ਜੁਗੀਸਰਾਂ, ਗੋਸਟ ਕਰਨਿ ਸਭੇ ਉਠਿ ਆਈ।**
**ਪੁਛੇ ਜੋਗੀ ਭੰਗਰ ਨਾਥ, ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ ?**
**ਫਿਟਿਆ ਚਾਟਾ ਦੁਧ ਦਾ, ਰਿੜਕਿਆ ਮਖਣੁ ਹਥਿ ਨ ਆਈ।**
**ਭੇਖੁ ਉਤਾਰਿ ਉਦਾਸਿ ਦਾ, ਵਤਿ ਕਿਉਂ ਸੰਸਾਰੀ ਰੀਤ ਚਲਾਈ ?**
**ਨਾਨਕ ਆਖੇ ਭੰਗਰ ਨਾਥ, ਤੇਰੀ ਮਾਉ** (ਗੁਰੂ) **ਕੁਚੱਜੀ ਆਹੀ।**
**ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚੱਜੇ ਫੁਲ ਸੜਾਈ।**
**ਹੋਇ ਅਤੀਤੁ ਗ੍ਰਿਹਸਤ ਤਜਿ, ਫਿਰਿ ਉਨਹੂੰ ਕੇ ਘਰਿ ਮੰਗਣਿ ਜਾਈ।**
**ਬਿਨੁ ਦਿਤੇ ਕਛੁ ਹਥ ਨ ਆਈ।੪੦।**

ਹਾਂ, ਸਤਿਗੁਰਾਂ ਵਲੋਂ ਦਰਸਾਇਆ ਤੇ ਉਪਮਾਇਆ ਪਰਵਿਰਤੀ ਮਾਰਗ ਇਹ ਆਗਿਆ ਨਹੀਂ ਦਿੰਦਾ ਕਿ ਮਨੁੱਖ ਜੀਵਨ-ਨਿਰਬਾਹ ਲਈ ਹਰ ਤਰ੍ਹਾਂ ਦੇ ਪਰਪੰਚ ਕਰ ਕੇ ਪਰਾਇਆ ਧਨ ਘਰ ਲਿਆਵੇ, ਵਧੀ ਹੱਵਸ ਤੇ ਹਉਮੈ-ਵਸ ਹੋਇਆ ਹਰ ਨੀਵਾਂ ਤੇ ਅਨੁਚਿਤ ਕਰਮ ਕਰੇ, ਰੋਟੀ ਦੇ ਟੁਕੜੇ[1] ਲਈ ਹਰ ਕਮੀਨੇ ਦੁਆਲੇ ਘੁੰਮੇ ਅਤੇ ਮੱਖੀ ਵਾਂਗ ਵਿਕਾਰਾਂ ਵਿਚ ਪਲਚ ਕੇ ਜੀਵਨ-ਪੂੰਜੀ ਲੁਟਾਈ ਜਾਵੇ। ਉਹਨਾਂ ਵਲੋਂ ਪਰਵਾਰਿਕ ਜ਼ਿੰਦਗੀ ਬਤੀਤ ਕਰਦਿਆਂ ਕਮਲ ਤੇ ਮੁਰਗਾਈ ਵਾਂਗ ਅਲੇਪ ਰਹਿਣ ਦੀ, ਇਵੇਂ ਤਾਕੀਦ ਤੇ ਦੀਖਿਆ ਹੈ :

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥**
*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੩੮)*

ਆਦਰਸ਼ਕ ਤੇ ਗੰਗਾ ਦੇ ਨੀਰ-ਵੱਤ ਪਵਿੱਤਰ ਗ੍ਰਿਹਸਤੀ ਦੀ ਪਰਿਭਾਸ਼ਾ ਕਰਦੇ ਹੋਏ ਗੁਰਦੇਵ ਫ਼ੁਰਮਾਉਂਦੇ ਹਨ :

1. ਬਰਾਏ ਗਿਰਦਾਇ ਨਾਂ (ਨਾਨ), ਗਿਰਦ ਹਰ ਦੂਨਾ ਚਿ: ਮੇ ਗਰਦੀ ?
ਤਮਾਂ ਦੀਦੀ ਕਿ ਆਦਮ ਰਾ, ਅਸੀਰਿ ਦਾਨਾ ਮੇ ਸਾਜ਼ਦ। *(ਗਜ਼ਲਾਂ, ਭਾ: ਨੰਦ ਲਾਲ ਜੀ)*

ਸੋ ਗਿਰਹੀ, ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥੨॥ (੧੨)

*(ਮ: ੧, ਵਾਰ ਰਾਮਕਲੀ, ਪੰਨਾ ੯੫੨)*

(ਨਿਗ੍ਰਹੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੀ ਕਿਰਿਆ।)

ਸਿਖ ਸਤਿਗੁਰਾਂ ਨੇ ਗ੍ਰਿਹਸਥ ਨੂੰ ਜੀਵਨ-ਨਿਰਬਾਹ ਦਾ, 'ਕੇਵਲ, ਏਵੇਂ ਇਕ ਹੋਰ' ਮਾਰਗ ਹੀ ਨਹੀਂ ਮੰਨਿਆ; ਸਗੋਂ, ਇਕ ਸਫ਼ਲ ਮਾਰਗ, ਤੇ 'ਧਰਮ' ਕਰਕੇ ਵਡਿਆਇਆ ਤੇ ਅਪਣਾਇਆ ਹੈ। ਨਾ ਇਹ ਇੱਕ ਬਦਲਦਾ ਰਹਿਣ ਵਾਲਾ 'ਆਸ਼ਰਮ' ਹੈ ਅਤੇ ਨਾ ਹੀ ਦਿਲ-ਬਹਿਲਾਵੇ ਜਾਂ ਦਿਨ-ਕਟੀ ਦਾ ਇੱਕ ਸਾਧਨ। ਸਿੱਖੀ ਵਿੱਚ ਤਾਂ ਇਸ ਨੂੰ ਸਾਰਿਆਂ ਧਰਮਾਂ ਨਾਲੋਂ ਸ੍ਰੇਸ਼ਟ ਧਰਮ ਕਰਕੇ ਮੰਨਿਆ ਗਿਆ ਹੈ। ਗੁਰਮਤਿ ਸਿਧਾਂਤਾਂ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਇਸ ਨੁਕਤੇ ਨੂੰ ਇਉਂ ਸਪੱਸ਼ਟ ਕਰਦੇ ਹਨ:

ਜੈਸੇ ਸਰ ਸਰਿਤਾ ਸਕਲ ਮੈ, ਸਮੁੰਦ੍ਰ ਬਡੋ,
ਮੇਰ ਮੈਂ ਸੁਮੇਰੁ ਬਡੋ, ਜਗਤ ਬਖਾਨਿ ਹੈ।
ਤਰਵਰ ਵਿਖੇ ਜੈਸੇ ਚੰਦਨ ਬਿਰਖ ਬਡੋ,
ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।
ਪੰਛੀਅਨ ਮੈ ਹੰਸ, ਮ੍ਰਿਗ-ਰਾਜਨ ਮੈ ਸਾਰਦੂਲ,
ਰਾਗਨ ਮੈ ਸਿਰੀ ਰਾਗ, ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨੁ, ਅਰੁ ਧਿਆਨਨ ਮੈਂ ਧਿਆਨੁ ਗੁਰ,
ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ।੩੭੬।

[ਭਾਵ—ਜਿਵੇਂ ਤਲਾਵਾਂ ਤੇ ਨਦੀ-ਨਾਲਿਆਂ ਵਿਚੋਂ ਸਮੁੰਦਰ, ਪਰਬਤਾਂ ਵਿਚੋਂ ਸੁਮੇਰ ਪਰਬਤ, ਬਿਰਛਾਂ ਵਿਚੋਂ ਚੰਦਨ ਦਾ ਬਿਰਛ, ਧਾਤਾਂ ਵਿਚੋਂ ਸੋਨੇ ਦੀ ਧਾਤ, ਪੰਛੀਆਂ ਵਿਚੋਂ ਹੰਸ, ਮਿਰਗਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸਿਰੀ ਰਾਗ ਅਤੇ ਪੱਥਰਾਂ ਵਿਚੋਂ ਪਾਰਸ ਉੱਤਮ, ਵੱਡੇ, ਵਿਸ਼ੇਸ਼ ਤੇ ਪ੍ਰਧਾਨ ਹਨ ਅਤੇ ਜਿਵੇਂ ਸਮੂਹ ਗਿਆਨਾਂ ਅਤੇ ਧਿਆਨਾਂ ਵਿਚੋਂ ਗੁਰੂ ਦਾ ਗਿਆਨ ਤੇ ਧਿਆਨ ਸ੍ਰੇਸ਼ਟ ਹੈ, ਇਵੇਂ ਹੀ ਸਾਰਿਆਂ ਧਰਮਾਂ ਵਿਚੋਂ 'ਗ੍ਰਿਹਸਥ ਧਰਮ' ਉੱਤਮ ਤੇ ਉਚੇਰਾ ਹੈ।]

ਗ੍ਰਿਹਸਥ ਧਰਮ ਦੀ ਮਹਾਨਤਾ ਦਰਸਾਉਣ, 'ਵਿਚੇ ਗ੍ਰਿਹਿ ਉਦਾਸੁ' ਦਾ ਪੂਰਨਾ ਪਾਉਣ ਅਤੇ 'ਰਾਜ ਜੋਗ' ਕਮਾਉਣ ਦਾ ਵੱਲ ਦਸਣ ਲਈ ਗੁਰੂ ਸਾਹਿਬਾਨ ਆਪ ਵੀ ਗ੍ਰਿਹਸਥੀ ਅਤੇ ਕਰਮਯੋਗੀ ਹੋ ਕੇ ਸੰਸਾਰ ਵਿਚ ਵਿਚਰੇ।

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਕਸ਼ਮੀਰ ਜਾਂਦਿਆਂ ਗੁਜਰਾਤ ਦੇ ਪੀਰ ਦੌਲੇ ਸ਼ਾਹ ਦੇ ਮੁਰੀਦ, ਜਹਾਂਗੀਰ, ਨੂੰ ਉਸ ਦਾ ਸੰਸਾ ਨਿਵਾਰਨ ਲਈ ਉਚਾਰੇ ਇਹ ਸ਼ਬਦ ਖ਼ਾਸ ਮਹਾਨਤਾ ਰਖਦੇ ਹਨ:

ਇਸਤ੍ਰੀ ਈਮਾਨ ਹੈ, ਦੌਲਤ ਗੁਜ਼ਰਾਨ ਹੈ, ਅਤੇ ਪੁੱਤਰ ਨੀਸ਼ਾਨ ਹੈ।

ਹਕੀਕਤ ਇਹ ਹੈ ਕਿ ਸੰਸਾਰ ਵਿੱਚ 'ਬਾਬੇ ਦੀ ਆਮਦ' ਸਮੇਂ, ਧਰਮ ਇਕ ਦਿਮਾਗ਼ੀ

ਮਨੌਤ ਬਣ ਕੇ ਰਹਿ ਗਿਆ ਸੀ। ਪਰੰਤੂ, ਸਤਿਗੁਰਾਂ ਦਾ ਮਾਰਗ ਇਕ ਕਰਣੀ-ਪ੍ਰਧਾਨ-ਮੱਤ ਤੇ ਆਦਰਸ਼ਕ ਜੀਵਨ-ਜਾਚ ਹੈ। ਉਹਨਾਂ ਨੇ ਦ੍ਰਿੜ ਕਰਾਇਆ ਕਿ 'ਨਾਮ ਧਰਮ', ਜੋ ਸੱਚੇ ਆਚਾਰ ਦਾ ਹੀ ਦੂਜਾ ਨਾਮ ਹੈ, ਹਰ ਛਿਨ ਨਿਭਾਇਆ ਜਾਣਾ ਹੈ। ਇਹ ਉਸ ਰਸਮੀ ਚੋਗੇ ਸਮਾਨ ਨਹੀਂ ਜੋ ਸਤਵੇਂ ਦਿਨ ਗਿਰਜੇ ਜਾਣ ਲਗਿਆਂ ਪਾ ਲਿਆ, ਤੇ ਘਰ ਆ ਕੇ ਬਾਕੀ ਛੇ ਦਿਨ ਕਿੱਲੀ ਉਤੇ ਟੰਗ ਛੱਡਿਆ।

(Dharma should not be like a Sunday suit, put on and taken off at will, but, it should be a matter of course with us.)

ਸੋ, ਐਸਾ ਧਰਮ ਤਾਂ ਸੰਸਾਰ ਦੀ ਕਸ਼ਮਕਸ਼ ਅਥਵਾ ਪਰਵਿਰਤੀ ਮਾਰਗ ਦੇ ਅਖਾੜੇ ਵਿਚ ਹੀ ਕਮਾਇਆ ਜਾ ਸਕਦਾ ਹੈ; ਜੰਗਲਾਂ, ਬੀਆ-ਬਾਨਾਂ ਤੇ ਪਰਬਤਾਂ ਦੀਆਂ ਕੰਦਰਾਂ ਵਿਚ ਨਹੀਂ। ਸਿਆਣਿਆਂ ਦਾ ਕਥਨ ਹੈ ਕਿ ਫਲ ਉਹੀ ਰਸਦਾਇਕ ਹੁੰਦਾ ਹੈ, ਜੋ ਸਰਦੀਆਂ ਗਰਮੀਆਂ ਸਹਿ ਕੇ, ਮੀਹਾਂ ਹਨੇਰੀਆਂ ਦੇ ਥੱਪੜ ਖਾ ਕੇ ਟਹਿਣੀ ਉਤੇ ਪੱਕੇ, ਨਾ ਕਿ ਘੜੇ ਵਿਚ ਬੰਦ ਹੋ ਕੇ ਪੈਲ ਦੁਆਰਾ। ਸਿੰਡੀ ਰਿੱਖੀ ਵਾਂਗ ਦੁਨੀਆ ਤੋਂ ਦੂਰ ਇਕਾਂਤਵਾਸ ਵਿਚ ਘੜਿਆ ਚਲਣ, ਪ੍ਰੀਖਿਆ ਦਾ ਪਰਚਾ ਪੈਂਦਿਆਂ ਹੀ ਪਾਸ਼ ਪਾਸ਼ ਹੋ ਜਾਂਦਾ ਹੈ।

(੫)

ਅਨੰਦ-ਵਿਵਾਹ ਅਥਵਾ ਗ੍ਰਿਹਸਤ ਧਰਮ ਵਿਚ ਪ੍ਰਵੇਸ਼ ਹੋਣ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੋੜੇ ਨੂੰ ਕੁਝ ਸਿਖਿਆ ਦਿੱਤੀ ਤੇ ਪ੍ਰਤੱਗਿਆ ਲਈ ਜਾਂਦੀ ਹੈ ਅਤੇ ਚੌਂਹ ਲਾਵਾਂ ਅਤੇ ਸ੍ਰੀ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਤੇ ਆਖ਼ਰੀ ਪਉੜੀ ਦਾ ਪਾਠ ਕੀਤਾ ਜਾਂਦਾ ਹੈ।[1]

ਇਸ ਸਮੇਂ ਦਿੱਤੀ ਜਾਣ ਵਾਲੀ ਸਿਖਿਆ ਇਤਨੀ ਅਹਿਮ ਨਹੀਂ (ਇਹ ਸਮੇਂ ਤੇ ਸਥਾਨ ਅਨੁਸਾਰ ਵੱਧ ਘੱਟ ਹੋ ਸਕਦੀ ਹੈ) ਜਿਤਨੀ ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਇਕੱਤ੍ਰ ਹੋਈ ਸੰਗਤ ਵਿੱਚ ਕੀਤੀ ਪ੍ਰਤੱਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸੰਗਤ ਦੀ ਹਜ਼ੂਰੀ ਵਿਚ ਕੀਤੇ ਕੌਲ-ਕਰਾਰਾਂ ਨੂੰ ਨਿਭਾਉਣਾ ਸਿਖ ਦਾ 'ਧਰਮ' ਹੈ ਅਤੇ ਇਹੀ ਗੱਲ ਅਨੰਦ-ਵਿਵਾਹ ਦੀ ਵਿਸ਼ੇਸ਼ਤਾ, ਵਿਲੱਖਣਤਾ ਤੇ ਉੱਤਮ-ਤਾਈ ਹੈ। ਵਿਵਾਹ ਉਪਰੰਤ ਦੰਪਤੀ ਦਾ ਇਕ ਦੂਜੇ ਤੋਂ ਤੋੜ-ਵਿਛੋੜੇ ਬਾਰੇ ਸੋਚਣਾ ਵੀ ਅਧਰਮ ਹੈ, ਪਾਪ ਹੈ। ਜੋ ਬਚਨ ਵਿਆਹੁਤਾ ਜੋੜਾ ਇਸ ਸਮੇਂ ਇਕ ਦੂਜੇ ਨੂੰ ਦੇਂਦਾ ਹੈ ਉਸ ਤੋਂ ਮੁੱਖ ਮੋੜਨਾ ਗੁਰੂ ਤੋਂ ਮੁੱਖ ਮੋੜਨ ਤੁੱਲ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜ਼ਫ਼ਰਨਾਮੇ' ਵਿਚ ਮਰਦ ਦੀ ਸਿਫ਼ਤ ਵਿਚ ਲਿਖਿਆ ਹੈ:

**ਹਮੂ ਮਰਦ ਬਾਇਦ, ਸ਼ਵੱਦ ਸੁਖ਼ਨਵਰ,**
**ਨ ਸ਼ਿਕਮਿ ਦਿਗਰ, ਦਰ ਦਹਾਨੇ ਦਿਗਰ।**

[ਭਾਵ—ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨ ਦਾ ਸੂਰਾ ਹੋਵੇ ਉਸ ਦੇ ਦਿਲ ਵਿਚ ਹੋਰ ਤੇ ਮੂੰਹ ਵਿਚ ਹੋਰ ਨਾ ਹੋਵੇ।]

1. ਅਨੰਦ-ਵਿਵਾਹ ਨੂੰ 'ਅਨੰਦ ਮੈਰਿਜ ਐਕਟ ੧੯੦੯' The Anand Marriage Act. 1909 (Act Vil of 1909) ਦੇ ਨਾਮ ਹੇਠ ਕੇਂਦਰੀ ਸਰਕਾਰ ਵਲੋਂ ੨੨ ਅਕਤੂਬਰ ੧੯੦੯ ਨੂੰ ਕਾਨੂੰਨੀ ਪ੍ਰਵਾਨਗੀ ਦਿੱਤੀ ਗਈ ਸੀ।

ਅਨੰਦ-ਕਾਰਜ ਸਮੇਂ ਧਰਮ ਦੇ ਜਿਨ੍ਹਾਂ ਖ਼ਾਸ ਅੰਗਾਂ ਦੇ ਪਾਲਣ ਉਤੇ ਜ਼ੋਰ ਦਿੱਤਾ ਜਾਂਦਾ ਅਤੇ ਪ੍ਰਤੱਗਿਆ ਕਰਾਈ ਜਾਂਦੀ ਹੈ, ਉਹਨਾਂ ਵਿੱਚੋਂ ਸਭ ਤੋਂ ਵਿਸ਼ੇਸ਼ ਹੈ ਦੰਪਤੀ ਵਲੋਂ ਪਤਿਬ੍ਰਤਿ ਧਰਮ ਅਤੇ ਇਸਤ੍ਰੀ-ਬ੍ਰਤਿ ਧਰਮ ਦੀ ਪਾਲਣਾ। ਸਾਡੇ ਦੇਸ਼ ਵਿਚ ਪਤੀਬ੍ਰਤਿ ਧਰਮ ਉਤੇ ਬੜਾ ਜ਼ੋਰ ਦਿੱਤਾ ਜਾਂਦਾ ਰਿਹਾ ਹੈ; ਪਰੰਤੂ, ਮਰਦ ਉਤੇ ਇਸਤ੍ਰੀ-ਬ੍ਰਤਿ ਧਰਮ ਪਾਲਣ ਲਈ ਬਹੁਤ ਘੱਟ। ਇਸਤ੍ਰੀ ਦੀ ਧਾਰਮਕ ਤੇ ਸਮਾਜਕ ਖੇਤਰਾਂ ਵਿਚ ਨਿੱਘਰੀ ਪਦਵੀ ਕਾਰਨ ਅਜਿਹਾ ਹੋਣਾ ਕੁਦਰਤੀ ਸੀ। ਪਰੰਤੂ, ਗੁਰੂ ਸਾਹਿਬਾਨ ਨੇ ਇਹ ਅੱਨਿਆਏ-ਭਰਪੂਰ ਭਿੰਨ-ਭੇਦ ਤੇ ਵਿਤਕਰੇ ਵਾਲੇ ਸਭੇ ਆਈਨ ਮਨਸੂਖ਼ ਕਰ ਦਿੱਤੇ। ਮਰਦ ਲਈ ਇਸਤ੍ਰੀ-ਬ੍ਰਤਿ ਧਰਮ ਧਾਰਨ ਕਰਨਾ, 'ਏਕਾ ਨਾਰੀ ਜਤੀ ਹੋਇ', ਉਤਨਾ ਹੀ ਜ਼ਰੂਰੀ ਤੇ ਧਰਮ ਦਾ ਅਹਿਮ ਅੰਗ ਹੈ, ਜਿਤਨਾ ਇਸਤ੍ਰੀ ਲਈ ਪਤੀ-ਬ੍ਰਤਿ ਧਰਮ ਦਾ ਧਾਰਨਾ; ਅਥਵਾ ਪਤੀ ਨੂੰ ਪ੍ਰਮੇਸ਼ਵਰ ਕਰ ਕੇ ਮੰਨਣਾ ਆਦਿ। ਸਿੱਖ ਮੱਤ ਵਿਚ ਇਸ ਬਾਰੇ ਕਿਸੇ ਇਕ ਧਿਰ ਨਾਲ ਰੂ-ਰਿਆਇਤ ਜਾਂ ਕਾਣੀ-ਵੰਡ ਨਹੀਂ। ਭਾਈ ਨੰਦ ਲਾਲ ਜੀ ਦਾ ਇਹ ਕਥਨ ਗੁਰੂ ਤੇ ਸਿਖ ਅਤੇ ਆਦਰਸ਼ਕ ਦੰਪਤੀ ਦੀ ਆਪਸ ਵਿਚ ਦੀ ਪ੍ਰੇਮ-ਖਿੱਚ ਨੂੰ ਇਉਂ ਦਰਸਾਉਂਦਾ ਹੈ:

> ਆਸ਼ੁਫ਼ਤਾਇ ਆਨੇਮ ਕਿ: ਆਸ਼ੁਫ਼ਤਾਇ ਮਾਸਤ।
> ਮਾ ਸ਼ਾਹ ਨ ਦਾਨੇਮ, ਗਦਾ ਰਾ ਨ ਸ਼ਨਾਸੇਮ। *(ਗ਼ਜ਼ਲ ੫੮)*

[ਭਾਵ—ਅਸੀਂ ਉਸ ਦੇ ਮਤਵਾਲੇ ਹਾਂ, ਜੋ ਸਾਡਾ ਮਤਵਾਲਾ ਹੈ। (ਗੁਰੂ ਤੇ ਸਿੱਖਾਂ ਦੀ ਮਜਲਸ ਵਿਚ) ਅਸੀਂ ਨਾ ਕਿਸੇ ਨੂੰ ਬਾਦਸ਼ਾਹ ਮਿਥਦੇ ਹਾਂ, ਨਾ ਮੰਗਤਾ, ਸਭ ਸਮਾਨ ਸਾਂਝੀਵਾਲ ਹਨ ਇਥੇ ਪ੍ਰੀਤ ਦੀ ਰੀਤ ਵਿੱਚ। ਪ੍ਰੀਤ ਦਾ ਰਿਸ਼ਤਾ ਇਕ-ਤਰਫ਼ਾ ਆਵਾਜਾਈ[1] (one way traffic) ਨਹੀਂ, ਇਹ ਦੁਵਲੀਉਂ ਇਕ-ਸਮਾਨ ਪ੍ਰੀਤ-ਖਿੱਚ ਹੈ।]

ਅਨੰਦ-ਕਾਰਜ ਹੋ ਜਾਣ ਉਪਰੰਤ ਗੁਰਮਤਿ ਦੀ ਬੋਲੀ ਵਿਚ ਲੜਕੇ ਨੂੰ 'ਕੰਤ' ਅਤੇ ਲੜਕੀ ਨੂੰ 'ਸੋਹਾਗਣ' ਦੀ ਸਤਿਕਾਰਤ ਪਦਵੀ ਤੇ ਉਪਾਧੀ ਦਿੱਤੀ ਜਾਂਦੀ ਹੈ। 'ਕੰਤ' ਅਤੇ 'ਸੋਹਾਗਣ' ਦੀ ਅਤਿ ਉੱਤਮ ਤੇ ਭਾਵ-ਪੂਰਤ ਪਰਿਭਾਸ਼ਾ ਗੁਰਬਾਣੀ ਵਿਚ ਥਾਂ-ਪਰ-ਥਾਂ ਦਿੱਤੀ ਗਈ ਹੈ। ਵੰਨਗੀ ਵਜੋਂ ਕੁਝ ਤੁਕਾਂ ਪ੍ਰਸ਼ਨੋਤਰ ਰੂਪ ਵਿਚ ਅੰਕਿਤ ਹਨ:

(ੳ) ਪ੍ਰਸ਼ਨ: **ਹਉ ਜਾਇ ਪੁਛਾ ਸੋਹਾਗ ਸੁਹਾਗਣਿ,**
**ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ?**
ਉੱਤਰ: **ਮੈ ਊਪਰਿ ਨਦਰਿ ਕਰੀ ਪਿਰਿ ਸਾਚੈ,**
**ਮੈ ਛੋਡਿਅੜਾ ਮੇਰਾ ਤੇਰਾ॥** *(ਵਡਹੰਸੁ ਮ: ੪, ਪੰਨਾ ੫੬੧)*

(ਅ) ਪ੍ਰਸ਼ਨ: **ਜਾਇ ਪੁਛਹੁ ਸੋਹਾਗਣੀ, ਵਾਹੈ ਕਿਨੀ ਬਾਤੀ ਸਹੁ ਪਾਈਐ?**
ਉੱਤਰ: **ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ॥**
*(ਤਿਲੰਗ ਮ: ੧, ਪੰਨਾ ੭੨੨)*

(ੲ) ਪ੍ਰਸ਼ਨ: **ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ?**
ਉੱਤਰ: **ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ॥੧॥**
*(ਸੂਹੀ ਵਾਰ, ਮ: ੩, ਪੰਨਾ ੭੮੫)*

---

1. ਮੁਹੱਬਤ ਕਾ ਤਬ ਮਜ਼ਾ ਹੈ, ਵੁਹ ਭੀ ਹੋਂ ਬੇਕ਼ਰਾਰ।
ਦੋਨੋਂ ਤਰਫ਼ ਹੋ ਆਗ, ਬ੍ਰਾਬਰ ਲਗੀ ਹੁਈ।

ਪਤੀ-ਬ੍ਰਤਿ ਧਰਮ ਨਿਭਾਉਣ ਹਿਤ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਸਪੁੱਤਰੀ, ਬੀਬੀ ਵੀਰੋ ਨੂੰ ਜੋ ਉਪਦੇਸ਼ ਦਿੱਤਾ ਸੀ, ਉਹ ਵੀ ਇਸ ਪ੍ਰਕਰਣ ਵਿਚ ਵਰਣਨ ਯੋਗ ਹੈ:

ਸੁਨ ਬੀਬੀ ! ਮੈਂ ਤੁਝੇ ਸੁਨਾਊਂ। ਪਤਿ ਕੀ ਮਹਿਮਾ ਕਹਿ ਤਕ ਗਾਊਂ ?
[1]ਪਤਿ ਸੇਵਕ ਕੀ ਸੇਵਾ ਸਫਲੀ। ਪਤਿ ਬਿਨ ਔਰ ਕਰੈ ਸਭ ਨਿਫਲੀ।
[2]ਗੁਰੁ ਜਨ ਕੀ ਇੱਜ਼ਤ ਬਹੁ ਕਰਨੀ। ਸਾਸ ਸੇਵ ਰਿਦ ਮਾਹਿ ਸੁ ਧਰਨੀ।
ਸੁਨ, ਪੁਤ੍ਰੀ! ਪ੍ਰਾਨਨ ਤੇ ਪਿਆਰੀ। ਜਿਸ ਤੇ ਬੈਸ ਬਿਤੇ ਸੁਖ ਕਾਰੀ।....
[3]ਕੁਲ ਕੀ ਬਾਤ ਚਿਤ ਮੇ ਧਰਨੀ। ਖੋਟੀ ਸੰਗਤਿ ਨਹੀਂ ਸੁ ਕਰਨੀ।
ਪ੍ਰਾਤ ਉਠ ਕਰ ਮੱਜਨ ਕਰੀਯੋ। ਗੁਰਬਾਨੀ ਕੋ ਮੁਖ ਤੇ ਰਰੀਯੋ[4]।
[5]ਪੁਨਾ ਔਰ ਵਿਵਹਾਰ ਜੁ ਹੋਈ। ਭਲੇ ਸੰਭਾਲਹੁ ਨੀਕੇ ਸੋਈ।

*(ਗੁਰਬਿਲਾਸ ਪਾਤਸ਼ਾਹੀ ੬, ਅਧਿ: ੧੧)*

ਹਰੇਕ ਪਤਨੀ ਦੀ ਤੀਬਰ ਇੱਛਾ ਹੁੰਦੀ ਹੈ ਕਿ ਪਤੀ ਉਸ ਦੇ ਅਨੁਕੂਲ ਚਲੇ, ਉਸ ਦੇ ਵੱਸ ਵਿਚ ਵਰਤੇ ਤੇ ਵਫ਼ਾਦਾਰ ਹੋਵੇ। ਇਸ ਮੰਤਵ ਦੀ ਪੂਰਤੀ ਲਈ ਉਹ ਕਈ ਤਰ੍ਹਾਂ ਦੇ ਮੰਤਰ ਰੱਟਦੀ, ਜੰਤਰ-ਤੰਤਰ ਤੇ ਟੂਣੇ ਕਰਦੀ ਅਤੇ ਪਖੰਡੀਆਂ ਤੇ ਅੱਜਾਰ ਲੋਕਾਂ ਦੇ ਢਹੇ ਚੜ੍ਹ ਕੇ ਆਪਣਾ ਝੁੱਗਾ ਲੁਟਾਂਦੀ ਹੈ। ਗੁਰਮਤਿ ਵਿਚ ਅਜਿਹਾ ਫੋਕਟ ਤੇ ਖੋਟਾ ਵਿਹਾਰ ਵਿਵਰਜਤ ਹੈ। ਕੰਤ ਨੂੰ ਸਹੀ ਅਰਥਾਂ ਵਿਚ ਵੱਸ ਕਰਨ ਲਈ ਗੁਰਬਾਣੀ ਇਨ੍ਹਾਂ ਗੁਣਾਂ ਦੇ ਧਾਰਨੀ ਹੋਣ ਦੀ ਤਾਕੀਦ ਕਰਦੀ ਹੈ:

ਨਿਵਣੁ ਸੁ ਅਖਰੁ, ਖਵਣੁ[6] ਗੁਣੁ, ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ॥੧੨੭॥

*(ਸਲੋਕ ਫਰੀਦ, ਪੰਨਾ ੧੩੮੪)*

[ਭਾਵ—ਹੇ ਭੈਣ, ਪਤੀ ਨੂੰ ਵੱਸ ਕਰਨ ਲਈ ਤੂੰ ਨਿਮਰਤਾ, ਖਿਮਾ ਤੇ ਜੀਭਾ ਦੀ ਮਿਠਾਸ ਦੇ ਗੁਣਾਂ ਦਾ ਲਿਬਾਸ ਧਾਰਨ ਕਰ।]

ਪ੍ਰਾਚੀਨ ਭਾਰਤੀ ਇਤਿਹਾਸ ਵਿਚ ਅਨਸੂਆ, ਸੀਤਾ ਅਤੇ ਸਤੀ ਸਾਵਿੱਤਰੀ ਆਦਿ ਦੇਵੀਆਂ ਵਲੋਂ ਨਿਭਾਇਆ ਪਤੀ-ਬ੍ਰਤਿ ਧਰਮ ਅਜੋਕੇ ਜੁਗ ਦੀਆਂ ਇਸਤ੍ਰੀਆਂ ਲਈ ਚਾਨਣ-ਮੁਨਾਰੇ ਦਾ ਕੰਮ ਦਿੰਦਾ ਹੈ। ਹਨੂੰਮਾਨ ਨਾਟਕ ਵਿਚ ਸੀਤਾ ਦੀ ਪਤੀ-ਭਗਤੀ ਬਾਰੇ ਹਨੂੰਮਾਨ ਵਲੋਂ ਸ੍ਰੀ ਰਾਮ ਚੰਦਰ ਜੀ ਨੂੰ ਦਿੱਤਾ ਉੱਤਰ, ਸਮੂਹ ਇਸਤ੍ਰੀ ਜਾਤੀ ਦਾ ਸਿਰ, ਮਾਣ ਤੇ ਗੌਰਵਤਾ ਨਾਲ, ਉੱਚਾ ਕਰਨ ਵਾਲਾ ਹੈ। ਸ੍ਰੀ ਰਾਮ ਚੰਦਰ ਜੀ ਦਾ ਭੇਜਿਆ ਹਨੂੰਮਾਨ, ਸੀਤਾ ਜੀ ਨੂੰ ਰਾਵਣ ਦੇ ਅਸ਼ੋਕ ਬਾਗ ਵਿਚ ਮਿਲਦਾ ਅਤੇ ਵਾਪਸ ਪਰਤ ਕੇ ਸ੍ਰੀ ਰਾਮ ਚੰਦਰ ਜੀ ਦੀਆਂ ਪੁੱਛਾਂ ਦਾ ਉੱਤਰ ਇਸ ਪ੍ਰਕਾਰ ਦਿੰਦਾ ਹੈ:

---

1. ਪਤੀ-ਸੇਵਕ-ਇਸਤ੍ਰੀ ਦੀ ਗੁਰਸੇਵਾ ਆਦਿਕ ਸਫ਼ਲ ਹੁੰਦੀ ਹੈ।
2. ਸੱਸ ਸਹੁਰੇ ਆਦਿਕ ਵੱਡਿਆਂ ਦੀ।
3. ਗੁਰੂ ਕੁਲ ਦੀ ਮਰਯਾਦਾ।
4. ਉਚਾਰਨ ਕਰਿਓ।
5. ਗੁਰਬਾਣੀ ਦਾ ਨਿਤਨੇਮ ਨਿਭਾਉਣ ਉਪਰੰਤ।
6. ਖ਼ਿਮਾ ਕਰਨ ਦਾ ਗੁਣ।

ਪ੍ਰਸ਼ਨ : ਅਹਿ ਹਨੂੰ ! ਕਹਿ ਸ੍ਰੀ ਰਘੁਬਰ,
ਕਛੂ ਸੁਧ ਹੈ ਸੀਆ ਕੀ ਛਿਤ ਮਾਹੀਂ ?
ਉੱਤਰ : ਹੈ ਪ੍ਰਭ ਲੰਕ, ਕਲੰਕ ਬਿਨਾ,
ਬਸੈ ਤਹਿ ਰਾਵਨ ਬਾਗ ਕੀ ਛਾਈਂ।
ਪ੍ਰਸ਼ਨ : ਜੀਵਤ ਹੈ ?
ਉੱਤਰ : ਕਹਿਬੇ ਕੋ ਨਾਥ,
ਪ੍ਰਸ਼ਨ : ਕਿਉਂ ਨ ਮਰੀ ਹਮ ਤੇ ਬਿਛਰਾਈ ?
ਉੱਤਰ : ਪ੍ਰਾਨ ਬਸੇਂ ਪਦ ਪੰਕਜ ਮੇਂ,
ਜੱਮ ਆਵਤ ਹੈ, ਪਰ ਪਾਵਤ ਨਾਹੀਂ।

ਕਿਤਨਾ ਸੁੰਦਰ ਬਿਆਨ ਹੈ : ਸੀਤਾ ਦੇ ਪ੍ਰਾਨ ਸ੍ਰੀ ਰਾਮ ਚੰਦਰ ਜੀ ਦੇ ਚਰਨ-ਕੰਵਲਾਂ ਵਿਚ ਵਸਦੇ ਹਨ ਅਤੇ ਇਥੇ ਯਮ ਜਾਨ ਕੱਢਣ ਲਈ ਆ ਨਹੀਂ ਸਕਦਾ। ਇਸ ਲਈ ਉਹ ਵਿਛੋੜੇ ਵਿਚ ਬਿਹਬਲ ਰਹਿੰਦੀ ਹੈ, ਅਤੇ ਮਰਨਾ ਚਾਹੁੰਦੀ ਹੋਈ ਵੀ ਮਰ ਨਹੀਂ ਸਕਦੀ।

ਐਸੇ ਪਤੀ-ਬ੍ਰਤਾ ਧਰਮ ਉਤੇ ਹਰ ਭਾਰਤੀ ਨੂੰ ਹੀ ਨਹੀਂ, ਸਗੋਂ ਸਾਰੀ ਮਨੁੱਖਤਾ ਨੂੰ ਹੀ ਬਜਾ ਤੌਰ ਉਤੇ ਨਾਜ਼ ਹੋਣਾ ਚਾਹੀਦਾ ਹੈ।

ਇਸੇ ਤਰ੍ਹਾਂ ਗੁਰਦੇਵ ਜਦ ਕੰਤ ਦਾ ਧਰਮ ਵਖਾਣਦੇ ਹਨ ਤਾਂ ਸਭ ਤੋਂ ਵਧ ਜ਼ੋਰ ਏਸ ਗੱਲ ਉਤੇ ਦਿੰਦੇ ਹਨ ਕਿ ਸੰਸਾਰ ਦੀ ਮਹਿਕਦੀ ਫੁਲਵਾੜੀ ਵਿਚੋਂ, ਮਰਯਾਦਾ ਪੂਰਬਕ, ਮਨੁੱਖ ਨੂੰ ਇਕ ਫੁੱਲ ਉਤੇ ਉਂਗਲ ਰੱਖਣ ਦੀ ਖੁਲ੍ਹ ਹੈ; ਪਰੰਤੂ, ਨਾਲ ਹੀ, ਦੁਨੀ-ਸੁਹਾਵੇ-ਬਾਗ਼ ਦੇ ਪ੍ਰਭੂ-ਮਾਲੀ ਦੀ ਕਰੜੀ ਸ਼ਰਤ ਹੈ ਕਿ ਇਸ ਗੁਲਜ਼ਾਰ ਵਿਚੋਂ ਮਨ-ਪਸੰਦ ਦਾ ਫੁੱਲ ਅਪਣਾਅ ਕੇ, ਜੇ ਦੂਜੇ ਵਲ ਝਾਕੇਂਗਾ ਤਾਂ ਮਹਿਰਮ ਤੋਂ ਮੁਜਰਮ ਗਰਦਾਨਿਆ ਜਾਵੇਂਗਾ, ਅਤੇ ਕੰਤ ਦੀ ਆਦਰ-ਯੋਗ ਪਦਵੀ ਖੁਹਾ ਬੈਠੇਂਗਾ। ਉਵੇਂ ਹੀ, ਜਿਵੇਂ ਆਦਮ ਤਮ੍ਹਾ ਵਿਚ ਆ ਕੇ ਬਹਿਸ਼ਤ ਖੁਹਾ ਬੈਠਾ ਸੀ।[1]

ਪੰਜਵੇਂ ਸਤਿਗੁਰੂ ਜੀ ਦਾ ਫ਼ੁਰਮਾਨ ਹੈ :

ਕਿਆ ਗਾਲਾਇਓ ਭੂਛ ? ਪਰ ਵੇਲਿ ਨ ਜੋਹੇ ਕੰਤ ਤੂ ॥
ਨਾਨਕ, ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉ ॥੩॥ (੪)

*(ਮ: ੫, ਵਾਰ ਮਾਰੂ, ਪੰਨਾ ੧੦੯੫)*

[ਭਾਵ—ਹੇ ਮੂਰਖ (ਭੂਛ)! ਤੂੰ ਕੀ ਦੁਰਾਚਾਰ ਦੀਆਂ ਗੱਲਾਂ ਕਰਦਾ ਹੈਂ ? ਜੇ ਪਰਾਈ ਇਸਤ੍ਰੀ ਵਲ ਮੰਦੀ ਨਜ਼ਰ ਨਾ ਕਰੇਂ, ਤਦ ਹੀ ਤੂੰ ਕੰਤ (ਪਤੀ) ਹੈਂ, ਨਹੀਂ ਤਾਂ ਤੇਰੀ ਗਿਣਤੀ ਵਿਭਚਾਰੀਆਂ ਵਿਚ ਹੋਵੇਗੀ।]

---

1. ਬਰਾਏ ਗਿਰਦਾਇ ਨਾਂ, ਗਿਰਦ ਹਰ ਦੂਨਾ ਚਿ ਮੇ ਗਰਦੀ ?
ਤਮਾਅ ਦੀਦੀ, ਕਿ ਆਦਮ ਰਾ, ਅਸੀਰਿ ਦਾਨਾ ਮੇ ਸਾਜ਼ਦ। *(ਭਾਈ ਨੰਦ ਲਾਲ)*
[ਭਾਵ—ਰੋਟੀ (ਨਾਨ) ਦੇ ਇਕ ਟੁਕੜੇ ਲਈ ਹਰ ਕਮੀਨੇ ਪਿਛੇ ਕਿਉਂ ਭਟਕਦਾ ਫਿਰਦਾ ਹੈਂ ? ਤੂੰ ਵੇਖਿਆ ਹੈ ਕਿ ਤ੍ਰਿਸ਼ਨਾ ਨੇ ਕਿਵੇਂ ਆਦਮ ਨੂੰ ਵਿਵਰਜਤ ਫਲ ਦਾ ਗ਼ੁਲਾਮ ਬਣਾ ਕੇ ਬਹਿਸ਼ਤੋਂ ਕਢਵਾ ਦਿਤਾ ਸੀ।]

ਸਿੱਖੀ ਵਿਚ ਇਸਤ੍ਰੀ-ਬ੍ਰਤਿ ਧਰਮ ਅਥਵਾ ਸੱਚੇ ਆਚਾਰ ਨੂੰ ਧਰਮ ਦਾ ਇਤਨਾ ਅਹਿਮ ਅੰਗ ਮੰਨਿਆ ਗਿਆ ਹੈ ਕਿ ਪਰ-ਇਸਤ੍ਰੀ-ਗਾਮੀ ਨੂੰ ਸਿੱਖੀ ਤੋਂ ਹੀ ਪਤਿਤ ਕਰਾਰ ਦਿੱਤਾ ਗਿਆ ਹੈ। ਸ੍ਰੀ ਦਸਮ ਗ੍ਰੰਥ ਵਿੱਚ, ਇਸ ਸੰਬੰਧ ਵਿਚ ਅੰਕਿਤ ਇਹ ਬਚਨ, ਖ਼ਾਸ ਧਿਆਨ ਦੇਣ ਯੋਗ ਹਨ:

**ਸੁੱਧਿ ਜਬ ਤੇ ਹਮ ਧਰੀ, ਬਚਨ ਗੁਰ ਦਏ ਹਮਾਰੇ।**
**ਪੂਤ, ਇਹੈ ਪ੍ਰਨ ਤੋਹਿ, ਪ੍ਰਾਨ ਜਬ ਲਗ ਘਟਿ ਥਾਰੇ।**
**ਨਿਜ-ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੈਯਹੁ।**
**ਪਰ-ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ।**

ਏਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਾਈ ਇਸਤ੍ਰੀ ਦੇ ਸੰਗ ਨੂੰ ਜ਼ਹਿਰੀਲੇ ਸੱਪ ਨਾਲ ਉਪਮਾ ਦਿਤੀ ਹੈ:

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹੁ॥੨॥**
*(ਆਸਾ ਮ: ੫, ਪੰਨਾ ੪੦੩)*

ਭਾਈ ਗੁਰਦਾਸ ਜੀ, ਕੰਤ ਨੂੰ, ਇਸਤ੍ਰੀ-ਬ੍ਰਤਿ ਧਰਮ ਦਾ ਧਾਰਨੀ ਹੋਣ ਲਈ ਇਉਂ ਪ੍ਰੇਰਨਾ ਦਿੰਦੇ ਹਨ:

(ੳ) **ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥** *(ਭਾ: ਗੁ: ਵਾਰ ੬-੮)*

(ਅ) **ਹਉ ਤਿਸ ਘੋਲ ਘੁਮਾਇਆ, ਪਰ-ਨਾਰੀ ਦੇ ਨੇੜ ਨ ਜਾਵੈ॥**
*(ਭਾ: ਗੁ: ਵਾਰ ੧੨-੪)*

(ੲ) **ਦੇਖ ਪਰਾਈਆਂ ਚੰਗੀਆਂ, ਮਾਵਾਂ ਧੀਆਂ ਭੈਣਾਂ ਜਾਣੈ॥** *(ਭਾ: ਗੁ: ਵਾਰ ੨੯-੧੧)*

ਏਸੇ ਪ੍ਰਕਰਣ ਵਿਚ ਭਾਈ ਨੰਦ ਲਾਲ ਜੀ ਦੀ ਤਾਕੀਦ ਹੈ:

**ਪਰ ਬੇਟੀ ਕੋ ਬੇਟੀ ਜਾਨੋ। ਪਰ ਇਸਤ੍ਰੀ ਕੋ ਮਾਤ ਬਖਾਨੋ।**
**ਆਪਨੀ ਇਸਤ੍ਰੀ ਸੋਂ ਰਤ (ਪ੍ਰੇਮ) ਹੋਈ। ਰਹਤਵਾਨ ਗੁਰ ਕਾ ਸਿਖ ਸੋਈ।**
*(ਰਹਿਤਨਾਮਾ, ਪ੍ਰਸ਼ਨ-ਉੱਤਰ)*

**ਲਾਵਾਂ**

ਅਨੰਦ-ਵਿਵਾਹ ਸਮੇਂ ਜਦ ਲਾਵਾਂ ਦਾ ਪਾਠ ਹੁੰਦਾ ਹੈ ਤਾਂ ਹਰ ਲਾਂਵ ਦੇ ਪਾਠ ਉਪਰੰਤ ਜੋੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੁਆਲੇ ਇਸ ਤਰ੍ਹਾਂ ਫੇਰਾ (ਲਾਂਵ) ਲੈਂਦਾ ਹੈ ਕਿ ਆਦਰ-ਸਤਿਕਾਰ ਵਜੋਂ ਉਨ੍ਹਾਂ ਦਾ ਸੱਜਾ ਪਾਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਲ ਰਹੇ। ਦੰਪਤੀ ਦੇ ਸਫਲ ਤੇ ਸੁਖੀ ਜੀਵਨ ਲਈ ਲਾਵਾਂ ਵਿਚ ਦਿੱਤਾ ਉਪਦੇਸ਼ ਅਤਿ ਅਹਿਮ ਹੈ। ਵਾਸਤਵ ਵਿਚ ਏਥੇ ਦੂਹਰੀ ਸਿਖਿਆ ਦਿੱਤੀ ਗਈ ਹੈ:

[1]ਇਕ ਇਹ ਕਿ ਜਗਿਆਸੂ-ਰੂਪ ਇਸਤ੍ਰੀ ਨੇ ਪ੍ਰਭੂ ਪਰਮਾਤਮਾ ਨੂੰ ਲਾਵਾਂ ਵਿਚ ਦੱਸੇ

1. "ਗੁਰੂ ਸਾਹਿਬ ਨੇ ਜੀਵਨ ਦਾ ਆਦਰਸ਼ ਵਾਹਿਗੁਰੂ-ਪਤੀ ਨਾਲ ਜੀਵ-ਇਸਤ੍ਰੀ ਦਾ ਮੇਲ ਮੰਨਿਆ ਹੈ। ਇਸ ਮੇਲ ਨੂੰ ਮੁਕੰਮਲ ਕਰਨ ਲਈ ਜੀਵਨ ਵਿਚ ਕੀਤੀ ਤਿਆਰੀ ਨੂੰ ਲਾਵਾਂ ਦੇ ਰਾਹੀਂ ਵਰਣਨ ਕੀਤਾ ☛

ਗਏ ਗੁਣ ਗ੍ਰਹਿਣ ਕਰ ਕੇ ਮਿਲਣਾ ਹੈ; ਦੂਜੇ ਇੱਕ ਜੋਤਿ ਹੋਣ ਦਾ ਤਜਰਬਾ ਕੰਤ ਤੇ ਸੋਹਾਗਣ ਨੇ ਪਹਿਲਾਂ ਆਪੋ ਵਿਚਦੀ ਗ੍ਰਹਿਸਥੀ ਜੀਵਨ ਵਿਚ ਕਰਨਾ ਹੈ ਅਤੇ ਫੇਰ ਦੋਹਾਂ ਨੇ ਹੀ ਪ੍ਰਭੂ-ਮਿਲਾਪ ਅਥਵਾ ਰੱਬੀ ਜੋਤਿ ਨਾਲ ਇਕ-ਸੁਰਤਾ ਪੈਦਾ ਕਰਨ ਵਾਲੀ ਮੰਜ਼ਲ ਵਲ ਵਧਣਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਇਹ ਲਾਂਵਾਂ ਸੂਹੀ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੭੭੩ ਪੰਨੇ ਉਤੇ ਸੁਸ਼ੋਭਤ ਹਨ। ਇਨ੍ਹਾਂ ਦਾ ਸੰਖੇਪ ਜਿਹਾ ਭਾਵ ਕੁਝ ਇਵੇਂ ਸਮਝਿਆ ਜਾ ਸਕਦਾ ਹੈ :

## ਪਹਿਲੀ ਲਾਂਵ

(ੳ) ਸਿਖ ਨੇ ਪ੍ਰਵਿਰਤੀ ਮਾਰਗ ਧਾਰਨ ਕਰਨਾ ਹੈ ਅਤੇ ਗੁਰੂ ਬਾਣੀ ਨੂੰ ਹੀ ਬ੍ਰਹਮਾ ਦਾ ਵੇਦ (ਗਿਆਨ) ਸਮਝਣਾ ਹੈ; (ਨੋਟ—'ਵੇਦੁ' ਦਾ ਦੱਦਾ ਔਂਕੜ-ਅੰਤ ਹੋਣ ਕਰਕੇ 'ਵੇਦੁ' ਇਕ-ਵਚਨ ਹੈ ਤੇ ਇਸ ਦਾ ਅਰਥ ਚਾਰ ਵੇਦ ਨਹੀਂ ਹੋ ਸਕਦਾ।)

(ਅ) ਧਰਮ ਅਥਵਾ ਨਾਮ ਨੂੰ ਦ੍ਰਿੜ ਕਰ ਕੇ ਪਾਪਾਂ ਦਾ ਤਿਆਗ ਕਰਨਾ ਹੈ।

(ੲ) ਇਹ ਗੁਣ ਪੂਰੇ ਗੁਰੂ ਦੇ ਲੜ ਲਗਣ ਨਾਲ ਹੀ ਅੰਦਰ ਵਸਦੇ ਹਨ, ਫੇਰ, ਹਰੀ ਪ੍ਰਭੂ ਮਿੱਠਾ ਲਗਦਾ ਹੈ।

## ਦੂਜੀ ਲਾਂਵ

ਜਿਵੇਂ ਨਿਰਭਉ ਪ੍ਰਭੂ ਦਾ ਨਿਰਮਲ ਭਉ ਅੰਦਰ ਵੱਸਣ ਨਾਲ ਜਗਿਆਸੂ ਦੀ ਹਉਮੈ ਦੀ ਮੈਲ ਧੁੱਪਣੀ ਹੈ, ਏਵੇਂ ਹੀ ਇਸਤ੍ਰੀ ਨੇ ਪਤੀ ਦਾ ਸਤਿਕਾਰ ਅਤੇ ਅਦਬ ਕਰਨਾ ਤੇ ਹਉਮੈ ਦੂਰ ਕਰ ਕੇ ਉਸ ਨਾਲ ਆਤਮਕ ਸਾਂਝ ਪੈਦਾ ਕਰਨੀ ਹੈ। [1]ਅਦਬ ਨੂੰ ਪਿਆਰ ਦੀ ਪਹਿਲੀ ਸਜਾਵਟ ਤੇ ਵਸੀਲਾ ਮੰਨਿਆ ਗਿਆ ਹੈ। ਵਾਹਿਗੁਰੂ ਨੂੰ ਹਰ ਥਾਂ ਰਵਿਆ ਤੇ ਭਰਪੂਰ ਵੇਖਣਾ ਹੈ।

---

☛ ਗਿਆ ਹੈ। ਪ੍ਰਵਿਰਤੀ ਤੋਂ ਸ਼ੁਰੂ ਕਰ ਕੇ ਯਤਨਾਂ ਨਾਲ ਪ੍ਰਭ ਅਬਿਨਾਸੀ ਦੀ ਪ੍ਰਾਪਤੀ ਉਤੇ ਖ਼ਤਮ ਕਰਦੇ ਹਨ। ਇਹ ਸ਼ਬਦ ਸਿੱਖਾਂ ਵਿਚ ਵਿਵਾਹ ਦੀ ਰੀਤੀ ਵਿੱਚ ਫੇਰੇ ਲੈਣ ਸਮੇਂ ਪੜ੍ਹਿਆ ਜਾਂਦਾ ਹੈ। ਇਸ ਦੇ ਦੂਹਰੇ ਅਰਥ ਹਨ : ਇਕ ਪਾਸੇ ਇਸਤ੍ਰੀ ਪੁਰਸ਼ ਦੇ ਵਿਵਾਹ ਵਾਲੀ ਜ਼ਿੰਦਗੀ ਦਾ ਆਦਰਸ਼ ਹੈ, ਦੂਜੇ ਪਾਸੇ ਜੀਵਨ ਦਾ ਪਰਮਾਤਮਾ ਨਾਲ ਆਤਮਕ ਮੇਲ ਹੈ। ਇਸਤ੍ਰੀ ਪੁਰਸ਼ ਦੀ ਵਿਆਹੁਤ ਜ਼ਿੰਦਗੀ ਹਰੀ ਤੇ ਆਤਮਾ ਦੇ ਮੇਲ ਦੇ ਨਮੂਨੇ ਉਤੇ ਢਲਦੀ ਹੈ। ਜਿਵੇਂ ਪਰਮਾਰਥ ਵਿਚ ਪਹਿਲਾਂ ਨਿਵਿਰਤੀ ਛੱਡ ਕੇ ਪ੍ਰਵਿਰਤੀ ਸਿਖਾਈ ਜਾਂਦੀ ਹੈ ਤਿਵੇਂ ਦੰਪਤੀ ਦਾ ਵਿਵਾਹ, ਗ੍ਰਿਹਸਤ ਵਿਚ ਪ੍ਰਵੇਸ਼ ਹੋਣ ਦੀ ਪਹਿਲੀ ਪੌੜੀ ਹੈ। ਜਿਵੇਂ ਪਰਮਾਰਥ ਵਿਚ ਪਹਿਲਾਂ ਡਰ, ਫਿਰ ਪ੍ਰੇਮ, ਫਿਰ ਵੈਰਾਗ ਤੇ ਅੰਤ ਸਹਿਜ ਅਵਸਥਾ ਦੀ ਪ੍ਰਾਪਤੀ ਦਸਦੇ ਹਨ, ਤਿਵੇਂ ਇਸਤ੍ਰੀ ਭਰਤਾ ਦੀ ਜ਼ਿੰਦਗੀ ਲਈ ਨਿਰਮਲ ਭਉ, ਪ੍ਰੇਮ, ਵੈਰਾਗ ਅਤੇ ਸਹਿਜ ਦਾ ਆਦਰਸ਼ ਦੱਸਿਆ ਗਿਆ ਹੈ।" *(ਸ਼ਬਦਾਰਥ)*

1. (ੳ) ਨਾਨਕ ਜਿਨ੍ ਮਨਿ ਭਉ (ਨਿਰਮਲੁ ਭਉ, ਅਦਬ)
ਤਿਨ੍ਹਾ ਮਨਿ ਭਾਉ (ਪ੍ਰੇਮ)॥੨॥ (੫) *(ਆਸਾ ਕੀ ਵਾਰ, ਪੰਨਾ ੪੬੫)*
(ਅ) ਅਦਬ ਪਹਿਲਾ ਕਰੀਨਾ ਹੈ, ਮੁਹੱਬਤ ਕੇ ਕਰੀਨੇ ਕਾ। *(ਇਕਬਾਲ)*
(ੲ) ਰਹ ਰਸਾਨੇ ਰਾਹਿ ਹੱਕ ਆਮਦ ਅਦਬ।
ਹਮ ਬ-ਦਿਲ ਯਾਦਿ ਖ਼ੁਦਾ ਓ ਹਮ ਬ-ਲਬ। *(ਭਾ: ਨੰਦ ਲਾਲ ਜੀ)*
[ਭਾਵ—ਵਾਹਿਗੁਰੂ ਦੇ ਰਾਹ ਵਿੱਚ, ਉਸ ਦੀ ਹਜ਼ੂਰੀ ਵਿਚ ਲੈ ਜਾਣ ਲਈ, ਇਕੋ ਇੱਕ ਦਾਤ—ਅਦਬ, (ਸਤਿਕਾਰ, ਨਿਰਮਲ ਭਉ) ਅਰਸ਼ੋਂ ਉਤਰੀ ਹੈ। ਪਰੰਤੂ, ਸ਼ਰਤ ਇਹ ਹੈ ਕਿ ਅਦਬ ਬੁੱਲ੍ਹਾਂ ਉਤੇ ਵੀ ਹੋਵੇ ਅਤੇ ਧੁਰ ਦਿਲ ਅੰਦਰ ਵੀ।]

### ਤੀਜੀ ਲਾਂਵ

ਜਗਿਆਸੂ ਰੂਪ ਇਸਤ੍ਰੀ ਨੇ ਆਪਣੇ ਹਿਰਦੇ ਵਿਚ ਵੈਰਾਗ-ਭਰਪੂਰ ਚਾਉ ਵਸਾਉਣਾ ਹੈ। ਜਿਵੇਂ ਵਿਵਾਹ ਸਮੇਂ ਸੁਹਾਗਣ ਥੀਵਣ ਵਾਲੀ ਕੰਨਿਆ ਦੇ ਅੰਦਰ ਵੈਰਾਗ ਤੇ ਚਾਉ ਦੇ ਦੋਵੇਂ ਭਾਵ ਇਕੱਠੇ ਵੱਸ ਤੇ ਵਰਤ ਰਹੇ ਹੁੰਦੇ ਹਨ, ਇਵੇਂ ਹੀ ਗੁਰਸਿੱਖ ਨੇ ਮਾਇਆ ਵਿਚ ਤਾਂ ਵਿਚਰਨਾ ਹੈ; ਪਰੰਤੂ, ਗੁਰੂ-ਬਾਣੀ ਦੀ ਓਟ-ਆਸਰੇ ਇਸ ਤੋਂ ਕਮਲ ਵਾਂਗ ਅਲੇਪ ਰਹਿਣਾ ਤੇ ਵੈਰਾਗ-ਮਈ ਬ੍ਰਿਤੀ ਧਾਰਨੀ ਹੈ।

### ਚੌਥੀ ਲਾਂਵ

ਜਗਿਆਸੂ-ਰੂਪ ਸੋਹਾਗਣ, ਉਪਰੋਕਤ ਤਿੰਨਾਂ ਲਾਵਾਂ ਵਿਚ ਦਰਸਾਏ ਗੁਣ ਅਪਣਾਅ ਕੇ ਹੀ ਪ੍ਰਭੂ-ਕੰਤ ਨੂੰ ਰੀਝਾ ਕੇ, ਸਹਿਜ-ਪਦ ਨੂੰ ਪ੍ਰਾਪਤ ਕਰੇਗੀ। ਇਹੀ ਉਸ ਦਾ ਮਨ-ਇੱਛਤ ਫਲ, ਜੀਵਨ-ਮਨੋਰਥ ਅਤੇ ਮੰਜ਼ਲ ਹੈ। ਇਹੀ ਸਿਖਿਆ ਸੁਹਾਗਣ ਨੇ ਕੰਤ ਨੂੰ ਰੀਝਾਉਣ ਲਈ ਧਾਰਨੀ ਹੈ।

ਗੁਰਮਤਿ-ਵਿਵਾਹ, ਧਰਮ, ਨੇਕੀ, ਜੱਤ-ਸੱਤ ਤੇ ਕੁਰਬਾਨੀ ਦੀ ਆਦਰਸ਼ਕ ਜੀਵਨ-ਜਾਚ ਦਾ ਜ਼ਾਮਨ ਹੈ। ਸਿੱਖੀ-ਮਾਰਗ, ਵਿਭਚਾਰੀਆਂ, ਵਿਕਾਰੀਆਂ, ਲੋਭੀਆਂ ਤੇ ਲੰਪਟਾਂ ਦਾ ਮਾਰਗ ਨਹੀਂ। ਇਹ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਦਿਕ ਆਸ਼ਕਾਂ ਅਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ-ਜੇਤੂ, ਸਾਈਂ ਦੇ ਪਹਿਲਵਾਨਾਂ ਦਾ ਪੰਥ ਹੈ। ਸ਼ਹਾਦਤ ਵਜੋਂ ਅਬਦਾਲੀ ਨਾਲ ਆਏ ਵਿਦਵਾਨ ਬਲੋਚ, ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ, ਦੇ ਲੰਮੇ ਚੌੜੇ ਬਿਆਨ ਵਿਚੋਂ ਇਹ ਇਕ ਸ਼ੇਅਰ ਹੀ ਸਿਖ ਦਾ ਸੱਚਾ-ਸੁੱਚਾ ਆਚਾਰ ਦਰਸਾਉਣ ਲਈ ਕਾਫ਼ੀ ਹੈ:

> ਜ਼ਨਾਹਮ ਨ ਬਾਸ਼ਦ ਮਿਆਨੇ ਸਗਾਂ।
> ਨ ਦੁਜ਼ਦੀ ਬਵਦ ਕਾਰੇ ਈਂ ਬਦਰਗਾਂ।

[ਭਾਵ—"ਇਨ੍ਹਾਂ ਕੁੱਤਿਆਂ (ਸਿੰਘਾਂ) ਦੇ ਟੋਲੇ ਅੰਦਰ ਕੋਈ ਵਿਭਚਾਰੀ ਨਹੀਂ ਹੁੰਦਾ ਅਤੇ ਨਾ ਹੀ ਇਹ, ਮਾੜੀ ਖ਼ਸਲਤ ਵਾਲੇ, ਚੋਰੀ ਕਰਨਾ ਜਾਣਦੇ ਹਨ।" ਵੇਖੋ, ਘਿਰਣਾ ਤੇ ਤੁਅੱਸਬ ਨਾਲ ਨੱਕ ਨੱਕ ਭਰੇ ਹੋਣ ਦੇ ਬਾਵਜੂਦ ਓਹ ਸਿੰਘਾਂ ਦੇ ਆਦਰਸ਼ਕ ਚਲਣ ਦੇ ਗੁਣ ਗਾਉਣੋਂ ਨਹੀਂ ਰਹਿ ਸਕਿਆ।]

ਮੁਕਦੀ ਗੱਲ: ਜਿਥੇ ਅਨਮੱਤਾਂ ਵਿਚ ਵਿਵਾਹ ਦਾ ਮੰਤਵ ਕੇਵਲ ਭੋਗ-ਬਿਲਾਸ, ਮੌਜ-ਮੇਲਾ, ਰੂਪਕ ਖਿੱਚ ਜਾਂ ਸੰਤਾਨ-ਉਤਪਤੀ ਮਿੱਥਿਆ ਗਿਆ ਹੈ, ਉਥੇ ਅਨੰਦ-ਵਿਵਾਹ, ਸਦੀਵੀ ਅਨੰਦ (Perpetual bliss) ਦਾ ਜ਼ਾਮਨ ਹੈ। ਇਸ ਦੀ ਅਧਾਰ-ਸ਼ਿਲਾ, ਵਚਨ-ਬਧ ਹੋ ਕੇ, 'ਸੱਚੇ ਆਚਾਰ' ਦੇ ਧਾਰਨੀ ਹੋਣਾ ਹੈ। ਸੱਚੇ ਸੁੱਚੇ ਆਚਾਰ ਤੇ ਸਵੱਛ ਵੀਚਾਰ ਤੋਂ ਹੀ ਇਤਬਾਰ, ਸਤਿਕਾਰ ਤੇ ਪਿਆਰ ਉਪਜੇਗਾ ਅਤੇ ਜਿਥੇ 'ਨਿਰਮਲ ਪਿਆਰ' ਹੈ ਓਥੇ ਰੱਬ ਆਪ ਵੱਸਦਾ ਹੈ।

ਸੱਚ, ਤੇ ਕੇਵਲ ਸੱਚ ਉਤੇ ਆਧਾਰਤ ਵੀਚਾਰ ਅਤੇ ਸਿਧਾਂਤ ਵਕਤੀ ਨਹੀਂ, ਅਬਦੀ ਹੁੰਦੇ ਹਨ। ਇਹੀ ਕਾਰਨ ਹੈ ਕਿ ਮਹਾਨ ਪੱਛਮੀ ਚਿੰਤਕਾਂ ਨੇ ਵੀ ਆਖ਼ਰ ਗੁਰਮਤਿ ਵਲੋਂ ਵਿਵਾਹ ਸੰਬੰਧੀ ਅਪਣਾਈ ਤੇ ਪ੍ਰਚਾਰੀ ਵਿਚਾਰਧਾਰਾ ਨੂੰ ਪ੍ਰਵਾਨ ਕੀਤਾ ਹੈ। ਆਪਣੇ ਇਸ

ਦਾਅਵੇ ਦੀ ਪੁਸ਼ਟੀ ਵਿਚ ਅਸੀਂ ਕੇਵਲ ਇਕ ਮਹਾਨ ਵਿਦਵਾਨ—ਡਾ: ਜੌਹਨਸਨ—ਦੀ ਗਵਾਹੀ ਪੇਸ਼ ਕਰਦੇ ਹਾਂ। ਆਪ ਲਿਖਦੇ ਹਨ—

"Marriage is the strictest tie of perpetual friendship and there can be no friendship without confidence, and there can be no confidence without integrity, and he must expect to be wretched who pays beauty, riches and politeness that regard which only virtue and piety can claim."

[ਭਾਵ—ਵਿਵਾਹ ਸਦੀਵੀ ਮਿੱਤਰਤਾ ਦੀ ਇਕ ਪੀਡੀ ਗੰਢ ਹੈ, ਪਰ ਇਤਬਾਰ ਤੋਂ ਬਿਨਾਂ ਮਿੱਤਰਤਾ ਨਹੀਂ ਨਿਭਦੀ, ਅਤੇ ਇਤਬਾਰ ਸੱਚੇ ਸੁੱਚੇ ਤੇ ਪਵਿੱਤਰ ਚਾਲ-ਚਲਣ ਤੋਂ ਬਿਨਾਂ ਪੈਦਾ ਨਹੀਂ ਹੁੰਦਾ। ਉਹ ਮਨੁੱਖ ਕਿਤਨਾ ਅਭਾਗਾ ਹੈ, ਜਿਹੜਾ ਸਰੀਰਕ ਸੁੰਦਰਤਾ (ਰੂਪਕ ਖਿੱਚ), ਧਨ ਤੇ ਹਲੀਮੀ ਨੂੰ ਉਹ ਅਸਥਾਨ (ਰੁਤਬਾ) ਅਤੇ ਆਦਰ ਦੇਂਦਾ ਹੈ, ਜਿਹੜਾ ਕੇਵਲ ਸਦਾਚਾਰ ਅਤੇ ਪਵਿੱਤਰਤਾ ਦਾ ਹੀ ਹੱਕ ਬਣਦਾ ਹੈ।]

ਵੇਖੋ! ਉਪਰੋਕਤ ਸੰਖੇਪ; ਪਰੰਤੂ, ਅਮੋਲਕ ਹਵਾਲਾ ਕਿਵੇਂ ਇਕ ਸਾਦਕ ਗੁਰਸਿੱਖ ਨੂੰ ਇਸ ਗੌਰਵਤਾ ਨਾਲ ਭਰ ਦੇਂਦਾ ਹੈ ਕਿ ਉਸ ਦੇ ਪਿਉ ਦਾਦੇ (ਗੁਰੂ) ਦਾ ਖ਼ਜ਼ਾਨਾ ਕਿਤਨਾ ਗੁਣੀ ਭਰਪੂਰ ਤੇ ਅਦੁੱਤੀ ਹੈ। ਉਹ ਕਿਵੇਂ ਸਤਿਗੁਰਾਂ ਦੀ ਅਮਰ ਤੇ ਸਦਾ ਸੁਖਦਾਈ ਸਿੱਖਿਆ ਉਤੇ ਮਾਣ ਤੇ ਦਾਅਵਾ ਕਰ ਸਕਦਾ ਹੈ ਕਿ ਆਖ਼ਰ ਪੂਰਬ ਤੇ ਪੱਛਮ ਨਿਰੰਕਾਰੀ ਬਾਬੇ ਦੀ ਸੱਚ, ਸਮਾਨਤਾ ਤੇ ਸੱਚੇ ਆਚਾਰ ਉਤੇ ਆਧਾਰਤ ਸਿਖਿਆ ਵਿੱਚ ਹੀ ਕੁਲ ਮਖ਼ਲੂਕ ਦੀ ਨਜਾਤ ਸਮਝਦਾ ਹੈ। ਸੰਸਾਰ ਨੂੰ, ਇਕ ਦਿਨ, ਧਾਰਮਕ, ਸਮਾਜਕ, ਰਾਜਨੀਤਕ ਤੇ ਆਰਥਕ ਖੇਤਰ ਵਿੱਚ ਗੁਰੂ ਬਾਬੇ ਦੀ ਅਭੁੱਲ ਤੇ ਅਮਰ ਅਗਵਾਈ ਮੰਨਣੀ ਹੀ ਪਵੇਗੀ।

ਮਨ, ਬੱਚ, ਕਰਮ ਦੀ ਪਵਿੱਤਰਤਾ ਦਾ, ਜਿਸ ਉਚਾਈ ਤੋਂ ਸਤਿਗੁਰਾਂ ਨੇ ਆਪਣਾ ਅਰਸ਼ੀ ਪੈਗ਼ਾਮ ਲੋਕਾਈ ਤਕ ਪਹੁੰਚਾਣ ਦਾ ਉਪਰਾਲਾ ਤੇ ਉਪਕਾਰ ਕੀਤਾ ਸੀ ਉਹ ਕੇਵਲ ਉਹਨਾਂ ਦਾ ਹੀ ਕਮਾਲ ਹੈ। ਐਸੇ ਬੇਬਾਕ, ਦਰਦ-ਮੰਦ ਅਤੇ ਪ੍ਰਭੂ-ਰੰਗ ਰੱਤੇ ਕਾਮਲ ਮੁਰਸ਼ਦ ਦੇ ਅਮਰ ਉਪਦੇਸ਼ਾਂ ਤੋਂ ਕੋਰੇ ਰਹਿਣਾ ਮਾਨਵਤਾ ਲਈ ਵੱਡਾ ਦੁਖਾਂਤ (Tragedy) ਹੈ। ਪਰੰਤੂ, ਇਸ ਕੋਤਾਹੀ ਤੇ ਉਕਾਈ ਲਈ ਵੱਡੇ ਮੁਜਰਮ ਹਾਂ ਅਸੀਂ ਨਾਮ-ਧਰੀਕ ਸਿੱਖ, ਜੋ ਹੋਰਨਾਂ ਨਾਲ ਸਦੀਵੀ ਸੁੱਖ (ਅਨੰਦ) ਦੀ ਰਮਜ਼ ਸਾਂਝੀ ਕਰ ਕੇ, ਗੁਰੂ ਵਲੋਂ ਕ੍ਰਿਤੱਗ ਹੋਣ ਦੀ ਥਾਂ, ਧਨ, ਜੋਬਨ ਜਿਹੇ ਠੱਗਾਂ ਦੇ ਢਹੇ ਚੜ੍ਹ ਕੇ ਅਨੰਦ-ਵਿਵਾਹ[1] ਦੇ ਅਮਰ, ਅਨੰਦ-ਮਈ ਤੇ

---

1. (ੳ) ਅਨੰਦ-ਵਿਵਾਹ ਸਮੇਂ ਮਰਯਾਦਾ ਦੀ ਤਰਤੀਬ—੧. ਕੀਤਾ ਲੋੜੀਐ ਕੰਮੁ....., ੨. ਅਰਦਾਸ, ੩. ਹੁਕਮ, ੪. ਸਿਖਿਆ ਤੇ ਪ੍ਰਤੱਗਿਆ, ੫. ਪੱਲਾ ਫੜਾਉਣਾ, ੬. ਲਾਵਾਂ ਤੇ ਅਨੰਦ ਦਾ ਪਾਠ, ੭. ਸਮੇਂ ਦੇ ਇਕ ਦੋ ਸ਼ਬਦ, ੮. ਅਰਦਾਸ, ੯. ਹੁਕਮ।

(ਅ) ਵਿਵਾਹ ਸਮੇਂ ਦਾਜ ਤੇ ਵਿਖਾਵੇ ਦੇ ਅਡੰਬਰ ਬਾਰੇ ਗੁਰੂ ਜੀ ਦੀ ਸਖ਼ਤ ਚੇਤਾਵਨੀ ਹੈ:
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ,
ਸੁ ਕੂੜੁ ਅਹੰਕਾਰ ਕਚੁ ਪਾਜੋ॥ *(ਸਿਰੀਰਾਗੁ ਮ: ੪, ਪੰਨਾ ੭੯)*

(ੲ) ਹਰ ਲਾਂਵ ਦੇ ਪਾਠ ਉਪ੍ਰੰਤ ਜੋੜੀ ਮਥਾ ਟੇਕ ਕੇ ਸਤਿਕਾਰ ਨਾਲ ਬੈਠੇ, ਜਾਂ ਸਤਿਕਾਰ ਨਾਲ ਸਿਰ ਝੁਕਾਉਣ ਉਪ੍ਰੰਤ ਹਥ ਜੋੜ ਕੇ ਖੜੀ ਰਹੇ ਅਤੇ ਚੌਥੀ ਲਾਂਵ ਉਪ੍ਰੰਤ ਮਥਾ ਟੇਕ ਕੇ ਬੈਠ ਜਾਵੇ।

ਅਧਿਆਤਮਕ ਪੱਖ ਨੂੰ ਆਪ ਹੀ ਭੁਲਦੇ ਜਾ ਰਹੇ ਹਾਂ।

ਜੋਦੜੀ ਹੈ ਕਿ ਸੁਵੈਦ 'ਗੁਰੂ ਬਾਬਾ ਜੀ', ਮਿਹਰਾਂ ਦੇ ਘਰ ਆ ਕੇ, ਆਪ ਹੀ ਬਹੁੜੀ ਕਰਨ! ਸੁਮੱਤ ਬਖ਼ਸ਼ਣ!

## ਲਾਵਾਂ

### ਸੂਹੀ ਮਹਲਾ ੪ (੭੭੩)

ਹਰਿ ਪਹਿਲੜੀ ਲਾਵ, ਪਰਵਿਰਤੀ ਕਰਮ, ਦ੍ਰਿੜਾਇਆ ਬਲਿਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ, ਪਾਪ ਤਜਾਇਆ ਬਲਿਰਾਮ ਜੀਉ ॥

ਧਰਮੁ ਦ੍ਰਿੜਹੁ, ਹਰਿਨਾਮੁ ਧਿਆਵਹੁ, ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ ॥

ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ ॥

ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥

ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ ॥

ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥

ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ ॥
ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ ॥

ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿਨਾਮਿ ਵਜੀ ਵਾਧਾਈ ॥

ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

# ਸਫਲ ਸੇਵਾ ਤੇ ਅਨਿੰਨ ਸੇਵਕ

(੧)

ਸੇਵਾ ਤੇ ਸਿਮਰਨ, ਨਾ ਕੇਵਲ ਸਿੱਖੀ ਮਹਲ ਦੇ ਦੋ ਵੱਡੇ ਥੰਮ੍ਹ ਹੀ ਹਨ; ਸਗੋਂ ਇਕ ਦੂਜੇ ਨਾਲ ਡਾਢੇ ਸੰਬੰਧਤ ਤੇ ਅਨਿਖੜਵੇਂ ਵੀ। ਸਿਮਰਨ ਅਥਵਾ ਰੱਬ ਦੀ ਬੰਦਗੀ ਲਈ ਲਾਜ਼ਮੀ ਹੈ ਕਿ ਹਉਮੈ-ਅਭਾਵ, ਹਲੀਮ ਤੇ ਦਰਦ-ਮੰਦ ਦਿਲ ਵਾਲੇ ਸੇਵਕ, ਮੁਰੀਦ ਅਥਵਾ ਖ਼ਾਦਮ ਬਣਿਆ ਜਾਵੇ। ਅਤੇ ਅਨਿੰਨ ਸੇਵਕ ਜਾਂ ਸਿੱਖ, ਜੋ ਸਾਦਕ ਤੇ ਸਫ਼ਲ ਸੇਵਕ ਦਾ ਹੀ ਦੂਜਾ ਨਾਮ ਹੈ, ਬਣਨ ਲਈ ਜ਼ਰੂਰੀ ਹੈ ਕਿ ਨਾਮ-ਸਿਮਰਨ ਤੇ ਸੁਰਤ-ਸ਼ਬਦ ਦੇ ਅਭਿਆਸ ਦੁਆਰਾ ਰੱਬੀ ਗੁਣਾਂ ਵਿਚ ਰੰਗੀਜ ਕੇ, "ਹਰਿ ਕਾ ਸੇਵਕੁ ਸੋ ਹਰਿ ਜੇਹਾ" (ਪੰਨਾ ੧੦੭੬) ਦੇ ਗੁਰ-ਵਾਕ ਨੂੰ ਸਤਿ ਕਰ ਵਿਖਾਇਆ ਜਾਵੇ। ਇਹੀ ਕਾਰਨ ਹੈ ਕਿ ਸਫਲ ਸੇਵਾ ਤੇ ਨਿਪੁੰਨ ਸੇਵਕ ਦੀ ਮੰਜ਼ਲ ਨੂੰ ਡਾਢਾ ਬਿਖਮ ਤੇ ਗਾਖੜਾ ਕਰਕੇ ਮੰਨਿਆ ਤੇ ਬਿਆਨਿਆ ਗਿਆ ਹੈ। ਤੀਜੇ ਗੁਰਦੇਵ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਹਕੀਕਤ ਨੂੰ ਇਉਂ ਸਪੱਸ਼ਟ ਕਰਨ ਦਾ ਉਪਕਾਰ ਕੀਤਾ ਹੈ:

(ੳ) **ਹਸਤੀ ਸਿਰਿ ਜਿਉ ਅੰਕਸੁ ਹੈ, ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ, ਊਭੀ ਸੇਵ ਕਰੇਇ॥** *(ਪੰਨਾ ੬੪੭)*

(ਅ) **ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ॥**
**ਸਬਦਿ ਮਰਹਿ, ਫਿਰਿ ਨਾ ਮਰਹਿ, ਤਾ ਸੇਵਾ ਪਵੈ ਸਭ ਥਾਇ॥** *(ਪੰਨਾ ੬੪੯)*

ਉਪਰੋਕਤ ਗੁਰਵਾਕਾਂ ਵਿਚ ਸੇਵਕ ਦਾ, ਅਹਿਰਣ ਸਮਾਨ, ਸਹਜ, ਸੰਜਮ ਤੇ ਜ਼ਬਤ ਦੇ ਵਦਾਨ ਦੀਆਂ ਸੱਟਾਂ ਅੱਗੇ ਸਿਰ ਦੇਣਾ, "ਮੈਂ ਦਾ ਪੂਰਨ ਅਭਾਵ ਕਰ ਕੇ ਤਨ, ਮਨ ਅਥਵਾ ਆਪੇ ਨੂੰ, ਸਤਿ ਪੁਰਖ ਨੂੰ ਜਾਣਨ ਵਾਲੇ ਗੁਰੂ ਜਾਂ ਸਤਿ ਪੁਰਖ ਵਾਹਿਗੁਰੂ ਅੱਗੇ ਸਮਰਪਨ ਕਰਨਾ" ਅਤੇ ਪੂਰਨ ਤੌਰ ਉਤੇ ਸਾਵਧਾਨ ਤੇ ਸੁਚੇਤ ਹੋ ਕੇ ਸੇਵਾ ਨਿਭਾਉਣੀ, ਖ਼ਾਸ ਤੌਰ ਉਤੇ ਨੋਟ ਕਰਨ ਵਾਲੇ ਤੱਥ ਹਨ। ਜੇ ਸੇਵਾ ਕਰਦਿਆਂ ਇਹ ਨਜ਼ਰੋਂ ਓਹਲੇ ਹੋ ਜਾਣ ਤਾਂ ਸੇਵਾ, ਜਗਿਆਸੂ ਨੂੰ ਮਿਥੀ ਅਧਿਆਤਮਕ ਮੰਜ਼ਲ ਉਤੇ ਪਹੁੰਚਾਣ ਦੀ ਥਾਂ, ਉਸ ਤੋਂ ਦੂਰ ਲਿਜਾ ਸਕਦੀ ਹੈ।

ਨਿਰਮਲ ਸੇਵਾ, ਅਥਵਾ ਖ਼ੁਦਾਈ ਖ਼ਿਦਮਤ ਦੀ ਵਿਆਪਕਤਾ ਦਾ ਇਹ ਆਲਮ ਹੈ ਕਿ ਇਸ ਨੂੰ ਹਰ ਮਜ਼ਹਬ ਜਾਂ ਮੱਤ ਨੇ ਕਿਸੇ ਨਾ ਕਿਸੇ ਰੂਪ, ਰੰਗ ਤੇ ਮਿਕਦਾਰ ਵਿਚ ਸਵੀਕਾਰਿਆ ਤੇ ਪ੍ਰਭੂ-ਪ੍ਰਾਪਤੀ ਦੇ ਮਾਰਗ-ਗਮਨ ਲਈ ਲਾਜ਼ਿਮ ਕਰਾਰ ਦਿੱਤਾ ਹੈ। ਪਰ,

ਜੋ ਵਿਆਪਕਤਾ, ਸਵੀਕਾਰਤਾ ਤੇ ਰੁਤਬਾ ਇਸ ਨੂੰ ਸਿੱਖ-ਧਰਮ ਵਿਚ ਪ੍ਰਾਪਤ ਹੈ, ਅਤੇ ਜੋ ਸਿੱਖਰਾਂ ਇਸ ਨੇ ਗੁਰਮਤਿ-ਮਾਰਗ ਵਿਚ ਛੋਹੀਆਂ ਹਨ, ਉਹਨਾਂ ਦੀ ਕਥਾ ਅਕੱਥ ਹੈ, ਨਿਆਰੀ ਹੈ। ਸਿੱਖ ਸਤਿਗੁਰੂਆਂ ਨੇ ਨਾ ਕੇਵਲ ਸਿੱਖ ਨੂੰ ਵਿਸ਼ਵ ਦਾ ਸਮ-ਦ੍ਰਿਸ਼ਟਾ ਸੇਵਕ ਬਣਨ ਦੀ ਭਰਪੂਰ ਤਾਕੀਦ ਹੀ ਕੀਤੀ ਹੈ; ਸਗੋਂ, ਆਪ, ਢਾਈ ਕੁ ਸੌ ਸਾਲ ਦੇ ਲੰਮੇ ਗੁਰੂ-ਕਾਲ ਵਿਚ ਸਫਲ, ਸੁਖਦਾਈ ਤੇ ਆਦਰਸ਼ਕ ਸੇਵਾ ਕਰਨ ਤੇ ਅਨਿੰਨ ਸੇਵਕ ਬਣਨ ਦੇ ਅਲੌਕਿਕ ਪੂਰਨੇ ਵੀ ਪਾਏ ਹਨ।

ਪਹਿਲਾਂ ਆਦਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਹੀ ਲੈ ਲਵੋ। ਆਪ ਜੀ ਨੇ ਤਨ, ਮਨ ਤੇ ਧਨ ਕਰਕੇ ਸਾਰਾ ਜੀਵਨ ਹੀ ਮਨੁੱਖ ਮਾਤ੍ਰ ਦੀ ਸੇਵਾ ਲਈ ਅਰਪਣ ਕਰੀ ਰਖਿਆ। ਵੱਡੇ ਜਫ਼ਰ ਜਾਲ ਕੇ ਦੇਸ ਪ੍ਰਦੇਸ ਘੁੰਮੇ ਅਤੇ ਅਨਿਆਈ ਰਾਜਿਆਂ, ਕੰਜੂਸ ਪੂੰਜੀ-ਪਤੀਆਂ, ਕਠੋਰ ਕਰਮ-ਕਾਂਡੀਆਂ, ਪਖੰਡੀ ਪੁਜਾਰੀਆਂ, ਮੁਤਅੱਸਬੀ ਮੌਲਾਣਿਆਂ, ਜੁਗਤ-ਹੀਨ ਜੋਗੀਆਂ, ਨਾਮੀ ਚੋਰਾਂ, ਠੱਗਾਂ, ਰਾਖਸ਼ਾਂ ਅਤੇ ਹੋਰ ਬੇ-ਪਨਾਹ ਆਤਰ ਮਖ਼ਲੂਕ ਦੇ ਰੋਗੀ ਮਨਾਂ ਨੂੰ ਸ਼ਾਂਤ ਕਰਨ ਦਾ ਉਪਕਾਰ ਕੀਤਾ, ਅਥਵਾ ਸਿੱਧੇ ਰਾਹ ਪਾਉਣ ਦੀ ਪਰਮ ਸੇਵਾ ਕੀਤੀ। ਆਪ ਜੀ ਦੇ ਬਚਪਨ ਦੀ ਸਾਖੀ ਹੀ ਲਵੋ :

ਪਿਤਾ ਜੀ ਨੇ ਲਾਹੇਵੰਦ ਵਿਹਾਰ ਕਰਨ ਲਈ ਆਪ ਜੀ ਨੂੰ ਕੁਝ ਮਾਇਆ ਦਿੱਤੀ। ਪਿਤਾ-ਆਗਿਆ ਦਾ ਪਾਲਣ ਕਰਦੇ ਹੋਏ ਬਾਲਕ ਗੁਰੂ ਜੀ, ਇਕ ਸਾਥੀ ਸਮੇਤ, ਨਾਲ ਦੇ ਨਗਰ, ਚੂਹੜਕਾਣੇ ਸੌਦਾ ਸੂਤ ਖ਼ਰੀਦਣ ਗਏ। ਕੀ ਵੇਖਦੇ ਹਨ ਕਿ ਕਸਬੇ ਦੇ ਬਾਹਰਵਾਰ ਸਾਧੂਆਂ ਦਾ ਕਈ ਦਿਨਾਂ ਤੋਂ ਭੁੱਖਾ-ਟੋਲਾ ਹੈ। ਉਹਨਾਂ ਦਾ ਵਰਤ ਸੀ ਕਿ ਜੇ ਕੋਈ ਅੰਨ ਛਕਾ ਦੇਵੇਗਾ ਤਾਂ ਉਹ ਛਕ ਲੈਣਗੇ, ਵਰਨਾ, ਪ੍ਰਭੂ-ਰਜ਼ਾ ਵਿਚ ਬ-ਦਸਤੂਰ, ਸਬਰ-ਸ਼ੁਕਰ ਦੇ ਧਾਰਨੀ ਹੁੰਦੇ ਹੋਏ, ਰੱਬ ਰੱਬ ਕਰਦੇ ਰਹਿਣਗੇ। ਗੁਰੂ ਜੀ ਨੂੰ ਐਸੇ ਸੰਤੋਖੀ, 'ਰਾਜ਼ੀ ਬਰ ਰਜ਼ਾ' ਤੇ ਤਥਾਗਤ ਵਿਚਰਨ ਵਾਲੇ ਭੁੱਖੇ ਸਾਧੂਆਂ ਨੂੰ ਪ੍ਰਸ਼ਾਦ ਛਕਾਉਣਾ ਹੀ ਸਭ ਤੋਂ ਲਾਹੇਵੰਦ ਸੌਦਾ ਜਾਪਿਆ। ਸਾਥੀ ਦੇ ਐਸਾ ਕਰਨ ਤੋਂ ਹੋੜਨ ਅਤੇ ਪਿਤਾ ਕਾਲੂ ਜੀ ਦੀ ਖ਼ਫ਼ਗੀ ਯਾਦ ਕਰਾਉਣ ਦੇ ਬਾਵਜੂਦ ਵੀ, ਕਿਸੇ ਅਰਸ਼ੀ ਪ੍ਰੇਰਨਾ ਅਧੀਨ, ਗੁਰੂ ਜੀ ਨੇ ਨਗਰੋਂ ਅੰਨ-ਪਾਣੀ ਖ਼ਰੀਦ ਲਿਆਂਦਾ ਤੇ ਉਹਨਾਂ ਲੋੜਵੰਦ ਲੋਕਾਂ ਨੂੰ ਛਕਾ ਕੇ ਇਕ ਅਨੂਠਾ ਤੇ ਅਗੰਮੀ ਸਰੂਰ ਮਾਣਿਆ। ਘਰ ਪਰਤੇ ਤਾਂ ਪਿਤਾ ਜੀ ਬੜੇ ਨਾਰਾਜ਼ ਹੋਏ ਅਤੇ ਗੁੱਸੇ ਵਿਚ ਆ ਕੇ ਇਕ-ਅੱਧ ਚਪੇੜ ਵੀ ਮਾਰੀ। ਪਰ ਨਿਰੰਕਾਰੀ ਗੁਰੂ ਜੀ ਨੇ ਅੱਗੋਂ, ਕਿਸੇ ਪ੍ਰਕਾਰ ਦਾ ਰੋਸ ਕਰਨ ਦੀ ਥਾਂ, ਭੋਲੇ ਭਾ ਕੇਵਲ ਇਤਨਾ ਹੀ ਕਿਹਾ, "ਪਿਤਾ ਜੀ ਆਪ ਜੀ ਨੇ ਹੀ ਤਾਂ ਕਿਹਾ ਸੀ ਕਿ ਨਫ਼ੇ ਵਾਲਾ ਵਾਪਾਰ ਕਰਨਾ ਹੈ। ਭਲਾ ਦੱਸੋ, ਭੁੱਖਿਆਂ ਤੇ ਲੋੜਵੰਦਾਂ ਨੂੰ ਅੰਨ ਛਕਾਉਣਾ ਤੇ ਉਹਨਾਂ ਦੀ ਤ੍ਰਿਪਤੀ ਕਰਨ ਨਾਲੋਂ ਹੋਰ ਕਿਹੜਾ ਵਾਪਾਰ ਵਧੇਰੇ ਲਾਹੇਵੰਦਾ ਹੈ?" ਪਿਤਾ ਜੀ, ਅਵਾਕ ਰਹਿ ਗਏ। ਭੈਣ ਨਾਨਕੀ ਨੇ ਛੋਟੇ ਵੀਰ ਦੀ ਸੇਵਾ-ਭਾਵਨਾ-ਭਰੀ ਰਮਜ਼ ਨੂੰ ਸਮਝਿਆ ਤੇ ਘੁੱਟ ਕੇ ਪਿਆਰ ਤੇ ਨਿੱਘ ਭਰਪੂਰ ਜੱਫੀ ਵਿਚ ਲੈ ਲਿਆ। ਬਾਅਦ ਵਿਚ ਲੋੜਵੰਦਾਂ ਨੂੰ ਭੋਜਨ ਛਕਾਉਣ ਦੀ ਇਹੀ ਭਾਵਨਾ, 'ਗੁਰੂ ਕੇ ਲੰਗਰ' ਵਿਚ ਬਦਲ ਗਈ, ਜੋ ਸਿੱਖ ਧਰਮ ਦਾ ਇਕ ਨਰੋਆ ਤੇ ਅਹਿਮ ਅੰਗ ਹੈ।

ਇਹ ਤਾਂ ਹੈ ਗੁਰੂ ਜੀ ਦੇ ਬਾਲਪੁਣੇ ਦੀ ਸਾਖੀ, ਜਦ ਗੱਭਰੂ ਹੋ ਕੇ ਸੁਲਤਾਨਪੁਰ ਵਿਖੇ ਨਵਾਬ ਦੌਲਤ ਖਾਂ ਦੇ ਮੋਦੀਖ਼ਾਨੇ ਨੂੰ ਸੰਭਾਲਿਆ, ਤਾਂ ਸੇਵਾ-ਭਾਵ ਵਿਚ ਰੱਤਿਆਂ ਨੂੰ, ਸੌਦਾ ਤੋਲਣ ਵੇਲੇ, 'ਤੇਰਾ, ਤੇਰਾ' ਦੀ ਰੱਟ ਤੇ ਬੇਖ਼ੁਦੀ ਵਿਚ 'ਤੇਰਾਂ ਦੀ ਧਾਰਨਾਂ' ਤੋਂ

ਅੱਗੇ ਗਿਣਤੀ ਕਰਨਾ ਮੁਹਾਲ ਹੋ ਗਿਆ। ਉਦਾਸੀਆਂ ਉਪਰੰਤ, ਆਯੂ ਦੇ ਪਿਛਲੇ ਅਠਾਰਾਂ ਸਾਲ, 'ਬਾਬੇ' ਨੇ, ਸ੍ਰੀ ਕਰਤਾਰਪੁਰ (ਰਾਵੀ) ਵਿਚ ਖੇਤੀਬਾੜੀ ਦੀ ਸਾਰੀ ਉਪਜ ਤੇ ਸੇਵਕਾਂ ਵਲੋਂ ਆਈ ਮਾਇਆ ਆਦਿ ਨੂੰ ਗੁਰੂ ਕੇ ਲੰਗਰ (Community kitchen) ਤੇ ਹੋਰ ਲੋਕ-ਭਲਾਈ ਦੇ ਕੰਮਾਂ ਵਿਚ ਖ਼ਰਚ ਕਰਨ ਦੀ ਸੇਵਾ ਦਾ ਵੱਲ ਸਿਖਾਇਆ।

(੨)

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਦੇਸ ਪ੍ਰਦੇਸ ਕੀਤੀਆਂ ਉਦਾਸੀਆਂ ਵਿਚ ਵਿਸ਼ੇਸ਼ ਕਰਕੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਆਪ ਜੀ ਜਦ ਵੀ ਕਿਸੇ ਮਾਇਆ-ਧਾਰੀ ਜਾਂ ਧਨ-ਕੁਬੇਰ ਪਾਸ ਪਹੁੰਚੇ ਤਾਂ ਗੁਰਮਤਿ ਦਾ ਧਾਰਨੀ ਬਣਾਉਣ ਤੋਂ ਪਹਿਲਾਂ, ਉਸ ਲਈ ਇਹ ਆਦੇਸ਼ ਹੁੰਦਾ ਸੀ ਕਿ ਉਹ ਪਾਪ, ਜ਼ੋਰ, ਜ਼ੁਲਮ ਨਾਲ ਦੂਜਿਆਂ ਦਾ ਹੱਕ ਮਾਰ ਕੇ ਇਕੱਤਰ ਕੀਤੇ ਧਨ ਆਦਿ ਨੂੰ ਗ਼ਰੀਬਾਂ ਤੇ ਲੋੜਵੰਦਾਂ ਵਿਚ ਵੰਡ ਦੇਵੇ ਅਤੇ ਅੱਗੋਂ ਲਈ 'ਧਰਮ ਦੀ ਕਿਰਤ' ਕਰਨ ਤੇ ਵੰਡ ਛਕਣ ਦੀ ਪਰਮ ਸੇਵਾ ਵਿਚ ਤੱਤਪਰ ਰਹਿਣ ਦਾ ਵਚਨ ਦੇਵੇ। ਇਸ ਤਰ੍ਹਾਂ ਗੁਰੂ ਨਾਨਕ ਨਿਰੰਕਾਰੀ ਨੇ, ਜੀਵਨ-ਪ੍ਰਯੰਤ ਮਨੁੱਖ ਅੰਦਰ ਦੈਵੀ ਜੋਤ ਜਗਾਉਣ ਹਿਤ ਤਨ, ਮਨ ਤੇ ਧਨ ਦੁਆਰਾ ਨਿਸ਼ਕਾਮ ਸੇਵਾ ਨੂੰ ਆਪ ਕਮਾਇਆ ਅਤੇ ਸਮਸਤ ਸੰਸਾਰ ਨੂੰ ਸਿਖਾਇਆ। ਗੁਰ-ਇਤਿਹਾਸ ਗਵਾਹ ਹੈ ਕਿ ਭਾਈ ਲਹਿਣੇ ਨੂੰ ਸ੍ਰੀ ਗੁਰੂ ਅੰਗਦ ਦੇਵ, ਅਮਰੂ ਨਿਥਾਵੇਂ ਨੂੰ ਨਿਥਾਵਿਆਂ ਦਾ ਥਾਨ, ਯਤੀਮ ਜੇਠਾ ਜੀ ਨੂੰ ਧੰਨ ਸ੍ਰੀ ਗੁਰੂ ਰਾਮਦਾਸ ਵਿਚ ਪ੍ਰੀਵਰਤਿਤ ਕਰ ਦੇਣਾ, ਆਪਾ-ਸਮਰਪਣ ਕਰ ਕੇ ਹਉਮੈ-ਰਹਿਤ ਹੋ, ਕੀਤੀ ਸੇਵਾ ਦਾ ਹੀ ਕਮਾਲ ਤੇ ਕ੍ਰਿਸ਼ਮਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ, ਸਫਲ ਸੇਵਾ ਤੇ ਚਾਕਰੀ ਦੁਆਰਾ, ਲਹਿਣੇ ਤੋਂ ਏਕਾ 'ਜੋਤਿ ਤੇ ਜੁਗਤਿ' ਵਾਲੇ ਅੰਗਦ, ਦੂਜੇ ਨਾਨਕ ਹੋ ਜਾਣ ਉਪਰੰਤ ਆਪਣੇ ਤਜਰਬੇ ਨੂੰ, ਸਿੱਖਾਂ ਦੀ ਸੇਧ ਲਈ, 'ਵਾਰ-ਆਸਾ' ਦੇ ਅੰਤਲੇ ਸਲੋਕਾਂ ਵਿਚ ਇਉਂ ਅੰਕਿਤ ਕੀਤਾ ਹੈ:

ਨਿਸਫਲ ਸੇਵਾ ਤੇ ਅਸਫਲ ਸੇਵਕ:

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥**
**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ॥**

ਸਫਲ ਸੇਵਾ ਤੇ ਸਫਲ ਸੇਵਕ:

**ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ॥**
**ਨਾਨਕ, ਜਿਸਨੋ ਲਗਾ, ਤਿਸੁ ਮਿਲੈ, ਲਗਾ ਸੋ ਪਰਵਾਨੁ॥੧॥੨੨॥**

*(ਪੰਨਾ ੪੭੪)*

ਸਫਲ ਸੇਵਾ: ਸੇਵਕ ਦੀ ਸੇਵਾ ਦੁਆਰਾ ਪ੍ਰਾਪਤ ਕੀਤੀ ਆਖ਼ਰੀ ਮੰਜ਼ਲ ਹੈ, ਸਾਹਿਬ ਨਾਲ ਇੱਕ-ਮਿੱਕ, ਇਕ-ਰੂਪ ਹੋ ਜਾਣਾ। ਆਪ ਜੀ ਦਾ 'ਵਾਰ ਆਸਾ' ਵਿਚ ਫ਼ੁਰਮਾਨ ਹੈ:

**ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮ ਨ ਜਾਇ॥**
**ਨਾਨਕ, ਸੇਵਕੁ ਕਾਢੀਐ, ਜਿ ਸੇਤੀ ਖਸਮ ਸਮਾਇ॥੨॥੨੩॥** *(ਪੰਨਾ ੪੭੫)*

ਏਸ ਤਰ੍ਹਾਂ ਤੀਜੇ, ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਵਲੋਂ ਸੇਵਾ ਸੰਬੰਧੀ ਆਪਣੇ ਤਜਰਬੇ

ਅਥਵਾ ਪੂਰਨ ਸੇਵਕ ਸੰਬੰਧੀ ਪ੍ਰਗਟਾਏ ਵੀਚਾਰ, ਅੱਗੇ ਥਾਂ-ਪਰ-ਥਾਂ, ਅੰਕਿਤ ਕੀਤੇ ਗਏ ਹਨ।

ਸਿਆਣਿਆਂ ਦਾ ਕੀਮਤੀ ਕਥਨ ਹੈ:

**ਹਰ ਕਿ ਖ਼ਿਦਮਤ ਕਰਦ, ਓ ਮਖ਼ਦੂਮ ਸ਼ੁੱਦ।**
**ਹਰ ਕਿ ਖ਼ੁਦ ਰਾ ਦੀਦ, ਓ ਮਹਰੂਮ ਸ਼ੁੱਦ।**

[ਭਾਵ—ਜਿਸ ਨੇ ਮਨ, ਬਚਨ, ਕਰਮ ਕਰਕੇ ਨਿਸ਼ਕਾਮ ਸੇਵਾ ਕੀਤੀ, ਉਹ ਸਾਹਿਬ ਅਥਵਾ ਬਜ਼ੁਰਗ ਹੋ ਗਿਆ; ਪਰ ਜੋ ਪ੍ਰਗਟ ਤੌਰ ਉਤੇ ਖ਼ਿਦਮਤ ਕਰਦਾ ਜਾਂ ਨ ਕਰਦਾ ਹੋਇਆ ਮਾਨ, ਅਭਿਮਾਨ ਵਿਚ ਗ੍ਰਸਿਆ ਰਿਹਾ, ਉਹ ਟਿੱਬੇ ਦੇ ਮੀਂਹ ਪੈਣ ਵਾਂਗ ਖ਼ਾਲੀ ਦਾ ਖ਼ਾਲੀ ਹੀ ਰਹਿ ਗਿਆ।]

ਸੇਵਾ ਕੀ ਹੈ? ਕਿਸੇ ਦਾ ਤਨ, ਮਨ, ਧਨ ਕਰਕੇ ਸਰੀਰਕ, ਮਾਨਸਕ ਜਾਂ ਅਧਿਆਤਮਕ ਦੁਖ ਦਰਦ ਅਥਵਾ ਸੰਤਾਪ ਦੂਰ ਕਰਨਾ, ਉਸ ਨੂੰ ਰਾਹਤ ਪਹੁੰਚਾਉਣੀ। ਗੁਰੂ ਸਾਹਿਬਾਨ ਦੀ ਤਾਕੀਦ ਹੈ ਕਿ ਸਿੱਖ ਆਪਣਾ ਵਿਗਾੜ ਕੇ ਵੀ ਦੂਜੇ ਦਾ ਸਵਾਰੇ। ਆਪਣਾ, ਕਿਸੇ ਨਾ ਕਿਸੇ ਸ਼ਕਲ ਵਿਚ, ਹਰਜ ਕੀਤੇ ਬਿਨਾਂ, ਦੂਜੇ ਦੀ ਸਹਾਇਤਾ ਕਰ ਸਕਣੀ ਕੋਈ ਸੌਖੀ ਗੱਲ ਨਹੀਂ। ਸੇਵਾ: ਕੁਰਬਾਨੀ ਮੰਗਦੀ ਹੈ, ਤਿਆਗ ਦਾ ਤਕਾਜ਼ਾ ਕਰਦੀ ਹੈ ਅਤੇ ਲੋਭੀ, ਸਵਾਰਥੀ, ਕਿਰਪਨ ਲਈ ਐਸਾ ਕਰਨਾ ਨਾ-ਮੁਮਕਿਨ ਹੈ। ਸਫਲ ਸੇਵਾ ਪ੍ਰੇਮ ਤੇ ਪ੍ਰਾਰਥਨਾ-ਭਰਪੂਰ ਹਿਰਦੇ ਦੀ ਉਪਜ ਹੈ। ਜਿਵੇਂ ਪ੍ਰੇਮ ਬੇ-ਸ਼ਰਤ ਹੈ, ਤਿਵੇਂ ਸੇਵਾ ਦਾ ਖੇਤਰ ਵੀ ਬੇ-ਗ਼ਰਜ਼ ਤੇ ਮਾਨਵੀ ਹੈ। ਜਿਵੇਂ ਵਲਗਣ ਵਿਚ ਬੱਧਾ ਤੇ ਘਿਰਿਆ ਪ੍ਰੇਮ, ਮੋਹ ਦਾ ਬੰਧਨ ਬਣ ਜਾਂਦਾ ਹੈ, ਤਿਵੇਂ ਹੀ ਸੀਮਿਤ ਸੇਵਾ ਸਵਾਰਥ, ਮੋਹ, ਤੇ ਮਾਨ ਦਾ ਕਰੂਪ ਰੂਪ ਧਾਰ ਲੈਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਪੱਸ਼ਟ ਫ਼ੁਰਮਾਨ ਹੈ ਕਿ ਭਾਵੇਂ ਸਾਰੇ ਜੀਵ ਹੀ ਵਾਹਿਗੁਰੂ ਦੇ ਹਨ, ਅਤੇ ਉਹ ਸਾਰਿਆਂ ਦੀ ਹੀ ਸਾਰ ਲੈਂਦਾ ਹੈ, ਪਰ ਉਸਦਾ ਨਾਲ ਹੀ ਇਹ ਨੇਮ ਵੀ ਵਰਤਦਾ ਹੈ ਕਿ ਸੇਵਾ ਤੋਂ ਹੀ ਮੇਵਾ ਪ੍ਰਾਪਤ ਹੁੰਦਾ ਹੈ, ਅਤੇ ਸੇਵਾ ਉਸੇ ਸੇਵਕ ਦੀ, ਫਲ-ਪਰਦਾਤੀ ਹੁੰਦੀ ਹੈ, ਜੋ ਸੇਵਾ ਨੂੰ ਨਿਮਰ ਤੇ ਨਿਸ਼ਕਾਮ ਹੋ ਕੇ ਸਿਰੰਜਾਮ ਦਿੰਦਾ ਹੈ:

**ਜੇਤੇ ਜੀਅ ਤੇਤੇ ਸਭਿ ਤੇਰੇ, ਵਿਣੁ ਸੇਵਾ ਫਲੁ ਕਿਸੈ ਨਾਹੀ॥** *(ਪੰਨਾ ੩੫੪)*

(੩)

ਗੁਰਬਾਣੀ ਵਿਚ ਕਈ ਥਾਈਂ ਜਿੱਥੇ ਸਫਲ ਸੇਵਾ ਦੀ ਰੀਤ ਤੇ ਸਿਰੰਜਾਮਤਾ ਲਈ ਮਿਹਰਵਾਨ ਪ੍ਰਭੂ ਦੀ ਮਿਹਰ ਦਾ ਪਾਤਰ ਹੋਣ ਦੀ ਲੋੜ ਦਾ ਜ਼ਿਕਰ ਹੈ, ਓਥੇ 'ਹਰਿ ਕੀ ਸੇਵਾ', 'ਗੁਰ ਕੀ ਸੇਵਾ', 'ਗੁਰ ਕੀ ਸੇਵਾ ਸਬਦੁ ਵੀਚਾਰ' ਆਦਿ ਵਾਕਾਂ ਦਾ ਵੀ ਉਲੇਖ ਹੈ; ਜਿਵੇਂ:

(ੳ) **ਨਿਹਕਪਟ ਸੇਵਾ ਕੀਜੈ ਹਰਿ ਕੇਰੀ, ਤਾਂ ਮੇਰੇ ਮਨ ਸਰਬ ਸੁਖ ਪਾਈਐ॥੩॥** *(ਪੰਨਾ ੮੬੧)*
(ਅ) **ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮੁ॥** *(ਪੰਨਾ ੩੦੦)*
(ੲ) **ਸਤਿਗੁਰ ਕੀ ਸੇਵਾ ਸੋ ਕਰੇ, ਜਿਸੁ ਬਿਨਸੈ ਹਉਮੈ ਤਾਪੁ॥** *(ਪੰਨਾ ੪੪)*

(ਸ) ਸਤਿਗੁਰ ਕੀ ਸੇਵਾ ਸੋ ਕਰੇ, ਜਿਸ ਨੋ ਆਪਿ ਕਰਾਏ ਸੋਇ॥ (ਪੰਨਾ ੮੮)

(ਹ) ਸਤਿਗੁਰ ਕੀ ਸੇਵਾ ਸਫਲ ਹੈ, ਜੇ ਕੋ ਕਰੇ ਚਿਤੁ ਲਾਇ॥ (ਪੰਨਾ ੫੫੨)

(ਕ) ਗੁਰ ਕੀ ਸੇਵਾ, ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥ (ਪੰਨਾ ੬੬)

(ਖ) ਗੁਰ ਕੀ ਸੇਵਾ, ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥ (ਪੰਨਾ ੨੨੩)

ਇਕ ਸਲੋਕ ਕਬੀਰ ਜੀ ਦਾ ਵੀ ਸ਼ਾਮਲ ਕਰ ਲਈਏ :

ਕਬੀਰ, ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ॥
ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ॥੧੯੨॥ (ਪੰਨਾ ੧੩੭੪)

ਉਪਰੋਕਤ ਗੁਰਬਾਣੀ-ਵਾਕਾਂ ਵਿਚ ਸਪੱਸ਼ਟ ਸੰਕੇਤ ਹਨ ਕਿ :

(ੳ) ਨਿਸ਼ਕਪਟ ਹੋ ਕੇ, ਸਰਲ ਤੇ ਸਮਰਪਣ-ਭਾਵ ਅਧੀਨ ਪ੍ਰਭੂ ਦੀ ਸੇਵਾ ਕਰਨ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਜਿਸ ਘਰ ਵਿਚ ਹਰੀ ਤੇ ਹਰੀ ਦੇ ਸੰਤਾਂ ਦੀ ਸੇਵਾ ਨਹੀਂ ਹੁੰਦੀ, ਉਹ ਘਰ ਮੜੀਆਂ-ਮਸਾਣਾਂ ਸਮਾਨ ਹੈ।

(ਅ) ਗੁਰ-ਭਗਤੀ ਤੇ ਗੁਰ-ਸ਼ਬਦ ਦੀ ਵੀਚਾਰ ਹੀ ਸਤਿਗੁਰੂ ਤੇ ਹਰੀ ਦੀ ਸਫਲ ਸੇਵਾ ਹੈ, ਅਤੇ ਇਹ ਸੇਵਾ ਖ਼ੁਦੀ ਅਥਵਾ ਹਉਮੈ ਦਾ ਅਭਾਵ ਕਰਕੇ ਹੀ ਕਮਾਈ ਜਾ ਸਕਦੀ ਹੈ।

(ੲ) ਸਤਿਗੁਰੂ ਅਥਵਾ ਸਫਲ ਮਾਨਵ-ਸੇਵਾ ਉਹ ਕਰ ਸਕਦਾ ਹੈ, ਜਿਸ ਉਤੇ ਉਸ ਦੀ ਨਦਰ-ਕਰਮ ਹੋਵੇ।

**ਵੀਚਾਰ** : ਗੁਰਮਤਿ ਵਿਚ ਪਰਮਾਤਮਾ ਦੇ ਦੋ ਸਰੂਪ ਮੰਨੇ ਗਏ ਹਨ : ਇਕ ਨਿਰਗੁਣ ਤੇ ਦੂਜਾ ਸਰਗੁਣ। ਨਿਰਗੁਣ ਅਥਵਾ ਸੂਖਮ ਸਰੂਪ ਵਿਚ ਉਸ ਦਾ ਕੋਈ ਰੂਪ, ਰੰਗ, ਰੇਖ ਅਥਵਾ ਆਕਾਰ ਨਹੀਂ। ਵਾਸਤਵ ਵਿਚ ਉਹ ਸਰੂਪ-ਰਹਿਤ ਹੈ ਅਤੇ ਇਹ ਸਾਡੀ ਬੋਲੀ ਤੇ ਬਿਆਨ ਦੀ ਮਜਬੂਰੀ ਹੈ ਕਿ ਅਸੀਂ ਉਸਦੀ ਤਿੰਨਾਂ ਗੁਣਾਂ ਤੋਂ ਭਿੰਨ ਅਵਸਥਾ ਨੂੰ ਐਸੇ ਸ਼ਬਦਾਂ ਤੇ ਖੁਰ ਜਾਣ ਵਾਲੇ ਅਖਰਾਂ ਰਾਹੀਂ ਪ੍ਰਗਟ ਕਰਦੇ ਹਾਂ। ਹਾਂ, ਸਰਗੁਣ ਸਰੂਪ ਵਿਚ ਉਹ ਕਾਦਰ, ਆਪਣੀ ਕੁਦਰਤ ਦੇ ਕਣ ਕਣ ਵਿਚ ਰਵਿਆ, ਅਥਵਾ ਵਿਆਪਕ ਹੈ। ਇਸ ਹਕੀਕਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁਜੀ' ਦੀ ਉਨ੍ਹੀਵੀਂ ਪਉੜੀ ਤੇ ਸੋਹਿਲੇ ਦੇ ਤੀਜੇ ਸ਼ਬਦ ਵਿਚ ਇਉਂ ਪ੍ਰਗਟ ਕਰਦੇ ਹਨ :

(ੳ) ਜੇਤਾ ਕੀਤਾ, ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥੧੯॥ (ਪੰਨਾ ੪)

(ਅ) ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ,
ਸਹਸ ਮੂਰਤਿ, ਨਨਾ ਏਕ ਤੁੋਹੀ॥
ਸਹਸ ਪਦ ਬਿਮਲ, ਨਨ ਏਕ ਪਦ,
ਗੰਧ ਬਿਨੁ, ਸਹਸ ਤਵ ਗੰਧ,
ਇਵ ਚਲਤ ਮੋਹੀ॥੨॥ (ਪੰਨਾ ੧੩)

ਸੋ, ਹਰੀ ਦੀ ਸੇਵਾ ਤੋਂ ਭਾਵ, ਉਸ ਦੇ ਸਰਗੁਣ ਸਰੂਪ, ਉਸ ਦੀ ਮਖ਼ਲੂਕ ਰਚਨਾ ਦੀ ਸੇਵਾ ਹੈ। ਉਸ ਨੂੰ ਪਿਆਰਨ, ਸਤਿਕਾਰਨ ਤੇ ਸੰਵਾਰਨ ਦੀ ਰੁਚੀ ਅਤੇ ਕੁਲ ਮਖ਼ਲੂਕ ਦਾ ਦੁੱਖ ਦਰਦ ਹਰਨ ਲਈ ਬੇਕਰਾਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਅਟੱਲ ਸਚਾਈ ਨੂੰ, ਸੰਖੇਪ ਵਿਚ ਇਉਂ ਪ੍ਰਗਟ ਕਰਦੇ ਹਨ:

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ, ਬਾਹ ਲੁਡਾਈਐ ॥੪॥੩੩॥** *(ਪੰਨਾ ੨੬)*

ਅੰਗਰੇਜ਼ੀ ਤੇ ਫ਼ਾਰਸੀ ਵਿਚ ਏਸੇ ਸੱਚ ਨੂੰ ਇਉਂ ਬਿਆਨਿਆ ਗਿਆ ਹੈ:

ਅੰਗਰੇਜ਼ੀ ਵਿਚ : Service of Humanity, is Service of God. (ਮਖ਼ਲੂਕ ਦੀ ਸੇਵਾ ਹੀ ਰੱਬ ਦੀ ਸੇਵਾ ਹੈ।)

ਫ਼ਾਰਸੀ ਵਿਚ : **"ਖ਼ਿਦਮਤਿ ਖ਼ਾਲਿਕ, ਬਜੁਜ਼**
**ਖ਼ਿਦਮਤਿ ਖ਼ਲਕ, ਨੇਸਤ।"**

ਇਕ ਹੋਰ ਅਮੁਲ ਕਥਨ ਹੈ:

**ਖਲਕ, ਖਾਲਿਕ ਦੀ ਜਾਨ ਕੇ, ਖਲਕ ਦੁਖਾਵੇਂ ਨਾਹਿੰ।**
**ਖਲਕ ਦੁਖੇ ਨੰਦ ਲਾਲ ਜੀ, ਖਾਲਿਕ ਕੋਪੇ ਤਾਹਿੰ।**

ਵੀਚਾਰ-ਅਧੀਨ ਵਿਸ਼ੇ ਦਾ ਦੂਜਾ ਭਾਗ ਹੈ, ਕਿ ਗੁਰ-ਸ਼ਬਦ ਦਾ ਵੀਚਾਰ ਹੀ ਗੁਰੂ ਦੀ ਸੇਵਾ ਹੈ। ਦੂਜੇ ਸ਼ਬਦਾਂ ਵਿਚ ਗੁਰੂ ਦੀ ਭਗਤੀ ਹੀ ਗੁਰੂ ਦੀ ਸੇਵਾ ਹੈ। ਇਹ ਕਿਵੇਂ?

ਗੁਰਮਤਿ ਵਿਚ 'ਸ਼ਬਦ' ਨੂੰ ਗੁਰੂ ਕਰਕੇ ਮੰਨਿਆ ਗਿਆ ਹੈ। ਇਸ ਨਾਤੇ, ਗੁਰੂ ਸਦੀਵੀ ਨਿਹਚਲ ਤੇ ਥਿਰ ਹੋ ਸਕਦਾ ਹੈ। ਦੇਹਾਂ ਤਾਂ ਸਭ ਦੀਆਂ ਇਕ-ਸਮਾਨ ਬਿਨਸਣਹਾਰ ਹਨ। 'ਗੁਰ-ਸ਼ਬਦ ਦੀ ਵੀਚਾਰ ਹੀ ਸਫਲ ਸੇਵਾ ਹੈ' ਤੋਂ ਮੁਰਾਦ ਹੈ ਕਿ ਗੁਰੂ ਦੀ ਸਿਖਿਆ ਵੀਚਾਰੇ ਤੇ ਉਸ ਦੀ ਲੋਅ ਵਿਚ ਤੁਰੇ ਬਿਨਾਂ, ਗੁਰੂ ਦੇ ਭਉ, ਭਾਉ ਤੇ ਭਗਤੀ ਤੋਂ ਸਖਣਾ ਵਿਅਕਤੀ, ਸਫਲ ਤੇ ਨਿਸ਼ਕਾਮ ਸੇਵਾ ਕਰ ਹੀ ਨਹੀਂ ਸਕਦਾ। ਸਤਿਗੁਰੂ ਦੀ ਸਿਖਿਆ, ਉਪਦੇਸ਼, ਨਿਰਮਲ ਭਉ ਤੇ ਵੀਚਾਰ ਨੂੰ ਵਿਚੋਂ ਕੱਢ ਦਿਉ ਤਾਂ ਸੇਵਾ ਹਉਂ, ਸਵਾਰਥ, ਕਾਮਨਾ, ਵਿਕਾਰ ਦਾ ਰੂਪ ਧਾਰ ਲਵੇਗੀ। "ਮਨ ਤੁਰਾ ਹਾਜੀ ਬਗੋਇਮ, ਤੂ ਮਰਾ ਮੁਲਾਂ ਬਗੋ" (ਮੈਂ ਤੈਨੂੰ ਹਾਜੀ ਆਖਦਾ ਹਾਂ, ਤੂੰ ਇਸ ਦੇ ਬਦਲੇ ਮੈਨੂੰ ਮੁਲਾਂ ਆਖ) ਦੇ ਅਖਾਣ ਅਨੁਸਾਰ ਅਹਿਸਾਨ ਮੁਲਾਹਜ਼ੇ ਦੀ ਰੁਚੀ ਅਧੀਨ ਕੀਤੀ ਸੇਵਾ, ਇਕ ਸੌਦੇਬਾਜ਼ੀ ਬਣ ਕੇ ਰਹਿ ਜਾਵੇਗੀ। ਸਹੀ ਗੱਲ ਤਾਂ ਇਹ ਹੈ ਕਿ ਅਨਿੰਨ ਸੇਵਕ ਇਕ ਐਸਾ 'ਕਰਮਯੋਗੀ' ਹੈ, ਜਿਸ ਦਾ ਜ਼ਿਕਰ ਸ੍ਰੀ ਕ੍ਰਿਸ਼ਨ ਜੀ ਨੇ ਵੀ ਗੀਤਾ ਵਿਚ ਕੀਤਾ ਹੈ। ਅਜਿਹਾ ਕਰਮਯੋਗੀ ਸੇਵਕ ਬਣਨ ਲਈ ਲਾਜ਼ਮੀ ਹੈ ਕਿ ਸੇਵਕ ਵਿਚ ਭਾਉ ਭਗਤੀ ਦੇ ਭੰਡਾਰ ਹੋਵਨ, ਅਤੇ ਉਹ ਗੁਰੂ-ਵੀਚਾਰ ਦੇ ਅੰਕੁਸ਼ ਹੇਠ ਤੁਰੇ। ਸਿੱਖ ਨੇ ਸੇਵਾ ਕਰਦਿਆਂ ਹਰ ਦਮ ਇਹ ਧਾਰਨਾ ਰਖਣੀ ਹੈ ਕਿ ਉਹ ਗੁਰੂ ਦੀ ਸੇਵਾ ਕਰ ਰਿਹਾ ਹੈ, ਕਿਸੇ ਵਿਅਕਤੀ ਦੀ ਨਹੀਂ। ਜਦੋਂ ਸਤਿਗੁਰੂ ਵਲੋਂ ਬਖ਼ਸ਼ੀਆਂ ਦਾਤਾਂ ਵਿਚੋਂ ਕਿਣਕਾ ਮਾਤਰ ਗੁਰੂ ਜੀ ਦੇ ਨਮਿਤ ਲਾਵੇਗਾ, ਤਾਂ ਅਹਿਸਾਨ

ਕਾਹਦਾ ਤੇ ਕਿਸ ਉਤੇ ? ਫੇਰ ਕਿਸੇ ਪ੍ਰਕਾਰ ਦੀ ਹਉਂ-ਭਾਵਨਾ ਪੈਦਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੋਵੇਗਾ। ਸਗੋਂ, ਉਹ ਸਤਿਗੁਰੂ ਦਾ ਸ਼ੁਕਰ-ਗੁਜ਼ਾਰ ਹੋਵੇਗਾ ਕਿ ਉਹਨਾਂ ਨੇ ਕਿਰਪਾ ਕਰਕੇ ਉਸ ਨੂੰ ਸੇਵਾ ਕਰਨ ਦੀ ਪ੍ਰੇਰਨਾ ਕੀਤੀ ਤੇ ਬੁੱਧ ਬਲ ਬਖ਼ਸ਼ਿਆ ਹੈ। ਉਹ ਸੁਖਮਨੀ ਸਾਹਿਬ ਵਿਚ ਦਿਤੀ ਇਸ ਚੇਤਾਵਨੀ ਨੂੰ ਹਰ ਦਮ ਕੰਠ ਪਰੋਈ ਰਖੇਗਾ :

ਜੇ ਕੋ ਹੋਇ ਬਹੈ ਦਾਤਾਰੁ ॥
ਤਿਸੁ ਦੇਨਹਾਰੁ ਜਾਨੈ ਗਾਵਾਰੁ ॥੨॥੧੫॥ *(ਪੰਨਾ ੨੮੨)*

ਸਫਲ ਸੇਵਾ ਦੀ ਵੱਡੀ ਪਛਾਣ ਇਹ ਹੈ ਕਿ ਉਸ ਨਾਲ ਸਤਿਗੁਰੂ ਦਾ ਮਨ ਮੰਨਦਾ ਹੈ, ਅਤੇ ਗੁਰੂ ਜੀ ਦਾ ਮਨ ਤਾਂ ਹੀ ਮੰਨੇਗਾ ਜੇ ਸੇਵਕ-ਸਿਖ ਸੇਵਾ ਨੂੰ, ਗੁਰ-ਸਿਖਿਆ ਅਨੁਸਾਰ ਗੁਰੂ ਦੀ ਜਾਣ ਕੇ ਕਮਾਵੇ। ਫੇਰ, ਗੁਰੂ ਜੀ ਵਿਸ਼ਵਾਸ ਦਿਵਾਉਂਦੇ ਹਨ ਕਿ ਸੇਵਕ ਦੇ ਸਾਰੇ ਪਾਪ ਨਸ਼ਟ ਹੋ ਜਾਣਗੇ। ਸ੍ਰੀ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ :

ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੇ ॥੨੫॥ *(ਪੰਨਾ ੩੧੪)*

(੪)

ਸੇਵਾ ਦੁਆਰਾ ਸਤਿਗੁਰੂ ਦਾ ਮਨ ਕਿਵੇਂ ਮੰਨੇ ? ਸਫਲ ਸੇਵਾ ਲਈ ਸੇਵਕ, ਸੰਖੇਪ ਵਿਚ ਕਿਨ੍ਹਾਂ ਕਿਨ੍ਹਾਂ ਗੁਣਾਂ ਦਾ ਧਾਰਨੀ ਹੋਵੇ ? ਉਸ ਦਾ ਪਾਪਾਂ ਸੰਤਾਪਾਂ ਤੋਂ ਛੁਟਕਾਰਾ ਕਿਵੇਂ ਹੋਵੇ ? ਇਸ ਸੰਬੰਧ ਵਿਚ ਗੁਰੂ ਸਾਹਿਬਾਨ ਨੇ ਸਪੱਸ਼ਟ, ਸਰਲ, ਸਾਦੀ ਤੇ ਅਮੁਲ ਸੇਧ ਬਖ਼ਸ਼ੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਵਾਰ ਆਸਾ' ਵਿਚ ਨਿਰਣਾ ਹੈ ਕਿ ਸੱਚ ਸੰਤੋਖ, ਸੱਚੇ-ਆਚਾਰ ਅਤੇ ਸਿਮਰਨ ਦੇ ਧਾਰਨੀ ਹੋਏ ਤੋਂ ਬਿਨਾਂ ਸਹੀ ਸੇਵਾ ਕਰ ਸਕਣੀ ਅਸੰਭਵ ਹੈ। ਅੰਮ੍ਰਿਤ ਕਥਨ ਹਨ :

ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ ॥੭॥ *(ਪੰਨਾ ੪੬੭)*

(**ਨੋਟ** : ਸਬਰ ਸੰਤੋਖ ਦਾ ਧਾਰਨੀ ਤੇ ਅਲਪ-ਆਹਾਰੀ ਪ੍ਰਭੂ-ਸੇਵਕ ਹੀ ਆਪਣਾ ਵਿਗਾੜ ਕੇ, ਦੂਜੇ ਦਾ ਸੰਵਾਰ ਸਕਦਾ ਹੈ; ਲੋਭੀ, ਲਾਲਚੀ, ਕਿਰਪਨ, ਪੇਟੂ ਤੇ ਮਨਮੁੱਖ ਅਜਿਹਾ ਨਹੀਂ ਕਰ ਸਕਦਾ।)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ੧੮ਵੀਂ ਅਸ਼ਟਪਦੀ ਦੇ ਪਹਿਲੇ ਪਦੇ ਵਿਚ ਜਿਥੇ ਗੁਰੂ ਦੇ ਸੇਵਕ ਉੱਪਰ ਸਦਾ ਗੁਰੂ-ਦਿਆਲਤਾ ਦੇ ਹੱਥ ਦੀ ਸਾਖੀ ਭਰੀ ਹੈ, ਉਥੇ ਦੂਜੇ ਪਦੇ ਵਿਚ, ਉਸ ਸੇਵਕ ਦੇ ਗੁਣ ਲੱਛਣ ਵੀ ਨਿਖਾਰ ਕੇ ਦੱਸ ਦਿੱਤੇ ਹਨ।

ਆਪ ਜੀ ਦਾ ਫ਼ੁਰਮਾਨ ਹੈ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥

ਪਰ ਸ਼ਰਤ ਇਹ ਹੈ ਕਿ ਸਿਖ :

ਗੁਰ ਬਚਨੀ ਹਰਿਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥੧॥੧੮॥ (ਪੰਨਾ ੨੮੬)

ਸੇਵਕ ਇਹਨਾਂ ਗੁਣਾਂ ਅਥਵਾ ਬਿਰਤੀ ਦਾ ਧਾਰਨੀ ਹੋਵੇ :

ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
ਨਾਨਕ, ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥੧੮॥ (ਪੰਨਾ ੨੮੭-੮੮)

ਉਪਰੋਕਤ ਰਚਨਾ ਵਿਚ ਇਹ ਦੋ ਨੁਕਤੇ ਵਿਸ਼ੇਸ਼ ਤੌਰ ਉਤੇ ਨੋਟ ਕਰਨ ਵਾਲੇ ਹਨ। ਏਥੇ, 'ਸੇਵਕ ਤੇ ਸਿਖ' ਦੋਵੇਂ ਪਦ ਸਮ-ਅਰਥਕ (Synonymous) ਹਨ। ਸਹੀ ਸੇਵਕ ਹੀ ਪੂਰਨ ਸਿਖ ਤੇ ਅਨਿੰਨ ਸੇਵਕ ਹੈ। ਦੂਜੇ, ਇਹ ਚੇਤਾਵਨੀ ਹੈ ਕਿ ਸੇਵਕ ਅਥਵਾ ਸਿਖ ਦੀ ਪਰਮ ਪਦਵੀ, ਗੁਰੂ ਦੀ ਸਿਖਿਆ ਅਤੇ ਪ੍ਰਭੂ ਦੀ ਕਿਰਪਾ ਦੁਆਰਾ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ। 'ਗੁਰਪ੍ਰਸਾਦਿ' ਦੀ ਇਹ ਗੱਲ ਚੇਤੇ ਰੱਖਣ ਨਾਲ ਸੇਵਕ ਮਾਨ ਅਭਿਮਾਨ ਤੋਂ ਬਚਿਆ ਰਹਿੰਦਾ ਹੈ। ਇਹ ਚੇਤਾਵਨੀ ਕਿਤਨੀ ਅਹਿਮ ਹੈ, ਇਹ ਹਕੀਕਤ ਪੰਜਵੇਂ ਗੁਰੂ ਜੀ ਦੇ ਇਹਨਾਂ ਫ਼ੁਰਮਾਨਾਂ ਤੋਂ ਸਪੱਸ਼ਟ ਹੋ ਜਾਂਦੀ ਹੈ :

ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ ॥
ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ ॥੨॥੯੬॥ (ਪੰਨਾ ੫੧)

ਏਥੇ ਇਸ ਭੇਦ ਨੂੰ ਕਿ ਕਰੋੜਾਂ ਵਿਚੋਂ ਕੋਈ ਇਕ ਅੱਧ ਹੀ, 'ਤੱਤ ਸਮਦਰਸੀ', ਵਿਅਕਤੀ ਹੀ, ਪਰਮ ਸਤਿ ਨੂੰ ਸਮਝਣ ਤੇ ਧਾਰਨ ਵਾਲਾ ਸੇਵਕ ਹੁੰਦਾ ਹੈ, ਸ੍ਰੀ ਗੁਰੂ ਅਮਰਦਾਸ ਜੀ ਇਸ ਸਚਾਈ ਨੂੰ ਇਉਂ ਪਰਪੱਕ ਕਰਾਉਂਦੇ ਹਨ ਕਿ ਸਫਲ ਸੇਵਾ ਅਤਿ ਬਿਖਮ ਹੈ ਅਤੇ ਗੁਰ-ਸ਼ਬਦ ਦੁਆਰਾ ਆਪਾ-ਭਾਵ, ਮੈਂ ਤੇ ਹਉਮੈ ਨੂੰ ਮਾਰੇ ਬਿਨਾਂ ਕਮਾਉਣੀ ਅਸੰਭਵ ਹੈ :

ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ, ਤਾ ਸੇਵਾ ਪਵੈ ਸਭ ਥਾਇ ॥ (ਪੰਨਾ ੬੪੯)

(੫)

ਸਿੱਖੀ ਵਿਚ 'ਸੇਵਾ ਦਾ ਸੰਕਲਪ' ਤੇ ਇਸ ਸੰਕਲਪ ਦੀ ਸਤਿਗੁਰੂਆਂ ਤੇ ਗੁਰੂ ਕੇ ਸਿੱਖਾਂ ਵਲੋਂ ਕੀਤੀ ਕਮਾਈ ਦਾ ਬਿਉਰਾ ਬਹੁਤ ਉਚੇਰਾ ਤੇ ਲੰਮੇਰਾ ਹੈ। ਸਤਿਗੁਰੂਆਂ ਦੇ ਕਥਨ ਤੇ ਕਰਤੱਵ ਦਾ ਮੁਖ ਨਿਸ਼ਾਨਾ ਹੈ—ਧਰਮ ਦਾ ਬੋਲ ਬਾਲਾ, ਅਥਵਾ ਧਰਮ-ਅਸਥਾਪਨ। ਇਹ ਨਿਸ਼ਾਨਾ ਪੂਰਾ ਹੋ ਸਕਦਾ ਹੈ, ਵਾਹਿਗੁਰੂ ਦੇ ਅਨਿੰਨ ਸੇਵਕ, ਦਾਸ ਬਣਿਆਂ। ਧਰਮ-ਬਿਰਧੀ ਬਾਰੇ ਸ੍ਰੀ ਦਸਮੇਸ਼ ਜੀ ਦਾ ਬਰ-ਹੱਕ ਐਲਾਨ ਹੈ ਕਿ :

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥.....੪੨॥
ਧਰਮ ਚਲਾਵਨ, ਸੰਤ ਉਬਾਰਨ ॥
ਦੁਸ਼ਟ ਸਭਨ ਕੋ ਮੂਲ ਉਪਾਰਨ ॥੪੩॥ *(ਬਚਿਤ੍ਰ ਨਾਟਕ, ਧਿਆਇ ੬)*

ਸੋ, ਗੁਰੂ ਜੀ ਚਾਹੇ ਦੇਸ ਪਰਦੇਸ ਰਟਨ ਕਰ ਰਹੇ ਹਨ, ਧੁਰੋਂ ਆਈ ਬਾਣੀ ਉਚਾਰ ਰਹੇ ਹਨ ਜਾਂ ਗੁਰਦੁਆਰੇ ਬਣਵਾ, ਸਰੋਵਰ ਖੁਦਵਾ ਤੇ ਸ਼ਹਿਰ ਵਸਾ ਰਹੇ ਹਨ; ਸ਼ਹਾਦਤ ਦਾ ਜਾਮ ਪੀ ਰਹੇ ਜਾਂ ਖੰਡਾ ਖੜਕਾ ਰਹੇ ਹਨ, ਨਿਸ਼ਾਨਾ ਸਦਾ ਸੀ—ਜਗਤ-ਸੇਵਾ। ਇਹੀ ਧਰਮ ਤੇ ਬੇਗਮਪੁਰੇ ਦੀ ਸਥਾਪਨਾ ਹੈ; ਹਲੇਮੀ ਰਾਜ ਦਾ ਸੁਪਨਾ ਸਾਕਾਰ ਕਰਨ ਦੀ ਵਿਧੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਵੇਂ ਸੰਤ-ਸੇਵਾ, ਗੁਰਸਿੱਖਾਂ ਦੀ ਸੇਵਾ ਨੂੰ ਆਪ ਕਮਾਇਆ ਤੇ ਫਿਰ ਸਾਨੂੰ, ਹਮੇਸ਼ਾ ਲਈ, ਕਮਾਉਣ ਦਾ ਵੱਲ ਦੱਸਿਆ ਹੈ, ਉਸ ਦੇ ਕੁਝ ਕੁ ਅਲੌਕਿਕ ਤੇ ਦੁਖਸ਼ਾਂ ਦ੍ਰਿਸ਼, ਉਹਨਾਂ ਦੀ ਹੀ ਪਾਵਨ ਰਚਨਾ 'ਚੋਂ ਪੇਸ਼ ਕਰਨ ਦਾ ਸੁਭਾਗ ਇਉਂ ਲਿਆ ਜਾਂਦਾ ਹੈ :

(ੳ) ਮੈ ਬਧੀ ਸਚੁ ਧਰਮਸਾਲ ਹੈ ॥
ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ,
ਤਿਸੁ ਨਿਵਿ ਨਿਵਿ ਲਾਗਾ ਪਾਇ ਜੀਉ ॥੧੦॥ *(ਪੰਨਾ ੭੩)*

(ਅ) ਕੇਸ ਸੰਗਿ, ਦਾਸ ਪਗ ਝਾਰਉ,
ਇਹੈ ਮਨੋਰਥ ਮੋਰ ॥੧॥ *(ਪੰਨਾ ੫੦੦)*

(ੲ) ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥
ਪਖਾ, ਪਾਣੀ, ਪੀਸਿ, ਬਿਗਸਾ ਪੈਰ ਧੋਇ ॥੩॥ *(ਪੰਨਾ ੫੧੮)*

ਗੁਰਬਾਣੀ ਤੇ ਗੁਰੂ-ਆਸ਼ਿਆਂ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਇਕ ਤੁਕ ਵੰਨਗੀ ਵਜੋ ਪੇਸ਼ ਹੈ :

ਵਿਣੁ ਸੇਵਾ, ਧ੍ਰਿਗ ਹਥ ਪੈਰ, ਹੋਰ ਨਿਹਫਲ ਕਰਣੀ ॥ *(੨੭,੧੦)*

ਗੁਰਬਾਣੀ ਵਿਚ, ਜਿਥੇ ਹਰੀ-ਸੇਵਾ, ਗੁਰੂ-ਸੇਵਾ ਤੇ ਬਹੁ ਪ੍ਰਕਾਰੀ ਜੀਅ-ਜੰਤ ਦੀ ਸੇਵਾ ਦੀ ਭਰਪੂਰ ਪ੍ਰੇਰਨਾ ਹੈ, ਉਥੇ ਮਾਤਾ ਪਿਤਾ ਦੀ ਸੇਵਾ ਤੇ ਸਤਿਕਾਰ ਉਤੇ ਵੀ ਵੱਡਾ ਬੱਲ ਦਿੱਤਾ ਗਿਆ ਹੈ। ਭਾਈ ਗੁਰਦਾਸ ਜੀ ਨੇ ਵੀ ਬੜੇ ਜ਼ੋਰਦਾਰ ਸ਼ਬਦਾਂ ਦੁਆਰਾ ਵਾਰ ੩੭ ਦੀ ੧੩ਵੀਂ ਪਉੜੀ ਵਿਚ ਮਾਤਾ ਪਿਤਾ ਦੀ ਸੇਵਾ ਤੋਂ ਮੂੰਹ ਫੇਰ ਕੇ, ਹੋਰ ਜੱਪ ਆਦਿ ਕਰਨ ਨੂੰ ਵਾਧੂ ਤੇ ਬੇਅਰਥ ਦੱਸਿਆ ਹੈ :

(੧) ਮਾਂ ਪਿਉ ਪਰਹਰਿ ਸੁਣੈ ਵੇਦ, ਭੇਦ ਨ ਜਾਣੈ ਕਥਾ ਕਹਾਣੀ ॥
(੨) ਮਾਂ ਪਿਉ ਪਰਹਰਿ ਕਰੈ ਤਪੁ, ਵਣਖੰਡ ਭੁਲਾ ਫਿਰੈ ਬਿਬਾਣੀ ॥
(੩) ਮਾਂ ਪਿਉ ਪਰਹਰਿ ਕਰੈ ਪੂਜ, ਦੇਵੀ ਦੇਵ ਨ ਸੇਵ ਕਮਾਣੀ ॥
(੪) ਮਾਂ ਪਿਉ ਪਰਹਰਿ ਨਾਵਣਾ, ਅਠਸਠਿ ਤੀਰਥ ਘੁੰਮਣਵਾਣੀ ॥

(੫) ਮਾਂ ਪਿਉ ਪਰਹਰਿ ਕਰੈ ਦਾਨ, ਬੇਈਮਾਨ ਅਗਿਆਨ ਪਰਾਣੀ॥
(੬) ਮਾਂ ਪਿਉ ਪਰਹਰਿ ਵਰਤ ਕਰਿ, ਮਰਿ ਮਰਿ ਜੰਮੇ ਭਰਮ ਭੁਲਾਣੀ॥
(੭) ਗੁਰ ਪਰਮੇਸਰੁ ਸਾਰੁ ਨ ਜਾਣੀ॥੧੩॥

[ਭਾਵ—ਜਿਸ ਵਿਚ ਮਾਪਿਆਂ ਜੈਸੇ ਕੁਦਰਤੀ ਉਪਕਾਰੀਆਂ ਦੀ ਕ੍ਰਿਤੱਗਯਤਾ ਦਾ ਖ਼ਿਆਲ ਨਹੀਂ, ਉਹ ਹੋਰ ਜੋ ਵੀ ਹਉਮੈ-ਆਸਰਤ ਹੋ ਕਰਮ ਕਰਦਾ ਹੈ, ਉਹ ਨਿਸਫਲ ਹਨ। ਜਦ, ਉਸ ਦੇ ਪਾਲਣ-ਪੋਸਣ ਦੇ ਉਪਕਾਰੀ ਸੰਤੁਸ਼ਟ ਨਹੀਂ, ਤਾਂ ਉਸ ਪਰ ਗੁਰੂ ਪਰਮੇਸ਼ਰ ਕਿਵੇਂ ਰੀਝ ਸਕਦੇ ਹਨ ?]

*ਗੁਰ ਪ੍ਰਤਾਪ ਸੂਰਜ* (*ਸੂਰਜ ਪ੍ਰਕਾਸ਼*) ਦੀ ਰੁਤ ੩, ਅਧਿਆਇ ੪੩ ਅਨੁਸਾਰ ਸ੍ਰੀ ਦਸਮੇਸ਼ ਜੀ ਦਾ ਸਫਲ ਸੇਵਾ ਦੀ ਰੀਤ ਬਾਰੇ ਅਮੁਲ ਫ਼ੁਰਮਾਨ ਹੈ:

ਮੁਖ ਤੇ ਅਰੁ ਮਨ ਤੇ ਸਦਾ, ਲਿਵ ਨਾਮ ਲਗਾਵੈ॥
ਹਾਥ ਤੇ ਕਰ ਟਹਿਲ, ਕੋ ਸਿੱਖ ਸੰਤ ਰੀਝਾਵੈ॥
ਸੋ ਮਮ ਪਿਯਾਰੋ ਅਧਿਕ ਹੈ, ਬਸਿ ਰਹੌਂ ਸਦੀਵਾ॥
ਕਰਣੀ ਊਚੀ ਨਿਤ ਕਰਹਿ, ਰਾਖਹਿ ਮਨ ਨੀਵਾਂ॥

(੬)

ਚੇਤੇ ਰਹੇ ਗੁਰਮਤਿ ਤੇ ਗੁਰਬਾਣੀ ਵਿਚ ਆਮ ਕਰਕੇ, ਉਪਕਾਰ ਦੀ ਥਾਂ 'ਸੇਵਾ' ਸ਼ਬਦ ਦੀ ਵਰਤੋਂ ਨੂੰ ਤਰਜੀਹ ਦਿੱਤੀ ਗਈ ਹੈ। 'ਸੇਵਾ ਪਦ', ਨਿਮਰਤਾ ਦਾ ਲਖਾਇਕ ਹੈ, ਜਦ ਕਿ 'ਉਪਕਾਰ', ਅਹਿਸਾਨ ਸੂਖਮ ਹਉਮੈ ਭਾਵ ਦਾ। ਬੜੀ ਮਨੋਵਿਗਿਆਨਕ, ਅਨੂਠੀ ਤੇ ਦੂਰ-ਰੱਸ ਸੋਚ ਹੈ ਗੁਰੂ ਸਾਹਿਬਾਨ ਦੀ। ਜੋ ਗੁਣਕਾਰੀ ਤੇ ਪਰਉਪਕਾਰੀ ਹੈ, ਉਹ ਤਾਂ ਇਸ ਨੂੰ ਸੇਵਾ ਸਮਝੇ ਤੇ ਉਹ ਵੀ ਗੁਰੂ ਦੀ, ਕਿਸੇ ਸੰਬੰਧਤ ਵਿਅਕਤੀ ਦੀ ਨਹੀਂ। ਪਰ, ਜੋ ਸੇਵਾ ਦਾ ਪਾਤਰ ਹੈ, ਉਹ ਇਸ ਨੂੰ ਉਪਕਾਰ ਸਮਝੇ, ਅਤੇ ਉਸ ਉਪਕਾਰੀ ਦਾ ਸਦਾ ਕ੍ਰਿਤੱਗ ਰਹੇ। ਜੋ ਮਨੁੱਖ, ਕਿਸੇ ਉਪਕਾਰੀ ਦਾ ਕ੍ਰਿਤੱਗ-ਅਹਿਸਾਨਮੰਦ ਹੋਵੇਗਾ, ਉਹ ਅਵੱਸ਼ ਦਾਤਾਰ ਗੁਰੂ ਅਥਵਾ ਵਾਹਿਗੁਰੂ ਦਾ ਵੀ ਕ੍ਰਿਤੱਗ ਥੀਵੇਗਾ।

ਦੂਜੇ, ਉਪਕਾਰੀ ਸੇਵਕ ਤੇ ਸੇਵਾ ਦੇ ਪਾਤਰ ਵਿਚਕਾਰ ਸਤਿਗੁਰੂ ਦਾ ਪਹਿਰਾ ਰਹਿਣਾ ਜ਼ਰੂਰੀ ਹੈ। ਇਹ ਤਾਂ ਹੀ ਸੰਭਵ ਹੈ, ਜੇ ਸੇਵਾ ਹਰੀ ਅਥਵਾ ਗੁਰੂ ਦੀ ਸਮਝ ਕੇ ਕੀਤੀ ਜਾਵੇ। ਦੂਜੀ ਸੂਰਤ ਵਿਚ ਇਹ ਲਿਹਾਜ਼-ਮੁਲਾਹਜ਼ਾ, ਸੌਦੇਬਾਜ਼ੀ ਵਾਲੀ ਗੱਲ ਹੋਵੇਗੀ, ਨਿਸ਼ਕਾਮ ਤੇ ਸਫਲ ਸੇਵਾ ਵਾਲੀ ਨਹੀਂ।

ਗੁਰਮਤਿ ਵੀਚਾਰਧਾਰਾ ਅਥਵਾ ਆਮ ਧਾਰਮਕ ਸਾਹਿੱਤ ਵਿਚ, ਪਰਮਾਤਮਾ, ਗੁਰੂ ਜਾਂ ਕਿਸੇ ਦੇ ਕੀਤੇ ਉਪਕਾਰ ਜਾਂ ਸੇਵਾ ਨੂੰ ਚੇਤੇ ਰੱਖਣ ਵਾਲੇ ਨੂੰ ਤਾਂ ਕ੍ਰਿਤੱਗ ਜਾਂ ਅਹਿਸਾਨਮੰਦ ਕਿਹਾ ਗਿਆ ਹੈ, ਅਤੇ ਭੁੱਲ ਜਾਣ ਵਾਲੇ ਨੂੰ ਅਕ੍ਰਿਤਘਣ ਜਾਂ ਅਹਿਸਾਨ-ਫ਼ਰਾਮੋਸ਼। ਕ੍ਰਿਤੱਗ ਹੋਣਾ ਆਪਣੇ ਆਪ ਵਿੱਚ, ਆਪਣੀ ਜ਼ਾਤ ਵਿਚ ਆਤਮਾ ਅਥਵਾ ਜੀਵਨ ਦਾ ਇਕ ਅਮੁਲ ਜੌਹਰ ਹੈ, ਗਹਿਣਾ ਹੈ; ਪਰੰਤੂ, ਅਕ੍ਰਿਤਘਣ ਹੋਣਾ ਆਤਮਾ ਦੀ ਗਿਰਾਵਟ। ਭਾਈ ਗੁਰਦਾਸ ਜੀ ਨੇ ਅਕ੍ਰਿਤਘਣਤਾ ਨੂੰ ਜਿੰਨਾ ਕੋਸਿਆ ਤੇ ਨਿੰਦਿਆ ਹੈ, ਓਨਾ ਸ਼ਾਇਦ ਹੀ ਕਿਸੇ ਹੋਰ ਔਗੁਣ ਨੂੰ ਨਿੰਦਿਆ ਹੋਵੇ। ਭਾਈ ਸਾਹਿਬ ਨੇ 'ਭਾਰੇ

ਭੁਈਂ, ਅਕਿਰਤਘਣ ਮੰਦੀ ਹੂੰ ਮੰਦੇ' (੩੫.੮) ਕਹਿ ਕੇ ਅਟੱਲ ਸਚਾਈ ਪ੍ਰਗਟ[1] ਕਰ ਦਿੱਤੀ ਹੈ। ਅੰਤ ਵਿੱਚ, ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ, ਹਰੀ ਰੂਪ ਹੋ ਗਏ ਪੂਰਨ ਸੇਵਕ ਦਾ ਖਿੱਚਿਆ ਚਿੱਤਰ ਤੇ ਆਪ ਕਮਾਇਆ ਕਰਤੱਵ ਇਉਂ ਰੂਪਮਾਨ ਕਰਨ ਦਾ ਉਪਕਾਰ ਕੀਤਾ ਗਿਆ ਹੈ:

ਮਾਨ ਮੋਹ ਅਰੁ ਲੋਭ ਵਿਕਾਰਾ, ਬੀਓ ਚੀਤਿ ਨ ਘਾਲਿਓ॥
ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ॥੧॥ ਰਹਾਉ॥
ਜੈਸੀ ਆਗਿਆ ਕੀਨੀ ਠਾਕੁਰਿ, ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ, ਉਠਿ ਉਆਹੂ ਕਉ ਦਉਰਿਓ॥੨॥
ਆਗਿਆ ਮਹਿ ਭੂਖ, ਸੋਈ ਕਰਿ ਸੂਖਾ, ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ, ਸਵਰੇ ਹਲਤ ਪਲਾਤਾ॥
ਧੰਨੁ ਸੇਵਕੁ ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ॥੪॥੫॥ *(ਪੰਨਾ ੧੦੦੦)*

ਸੋ, ਸੇਵਾ ਗੁਰਮਤਿ ਚਿੰਤਨ ਦੇ ਬੁਨਿਆਦੀ ਸੰਕਲਪਾਂ ਵਿਚੋਂ ਇਕ ਉੱਚਤਮ ਸੰਕਲਪ ਹੋਣ ਕਰਕੇ, ਗੁਰਬਾਣੀ ਅਤੇ ਗੁਰ-ਇਤਿਹਾਸ ਵਿਚ ਇਸ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ।

ਨਾਨਕ, ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੇ ਉਰਧਾਰਿ॥੧॥ *(ਪੰਨਾ ੧੨੪੭)*

ਸੋ ਸੇਵਕ ਹਰਿ ਆਖੀਐ, ਜੋ ਹਰਿ ਰਾਖੈ ਉਰਿਧਾਰਿ॥
ਮਨੁ ਤਨੁ ਸਉਪੇ, ਆਗੈ ਧਰੇ, ਹਉਮੈ ਵਿਚਹੁ ਮਾਰਿ॥ *(ਪੰਨਾ ੨੮)*

---

1. ਕੀਤੀ ਸੇਵਾ ਅਥਵਾ ਉਪਕਾਰ ਨੂੰ ਵਿਸਾਰਨ ਵਾਲੇ ਅਕ੍ਰਿਤਘਣ ਦੀ ਦੁਸ਼ਟਤਾ ਤੇ ਨੀਚਤਾ ਬਾਰੇ ਭਾ: ਗੁਰਦਾਸ ਜੀ ਦੀ ਟਿਪਣੀ:
(ੳ) ਨ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ।
ਨ ਤਿਸੁ ਭਾਰੇ ਕੋਟ ਗੜ੍ਹ, ਘਰ ਬਾਰ ਦਿਸੰਦੇ।
ਨ ਤਿਸੁ ਭਾਰੇ ਸਾਇਰਾਂ, ਨਦ ਵਾਹ ਵਹੰਦੇ।
ਨ ਤਿਸੁ ਭਾਰੇ ਤਰਵਰਾਂ, ਫਲ ਸੁਫਲ ਫਲੰਦੇ।
ਨ ਤਿਸੁ ਭਾਰੇ ਜੀਅ ਜੰਤ, ਅਣਗਣਤ ਫਿਰੰਦੇ।
ਭਾਰੇ ਭੁਈਂ (ਧਰਤੀ ਨੂੰ) ਅਕਿਰਤਘਣ ਮੰਦੀ ਹੂੰ ਮੰਦੇ।
(ਅ) ਮੱਦ ਵਿਚਿ ਰਿੱਧਾ ਪਾਇਕੈ, ਕੁੱਤੇ ਦਾ ਮਾਸੁ।
ਧਰਿਆ ਮਾਣਸ ਖੋਪਰੀ, ਤਿਸੁ ਮੰਦੀ ਵਾਸੁ।
ਰੱਤੂ ਭਰਿਆ ਕਪੜਾ, ਕਰਿ ਕੱਜਣੁ ਤਾਸੁ।
ਢਕਿ ਲੈ ਚੱਲੀ ਚੂਹੜੀ, ਕਰਿ ਭੋਗ ਬਿਲਾਸੁ।
ਆਖਿ ਸੁਣਾਏ ਪੁੱਛਿਆ, ਲਾਹਿ ਵਿਸਵਾਸੁ।
ਨਦਰੀ ਪਵੈ ਅਕਿਰਤਘਣ, ਮਤੁ ਹੋਇ ਵਿਣਾਸੁ।
*(ਪਉੜੀ ੮ ਤੇ ੯, ਵਾਰ ੩੫)*

# ਇਸ਼ਨਾਨ

ਵਿਦਿਆ-ਪ੍ਰਬੀਨ ਲੋਕਾਂ ਨੇ ਇਸ਼ਨਾਨ ਨੂੰ ਸਫਲ ਤੇ ਸਿਹਤਮੰਦ ਮਨੁੱਖੀ ਜੀਵਨ ਦਾ ਇਵੇਂ ਹੀ ਇਕ ਅੰਗ ਮੰਨਿਆ ਹੈ ਜਿਵੇਂ ਰਿਸ਼ਟ-ਪੁਸ਼ਟ ਸਰੀਰ ਲਈ ਸਵੱਛ ਤੇ ਨਰੋਈ ਖ਼ੁਰਾਕ ਅਤੇ ਕਸਰਤ। ਸਗੋਂ, ਕਈ ਇਕ ਮੱਤ ਤਾਂ ਇਸ ਨੂੰ ਇੱਕ ਅਧਿਆਤਮਕ ਅਥਵਾ ਪੁੰਨ-ਕਰਮ ਮੰਨਣ ਤਕ ਵੀ ਗਏ ਹਨ। ਇਸ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਬੜਾ ਸਰਲ, ਸਪੱਸ਼ਟ ਤੇ ਭਾਵ-ਪੂਰਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੇ ਅੰਤਲੇ ਸਲੋਕ ਵਿਚ ਜਿਥੇ ਪਵਣ (ਪ੍ਰਾਣਾਂ) ਨੂੰ ਗੁਰੂ ਕਰਕੇ ਮੰਨਿਆ ਹੈ ਉਥੇ ਪਾਣੀ ਨੂੰ ਪਿਤਾ ਕਰ ਕੇ ਵਡਿਆਇਆ ਹੈ 'ਪਵਣੁ ਗੁਰੂ ਪਾਣੀ ਪਿਤਾ.....'। ਹੋਰ ਗੁਰਵਾਕ ਹੈ :

**ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥** *(ਜਪੁ ਜੀ, ਪਉੜੀ ੨੦)*

ਪਾਣੀ ਨਿਰਮਲਤਾ ਅਤੇ ਸੀਤਲਤਾ ਦਾ ਲਖਾਇਕ ਹੈ ਅਤੇ ਇਸ ਦੇ ਸਪਰਸ਼ ਕਰਨ ਤੇ ਸੇਵਨ ਨਾਲ ਇਹ ਦੋਵੇਂ ਗੁਣ ਅਥਵਾ ਸੁਭਾਵ ਸੁਤੇ-ਸਿਧ ਸਾਡੇ ਅੰਦਰ ਪ੍ਰਵੇਸ਼ ਕਰ ਜਾਂਦੇ ਹਨ। ਸਫ਼ਾਈ ਨੂੰ ਸਿਆਣਿਆਂ ਨੇ [1]ਪਾਰਸਾਈ ਤੋਂ ਦੂਜੇ ਦਰਜੇ ਉਤੇ ਮੰਨਿਆ ਹੈ। ਨਿਰੰਕਾਰੀ ਸਤਿਗੁਰੂ ਨੇ 'ਆਸਾ ਕੀ ਵਾਰ' ਵਿਚ ਪਾਣੀ ਨੂੰ ਕੁਦਰਤ ਦੇ ਜੀਵਨ, ਖੇੜੇ ਤੇ ਵਧਣ-ਫੁਲਣ ਦਾ ਆਧਾਰ ਦਸਦਿਆਂ ਫ਼ੁਰਮਾਇਆ ਹੈ :

**ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ॥੧॥੧੮॥**

*(ਆਸਾ ਕੀ ਵਾਰ, ਪੰਨਾ ੪੭੨)*

ਤਥਾ— **ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ॥੧॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ ੧੩੩)*

[ਭਾਵ—ਜਲ ਤੋਂ ਬਿਨਾਂ ਬਨਾਸਪਤੀ ਕੁਮਲਾ ਤੇ ਸੁਕ ਜਾਂਦੀ ਹੈ, ਅਤੇ ਕਿਸੇ ਪ੍ਰਕਾਰ ਦਾ ਲਾਭ ਨਹੀਂ ਦੇਂਦੀ।]

ਇਸ ਹਕੀਕਤ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਮਨੁੱਖੀ ਮਨ ਤੇ ਤਨ ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਨਰੋਆ ਮਨ ਨਰੋਏ ਤਨ, ਅਤੇ ਨਰੋਆ ਤਨ ਬਲਵਾਨ ਮਨ ਦਾ ਜ਼ਾਮਨ ਤੇ ਲਖਾਇਕ ਹੈ। ਇਸ਼ਨਾਨ ਨਾ ਕੇਵਲ ਤਨ ਨੂੰ ਹੀ ਨਰੋਆ, ਸਵੱਛ ਤੇ ਸਾਵਧਾਨ ਬਣਾਉਂਦਾ ਹੈ; ਸਗੋਂ, ਇਕਾਗਰਤਾ ਤੇ ਪ੍ਰਭੂ-ਸਿਮਰਨ ਵਿਚ ਵੀ ਸਹਾਇਕ ਹੁੰਦਾ

1. Cleanliness is next to godliness.

ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਜਿਥੇ 'ਨਾਮ ਤੇ ਦਾਨ' ਦਾ ਜ਼ਿਕਰ ਆਉਂਦਾ ਹੈ ਓਥੇ ਨਾਲ 'ਇਸ਼ਨਾਨ' ਦਾ ਵੀ ਵਰਣਨ ਹੈ। ਗੁਰਮੁਖਾਂ, ਮਹਾਂਪੁਰਸ਼ਾਂ ਦਾ ਸੁਭਾਵ, ਕਰਤੱਵ ਅਥਵਾ ਲੱਛਣ ਬਿਆਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਗੁਰਮੁਖਿ, ਨਾਮੁ ਦਾਨੁ ਇਸਨਾਨੁ ॥੩੬॥** *(ਰਾਮਕਲੀ ਸਿਧ ਗੋਸਟਿ, ਪੰਨਾ ੯੪੨)*

ਹੋਰਥੇ, 'ਇਸ਼ਨਾਨ' ਤੇ 'ਨਾਮ ਸਿਮਰਨ' ਦੇ ਅਤੁੱਟ ਸੰਬੰਧਾਂ ਦਾ ਵਰਣਨ ਇਉਂ ਕੀਤਾ ਗਿਆ ਹੈ:

**ਕਰਿ ਇਸਨਾਨੁ, ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ ॥੧॥੧੧॥**
*(ਸੋਰਠਿ ਮ: ੫, ਪੰਨਾ ੬੧੧)*

ਹੇ ਭਾਈ, ਇਸ਼ਨਾਨ ਨਾਲ ਤੇਰਾ ਤਨ ਅਤੇ ਸਿਮਰਨ ਨਾਲ ਤੇਰਾ ਮਨ ਅਰੋਗ, ਨਰੋਏ ਤੇ ਬਲਵਾਨ ਹੋਣਗੇ। ਸਰੀਰ ਦੀ ਸਫ਼ਾਈ ਤੇ ਸਵੱਛਤਾ ਦਾ ਪ੍ਰਭਾਵ ਅਵੱਸ਼ ਤੇਰੇ ਮਨ ਉਤੇ ਪਵੇਗਾ।

ਏਸੇ ਸੱਚਾਈ ਨੂੰ ਵਿਦਵਾਨ ਥਾਮਸਨ, ਇਉਂ ਬਿਆਨ ਕਰਦਾ ਹੈ:

"Even from the body's purity, the mind receives a sympathetic aid."

[ਭਾਵ—ਤਨ ਦੀ ਸਵੱਛਤਾ ਤੋਂ ਮਨ ਦੀ ਸਵੱਛਤਾ ਨੂੰ ਇਕ ਸਨੇਹ-ਭਰਪੂਰ ਸਹਾਇਤਾ ਪ੍ਰਾਪਤ ਹੁੰਦੀ ਹੈ।]

**ਇਸ਼ਨਾਨ ਦਾ ਸਮਾਂ**

ਗੁਰੂ ਜੀ ਜਿਥੇ ਸਰੀਰ ਦੀ ਅਰੋਗਤਾ ਲਈ ਇਸ਼ਨਾਨ ਦਾ ਏਡਾ ਵੱਡਾ ਮਹਾਤਮ ਦਸਦੇ ਹਨ ਓਥੇ ਨਾਲ ਹੀ ਇਹ ਵੀ ਤਾਕੀਦ ਕਰਦੇ ਹਨ ਕਿ ਗੁਰਸਿੱਖ ਨੇ ਇਸ਼ਨਾਨ ਅੰਮ੍ਰਿਤ ਵੇਲੇ ਉਠ ਕੇ ਕਰਨਾ ਤੇ ਪ੍ਰਭੂ-ਸਿਮਰਨ ਵਿਚ ਜੁੱਟ ਜਾਣਾ ਹੈ:

(ੳ) **ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥੩॥੧੯॥**
*(ਬਸੰਤੁ ਮ: ੫, ਪੰਨਾ ੧੧੮੫)*

(ਅ) **ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥੧॥ (੧੮)**
*(ਸਲੋਕ ਮ: ੨, ਮਾਝ ਕੀ ਵਾਰ, ਪੰਨਾ ੧੪੬)*

ਭਾਈ ਗੁਰਦਾਸ ਜੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਅਤੇ ਗੁਰਮਤਿ ਦੀਆਂ ਰਮਜ਼ਾਂ ਨੂੰ ਸਮਝਣ ਅਤੇ ਸਮਝਾਉਣ ਵਾਲੇ ਅਦੁੱਤੀ ਵਿਦਵਾਨ ਗੁਰਸਿੱਖ ਹੋਏ ਹਨ, ਅੰਮ੍ਰਿਤ ਵੇਲੇ ਦੇ ਇਸ਼ਨਾਨ ਦੀ ਮਹੱਤਤਾ ਇਉਂ ਦਰਸਾਉਂਦੇ ਹਨ:

**ਕੁਰਬਾਣੀ ਤਿਨਾ ਗੁਰਸਿਖਾ, ਪਿਛਲ ਰਾਤੀ ਉਠਿ ਬਹੰਦੇ ॥**
**ਕੁਰਬਾਣੀ ਤਿਨਾ ਗੁਰਸਿਖਾ, ਅੰਮ੍ਰਿਤੁ ਵੇਲੇ ਸਰਿ ਨਾਵੰਦੇ ॥**
*(ਭਾ: ਗੁ: ਵਾਰ ੧੨-੨)*

ਤਥਾ— ਅੰਮ੍ਰਿਤ ਵੇਲੇ ਨਾਵਣਾ, ਗੁਰਮੁਖਿ ਜਪੁ, ਗੁਰ ਮੰਤ੍ਰ ਜਪਾਇਆ॥

(ਭਾ: ਗੁ: ਵਾਰ ੨੬-੪)

ਗੁਰਮਤਿ ਵਿਚ ਮਨ ਨੂੰ ਪ੍ਰਬੋਧਣ ਤੇ ਸਿਮਰਨ ਹਿਤ ਇਸ਼ਨਾਨ ਦੁਆਰਾ ਸਰੀਰ ਦੀ ਸਫ਼ਾਈ ਆਦਿ ਉਤੇ ਇਤਨਾ ਜ਼ੋਰ ਤਾਂ ਦਿਤਾ ਗਿਆ ਹੈ; ਪਰੰਤੂ, ਅਨਮੱਤਾਂ ਵਾਂਗ ਇਸ ਨੂੰ ਕਰਮ-ਕਾਂਡ ਕਰ ਕੇ ਨਹੀਂ ਮੰਨਿਆ ਗਿਆ। ਗੁਰਮਤਿ ਅਨੁਸਾਰ, ਇਸ਼ਨਾਨ ਸਰੀਰਕ ਸਫ਼ਾਈ,ਅਰੋਗਤਾ ਤੇ ਸਿਮਰਨ ਦਾ ਸਾਧਨ ਤਾਂ ਹੈ; ਪਰੰਤੂ ਆਪਣੀ ਜ਼ਾਤ ਵਿਚ ਪੁੰਨ-ਕਰਮ ਨਹੀਂ। ਕੇਵਲ ਇਸ਼ਨਾਨ ਅਥਵਾ ਤੀਰਥ-ਇਸ਼ਨਾਨ ਨੂੰ ਹੀ ਪੁੰਨ-ਕਰਮ ਅਤੇ ਮੁਕਤੀ-ਦਾਤਾ ਮੰਨ ਲੈਣਾ, ਗੁਰਮਤਿ-ਸਿਧਾਂਤਾਂ ਦੇ ਅਨੁਕੂਲ ਨਹੀਂ। ਗੁਰਬਾਣੀ ਦੇ ਇਹ ਪ੍ਰਮਾਣ ਇਸ ਨੁਕਤੇ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰਦੇ ਅਤੇ ਗੁਰਮਤਿ ਸਿਧਾਂਤ ਸਮਝਣ ਵਿਚ ਸਹਾਇਕ ਹੋ ਸਕਦੇ ਹਨ:

(ੳ) ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾਂ॥
ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ॥੧॥
ਪੂਜਹੁ ਰਾਮੁ, ਏਕੁ ਹੀ ਦੇਵਾ॥
ਸਾਚਾ ਨਾਵਣੁ, ਗੁਰ ਕੀ ਸੇਵਾ॥੧॥ ਰਹਾਉ॥
ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ॥੨॥
(ਗੁਰੂ ਦੀ ਸੇਵਾ ਸੱਚਾ ਇਸ਼ਨਾਨ ਹੈ।)

(ਆਸਾ ਕਬੀਰ ਜੀ, ਪੰਨਾ ੪੮੪)

(ਅ) ਤੀਰਥ ਨਾਇ ਨ ਉਤਰਸਿ ਮੈਲੁ॥
ਕਰਮ ਧਰਮ ਸਭਿ ਹਉਮੈ ਫੈਲੁ॥
ਲੋਕ ਪਚਾਰੈ ਗਤਿ ਨਹੀ ਹੋਇ॥
ਨਾਮ ਬਿਹੂਣੇ ਚਲਸਹਿ ਰੋਇ॥੨॥

(ਰਾਮਕਲੀ ਮ: ੫, ਪੰਨਾ ੮੯੦)

(ੲ) ਹ੍ਰਿਦੈ ਕਪਟੁ ਮੁਖ ਗਿਆਨੀ॥
ਝੂਠੇ! ਕਹਾ ਬਿਲੋਵਸਿ ਪਾਨੀ?॥੧॥
ਕਾਂਇਆ ਮਾਂਜਸਿ ਕਉਨ ਗੁਨਾਂ?
ਜਉ ਘਟ ਭੀਤਰਿ ਹੈ ਮਲਨਾਂ॥੧॥ ਰਹਾਉ॥
ਲਉਕੀ ਅਠਸਠਿ ਤੀਰਥ ਨ੍ਹਾਈ॥
ਕਉਰਾਪਨੁ ਤਊ ਨ ਜਾਈ॥੨॥੮॥

(ਸੋਰਠਿ ਕਬੀਰ ਜੀ, ਪੰਨਾ ੬੫੬)

(ਸ) ਨਾਵਣ ਚਲੇ ਤੀਰਥੀ, ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ, ਚੋਰ ਸਿ ਚੋਰਾ ਚੋਰ॥੨॥ (੧੨)

(ਮ: ੧, ਵਾਰ ਸੂਹੀ, ਪੰਨਾ ੭੮੯)

(ਹ) ਸੋਚ (ਇਸ਼ਨਾਨ ਆਦਿ) ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥੩॥੩॥

*(ਸੁਖਮਨੀ ਸਾਹਿਬ)*

ਸਤਿਗੁਰੂ ਜੀ ਨੇ ਜੇ ਕਿਧਰੇ ਤੀਰਥਾਂ ਉਤੇ ਜਾਣ ਦਾ ਉਦਮ ਕੀਤਾ ਵੀ ਹੈ ਤਾਂ ਲੋਕਾਂ ਦੇ ਉਧਾਰ ਲਈ; ਓਥੇ ਇਕੱਠੇ ਹੋਏ ਲੋਕਾਂ ਨੂੰ ਉਪਦੇਸ਼ ਦੇਣ ਲਈ। ਸ੍ਰੀ ਗੁਰੂ ਰਾਮਦਾਸ ਜੀ, ਤੀਜੇ ਸਤਿਗੁਰੂ ਜੀ ਦੀ ਤੀਰਥ-ਯਾਤਰਾ ਦੇ ਪ੍ਰਯੋਜਨ ਬਾਰੇ ਲਿਖਦੇ ਹਨ:

ਤੀਰਥ ਉਦਮੁ ਸਤਿਗੁਰੂ ਕੀਆ, ਸਭ ਲੋਕ ਉਧਰਣ ਅਰਥਾ ॥

*(ਤੁਖਾਰੀ ਮ: ੪, ਪੰਨਾ ੧੧੧੬)*

ਸੋ, ਸਿਖ ਮੱਤ ਵਿਚ, ਜਿਵੇਂ ਹੋਰ ਹਰੇਕ ਵਸਤੂ ਤੇ ਕਰਮ ਨੂੰ ਬਿਬੇਕ ਬੁੱਧੀ ਦੀ ਕਸਵੱਟੀ ਉਤੇ ਪਰਖਿਆ ਗਿਆ ਹੈ, ਓਸੇ ਤਰ੍ਹਾਂ ਇਸ਼ਨਾਨ ਨੂੰ ਵੀ, ਅਵੱਸ਼, ਇਸ ਦੀ ਯੋਗ ਥਾਂ ਦਿੱਤੀ ਗਈ ਹੈ; ਪਰੰਤੂ, ਇਸ ਸੰਬੰਧੀ ਪਸਰੇ ਵਹਿਮ ਤੇ ਉਲਾਰ ਨੂੰ ਕੋਈ ਥਾਂ ਪ੍ਰਾਪਤ ਨਹੀਂ।

ਐਸੀ ਸੰਤੁਲਿਤ ਤੇ ਪ੍ਰਕਾਸ਼-ਮਈ ਜੀਵਨ-ਸੇਧ ਦੇਣ ਵਾਲੇ ਉਪਕਾਰੀ ਸਤਿਗੁਰਾਂ ਤੋਂ ਬਲਿਹਾਰ ਹਾਂ, ਸਦ ਬਲਿਹਾਰ!

# 'ਸਬਰ ਤੋਸਾ ਮਲਾਇਕਾਂ'

*(ਗੁਰੂ ਨਾਨਕ ਦੇਵ)*

'ਸਬਰ' ਇਕ ਅਰਬੀ ਸ਼ਬਦ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ *ਗੁਰੁ-ਸ਼ਬਦ ਰਤਨਾਕਰ* (*ਮਹਾਨ ਕੋਸ਼*) ਵਿਚ ਇਸ ਦੇ ਅਰਥ ਕਰਦੇ ਹਨ—'ਸੰਤੋਖ'। ਅੰਗਰੇਜ਼ੀ ਡਿਕਸ਼ਨਰੀ ਅਨੁਸਾਰ ਇਹ ਮਨ ਦੀ ਰੱਬ-ਰਜ਼ਾ ਨੂੰ ਖਿੜੇ ਮੱਥੇ, ਸ਼ਾਂਤ-ਚਿਤ, ਮੰਨਣ ਤੇ ਪੁਰਸ਼ਾਰਥੀ ਰਹਿਣ ਵਾਲੀ ਅਵਸਥਾ ਦਾ ਨਾਮ ਹੈ। ਸਬਰ-ਸੰਤੋਖ ਜਾਂ ਸਤ-ਸੰਤੋਖ ਸ਼ਬਦਾਂ ਦੀ ਵਰਤੋਂ ਜਿਵੇਂ ਇਕੱਠੀ ਕੀਤੀ ਜਾਂਦੀ ਹੈ, ਤਿਵੇਂ ਹੀ ਇਨ੍ਹਾਂ ਦੇ ਗੁਣਾਂ ਤੇ ਭਾਵਾਂ ਦਾ ਆਪੋ ਵਿਚਦੀ ਮੇਲ ਵੀ ਅਨਿੱਖੜਵਾਂ ਹੈ। ਸਬਰ ਵਾਲੀ ਅਵਸਥਾ ਮਨੁੱਖ ਨੂੰ ਸੰਤੋਖੀ, ਸਿਦਕੀ ਤੇ ਸਤ ਵਾਲਾ ਬਣਾਉਂਦੀ ਹੈ ਅਤੇ ਸਤ-ਸੰਤੋਖ ਵਾਲੇ ਪੁਰਸ਼ ਹੀ ਸਬਰ ਸਿਦਕ ਦੇ ਧਾਰਨੀ ਹੋ ਸਕਦੇ ਹਨ। ਇਸੇ ਲਈ ਗੁਰਦੇਵ, ਸਬਰ ਨੂੰ 'ਸਬਰੁ ਤੋਸਾ ਮਲਾਇਕਾਂ' (ਫ਼ਰਿਸ਼ਤਿਆਂ ਦੀ ਸਫ਼ਰੀ ਖ਼ੁਰਾਕ) ਕਰਕੇ ਸਨਮਾਨਦੇ ਹਨ।

ਸ਼ੇਖ਼ ਫ਼ਰੀਦ ਜੀ ਤਾਂ ਮਨੁੱਖਾ ਜਨਮ ਦਾ ਪ੍ਰਯੋਜਨ ਹੀ 'ਸਬਰ' ਦੇ ਧਾਰਨੀ ਹੋਣਾ ਦਸਦੇ ਹਨ। ਆਪ ਫ਼ੁਰਮਾਉਂਦੇ ਹਨ :

**ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ ॥੧੧੭॥**

*(ਸਲੋਕ ਫਰੀਦ ਜੀ, ਪੰਨਾ ੧੩੮੪)*

[ਅਰਥ—ਸਬਰ ਨੂੰ ਧਾਰਨਾ ਹੀ ਤੇਰੇ ਮਨੁੱਖ-ਜਨਮ ਦਾ ਪ੍ਰਯੋਜਨ ਹੈ। ਹੇ ਬੰਦੇ! ਜੇ ਤੂੰ ਇਸ ਸ਼ੁਭ ਗੁਣ ਨੂੰ ਦ੍ਰਿੜ੍ਹ ਕਰੇਂ ਤਾਂ ਤੂੰ ਇੱਕ ਮਹਾਨ, ਵੱਡੀ ਨਦੀ (ਵਾਹਿਗੁਰੂ ਰੂਪ) ਹੋ ਜਾਵੇਂ, ਅਤੇ ਉਸ ਤੋਂ ਟੁੱਟ ਕੇ ਛੋਟਾ ਨਾਲਾ ਨਾ ਬਣੇਂ।]

ਸਿੱਖੀ ਵਿਚ 'ਸਿਮਰਨ' ਤੇ 'ਸੇਵਾ' ਨੂੰ ਸ਼੍ਰੋਮਣੀ ਦਰਜਾ ਪ੍ਰਾਪਤ ਹੈ। 'ਸਿਮਰਨ' ਦੀ ਨੀਂਹ 'ਸੇਵਾ' ਹੈ, ਅਤੇ 'ਸਫਲ ਸੇਵਾ' ਸਬਰ ਸੰਤੋਖ ਤੋਂ ਬਿਨਾਂ ਨਹੀਂ ਹੋ ਸਕਦੀ। ਗੁਰਦੇਵ ਇਸ ਸਚਾਈ ਨੂੰ 'ਆਸਾ ਕੀ ਵਾਰ' ਦੀਆਂ ਇਨ੍ਹਾਂ ਤੁਕਾਂ ਵਿਚ ਇਉਂ ਦਰਸਾਉਂਦੇ ਹਨ :

**ਸੇਵ ਕੀਤੀ ਸੰਤੋਖੀਈ** (ਸੰਤੋਖੀਆਂ ਨੇ),
**ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ,**
**ਕਰਿ ਸੁਕ੍ਰਿਤੁ ਧਰਮੁ ਕਮਾਇਆ ॥੭॥** *(ਆਸਾ ਕੀ ਵਾਰ, ਪੰਨਾ ੪੬੬-੬੭)*

ਉੱਨਤੀ ਲਈ ਗੁਰੂ ਅਥਵਾ ਮੁਰਸ਼ਦ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਦੀ ਛੇਵੀਂ ਪਉੜੀ ਵਿਚ ਇਸ ਨੁਕਤੇ ਨੂੰ ਸਪੱਸ਼ਟ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪੂਰਨ ਗੁਰੂ ਦੀ ਸਹਾਇਤਾ ਤੋਂ ਬਿਨਾਂ ਪ੍ਰਭੂ ਦੀ ਲੱਖਤਾ ਸੰਭਵ ਨਹੀਂ। ਹੋਵੇ ਵੀ ਕਿਵੇਂ, ਜਦ ਕਿ ਸ਼ੇਰਨੀ ਦਾ ਦੁੱਧ ਜਮਾਉਣ ਲਈ ਸੋਨੇ ਦੇ ਭਾਂਡੇ ਦੀ ਆਵੱਸ਼ਕਤਾ ਵਾਂਗ, ਪ੍ਰਭੂ ਦੇ ਨਿਵਾਸ ਤੇ ਪ੍ਰਕਾਸ਼ ਦਾ ਤੇਜ ਝੱਲਣ ਲਈ ਪੂਰਨ ਸਤਿਗੁਰੂ ਦੇ ਰੱਬ-ਵਰਗੇ ਵਿਸ਼ਾਲ ਹਿਰਦੇ ਦੀ ਲੋੜ ਹੈ। ਸਤਿਗੁਰੂ ਦੀ ਲੋੜ ਤੇ ਮਹਾਨਤਾ ਬਾਰੇ ਨਿਰੰਕਾਰੀ ਸਤਿਗੁਰੂ ਜੀ ਦਾ ਆਪਣਾ ਫ਼ੁਰਮਾਨ ਹੈ:

ਪਉੜੀ ॥
ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ, ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ ॥੬॥ *(ਆਸਾ ਦੀ ਵਾਰ, ਪੰਨਾ ੪੬੯)*

ਏਥੇ ਗੁਰੂ ਤੇ ਪਰਮੇਸ਼ਰ ਬ-ਜ਼ਾਹਰ ਦੋ ਵਿਅਕਤਿਤਵ ਹਨ; ਗੁਰੂ, ਗੋਬਿੰਦ ਰੂਪ ਹੈ, ਗੋਬਿੰਦ (ਅਕਾਲ ਪੁਰਖ) ਨਹੀਂ।

ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਦੀ ਲੋੜ ਤੇ ਮਹਾਨਤਾ ਨੂੰ ਦਰਸਾਂਦੇ ਹੋਏ ਸਤਿਗੁਰੂ ਨੂੰ ਪਰਮੇਸ਼ਰ ਨਾਲ ਤੁਲਨਾ ਦੇਣ ਤਕ ਜਾਂਦੇ ਹਨ:

(ੳ) ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥.....
ਗੁਰੁ ਕਰਤਾ ਗੁਰੁ ਕਰਣੈ ਜੋਗੁ ॥
ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

*(ਰਾਗੁ ਗੋਂਡ ਮ: ੫, ਪੰਨਾ ੮੬੪)*

ਸੰਸਾਰ ਵਿਚ ਪਸਰਿਆ ਭਰਮ, ਸੰਸਾ ਅਥਵਾ ਬੇ-ਪ੍ਰਤੀਤੀ ਹੀ ਸਾਰੇ ਦੁਖਾਂ ਕਲੇਸ਼ਾਂ ਤੇ ਅਧੋਗਤੀ ਦਾ ਮੂਲ ਕਾਰਨ ਮੰਨੇ ਗਏ ਹਨ। ਗੁਰਮਤਿ ਅਨੁਸਾਰ ਗੁਰੂ ਤੋਂ ਬਿਨਾਂ ਨਾਮ (ਨਿਰੰਕਾਰ) ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਨਾਮ ਤੋਂ ਬਿਨਾਂ ਭਰਮ ਦੀ ਨਵਿਰਤੀ। ਅਰਸ਼ੀ ਅਰਸ਼ਾਦ ਹੈ:

(ਅ) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ,
ਬਿਨੁ ਨਾਮੈ ਭਰਮੁ ਨ ਜਾਈ ॥.....
ਗੁਰੁ ਸੇਵੇ ਸੋ ਬੂਝੈ ਭਾਈ,
ਗੁਰ ਬਿਨੁ ਮਗੁ ਨ ਪਾਈ ॥..... *(ਸੋਰਠਿ ਮ: ੧, ਪੰਨਾ ੬੩੫)*

ਮਨੁੱਖ ਦਾ ਮਨ ਬੜਾ ਚੰਚਲ ਤੇ ਅਵੈੜਾ ਹੈ। ਇਸ ਨੂੰ ਅਤੇ ਇਸ ਦੇ ਪੰਜਾਂ ਦੂਤਾਂ—

ਤਾਂ ਹੋ ਸਕਦੇ ਹਾਂ, ਅਤੇ ਇਸ ਉੱਤਮ ਧਨ ਦੇ ਟਿਕਾਓ ਲਈ ਇਸ ਤਨ ਨੂੰ 'ਧੀਰਜ-ਧਾਮ'[1] (ਧੀਰਜ ਦਾ ਘਰ) ਤਾਂ ਬਣਾ ਸਕਦੇ ਹਾਂ।

ਜੇ ਅਸੀਂ ਜ਼ਰਾ ਨੀਝ ਲਾ ਕੇ ਤੱਕੀਏ ਤਾਂ ਸਾਨੂੰ ਸਾਡੇ ਆਲੇ-ਦੁਆਲੇ ਕੁਦਰਤ ਵਿਚ ਹਰ ਪਾਸੇ ਸਬਰ, ਤੇ ਸਬਰ ਤੋਂ ਪ੍ਰਾਪਤ ਮਿੱਠੇ ਫਲ ਦਾ ਪ੍ਰਗਟਾਵਾ ਦਿਸੇਗਾ। ਮਾਲੀ ਬੂਟਾ ਲਾ ਕੇ ਫਲ ਦੀ ਉਡੀਕ ਕਰਦਾ ਹੈ, ਕਿਸਾਨ ਨੂੰ ਫ਼ਸਲ ਬੀਜ ਕੇ ਉਸ ਦੇ ਪੱਕਣ ਤਕ ਅਵੱਸ਼ ਉਡੀਕ ਕਰਨੀ ਪੈਂਦੀ ਹੈ। ਅਸੀਂ, ਸਬਰ ਦਾ ਸਬਕ, ਨਿੱਕੇ ਨਿੱਕੇ ਕੀੜਿਆਂ-ਮਕੌੜਿਆਂ ਦੀ ਦੁਨੀਆ ਤੋਂ ਵੀ ਸਿਖ ਸਕਦੇ ਹਾਂ। ਕਿਤਨੀ ਧੀਰਜ, ਲਗਨ ਤੇ ਪੁਰਸ਼ਾਰਥ ਨਾਲ ਉਹ ਆਪਣੇ ਕੰਮ ਵਿਚ ਜੁੱਟੇ ਵੇਖੇ ਜਾਂਦੇ ਹਨ। ਵੇਖੋ, ਮਕੜੀ ਕਿਤਨੀ—ਧੀਰਜ-ਭਰਪੂਰ ਮਿਹਨਤ ਨਾਲ ਆਪਣਾ ਜਾਲਾ ਤਣਦੀ ਹੈ।

ਵਰਤਮਾਨ ਵਿਗਿਆਨਕ-ਜੁਗ, ਰਫ਼ਤਾਰ ਦਾ ਜੁਗ ਹੈ; ਪਰੰਤੂ, ਇਸ ਵਿਚ ਵੀ ਸਬਰ ਹੀ ਸਾਨੂੰ ਮਾਰੂ ਹਾਦਸਿਆਂ ਤੋਂ ਬਚਾਉਂਦਾ ਹੈ, 'ਕਾਹਲੀ ਅਗੇ ਟੋਏ' ਇਕ ਪੁਰਾਣਾ, ਪਰ ਸਚਾਈ-ਭਰਪੂਰ ਕਥਨ ਹੈ। ਬੇਸਬਰੀ ਨਾਲ ਚਲਾਈਆਂ ਮੋਟਰ-ਗੱਡੀਆਂ ਭਿਆਨਕ ਹਾਦਸਿਆਂ ਦਾ ਕਾਰਨ ਬਣਦੀਆਂ ਹਨ। 'ਆਖ਼ਰ', ਕੁਝ ਸਕਿੰਟਾਂ ਜਾਂ ਮਿੰਟਾਂ ਦੀ ਕਾਹਲ ਹੀ ਹਾਦਸੇ ਦਾ ਸਬੱਬ ਹੁੰਦੀ ਤੇ ਅਜਾਈਂ ਮੌਤਾਂ ਦਾ ਕਾਰਨ ਬਣਦੀ ਹੈ।

ਭਾਵੇਂ ਸਬਰ ਦੇ ਅਨੇਕ ਗੁਣ ਹਨ ਅਤੇ ਮਨੁੱਖੀ ਸਫਲ-ਜੀਵਨ ਲਈ ਇਹ ਅਮੁਲੀਕ ਰਤਨ ਹੈ; ਪਰੰਤੂ, ਸਿਆਣਿਆਂ ਦੇ ਕਥਨ ਅਨੁਸਾਰ ਸਬਰ ਦੀ ਵੀ ਹੱਦ ਹੁੰਦੀ ਹੈ। ਜਦ ਸਬਰ, ਜਬਰ ਤੇ ਅਤਿਆਚਾਰ ਜਾਂ ਹੋਰ ਬੁਰਾਈਆਂ ਦੇ ਸਾਹਮਣੇ ਸਿਰ ਸੁੱਟ ਕੇ ਬਹਿ ਜਾਵੇ, ਅਤੇ ਉਨ੍ਹਾਂ ਨੂੰ ਅਟੱਲ ਹੋਣੀ ਮੰਨ ਕੇ, ਉਨ੍ਹਾਂ ਵਿਰੁਧ ਚਾਰਾਜੋਈ ਕਰਨ ਲਈ ਕਮਰ-ਕੱਸਾ ਨਾ ਕਰੇ, ਉਸ ਦਾ ਖ਼ੂਨ ਨਾ ਖੌਲੇ, ਦਿਲ ਵਿਚ ਕਸੀਸ ਨਾ ਉਠੇ, ਤਾਂ ਸਮਝ ਲਵੋ ਕਿ ਸਬਰ ਕਾਇਰਤਾ ਵਿਚ ਬਦਲ ਕੇ ਇਕ ਅਤਿ ਘਿਰਣਤ ਔਗੁਣ ਬਣ ਚੁਕਾ ਹੈ। ਐਸੀ ਅਵਸਥਾ ਵਿਚ ਤਾਂ, ਸਬਰ ਨੂੰ ਦੇਵਤਿਆਂ ਦਾ ਭੋਜਨ ਦੱਸਣ ਵਾਲੇ ਗੁਰਦੇਵ, ਆਪ ਵੀ ਬਾਬਰ ਦੇ ਅਤਿਆਚਾਰਾਂ ਵਿਰੁਧ ਹੱਕ ਤੇ ਆਹ ਦਾ ਨਾਅਰਾ ਮਾਰਨੋਂ ਨਾ ਰੁਕ ਸਕੇ। ਅਜਿਹੇ ਹਾਲਾਤ ਵਿਚ ਕਿਸੇ ਦਾ ਚੁੱਪ ਰਹਿਣਾ, ਇਕ ਤਰ੍ਹਾਂ, ਅਨਿਆਏ ਉੱਤੇ ਆਪਣੀ ਰਜ਼ਾ-ਮੰਦੀ ਦੀ ਮੋਹਰ ਲਾ ਕੇ, ਜਬਰ ਨੂੰ ਜਾਇਜ਼ ਕਰਾਰ ਦੇਣਾ ਹੈ। ਜਿਵੇਂ ਸਿਆਣਿਆਂ ਨੇ ਚੋਣ ਜਾਂ ਵਿਵੇਕ-ਬੁਧੀ (discretion) ਨੂੰ ਬੀਰਤਾ ਦਾ ਇਕ ਵੱਡਾ ਅੰਗ ਦਸਿਆ ਹੈ, ਤਿਵੇਂ ਇਹੀ ਬੁੱਧੀ, 'ਸਬਰ' ਦੀ ਵਰਤੋਂ ਦਾ ਵੀ, ਅਹਿਮ ਹਿੱਸਾ ਹੈ। ਸਬਰ, ਅਸਲ ਵਿਚ, ਕਿਸੇ ਬੁਰਿਆਈ ਨੂੰ ਹੋਣੀ ਮੰਨ ਕੇ ਸਹਿ ਜਾਣ ਵਾਲੀ ਵਸਤੂ ਨਹੀਂ।

ਗੁਰਮਤਿ ਵਿਚ, ਮਨੋਰਥ ਤੇ ਮਨੋਰਥ-ਸਿੱਧੀ ਦੇ ਸਾਧਨਾਂ ਨੂੰ ਇੱਕੋ ਜਿਹਾ ਦਰਜਾ ਪ੍ਰਾਪਤ ਹੈ। ਸੰਸਾਰ ਦੀ ਇਹ ਨੀਤੀ ਕਿ End justifies the means (ਮਨੋਰਥ ਦੀ ਪ੍ਰਾਪਤੀ, ਵਰਤੇ ਸਾਧਨਾਂ ਨੂੰ ਹੱਕ ਬਜਾਨਬ ਕਰਾਰ ਦੇਂਦੀ ਹੈ), ਗੁਰਮਤਿ ਦੇ ਆਸ਼ੇ ਵਿੱਰੁਧ ਹੈ। ਸੱਤਯ ਦੀ ਪ੍ਰਾਪਤੀ ਲਈ ਪਾਪ ਦੇ ਸਾਧਨ ਵਰਤਣੇ ਤੇ ਧਰਮ ਦੀ ਆਸ ਕਰਨੀ ਇਵੇਂ ਹੀ ਹੈ ਜਿਵੇਂ, ਕਿੱਕਰ ਬੀਜ ਕੇ ਅੰਗੂਰਾਂ ਦੀ ਉਡੀਕ ਕਰਨੀ।

---

1. ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ॥ *(ਸ੍ਰੀ ਦਸਮ ਗ੍ਰੰਥ)*

ਯਾਦ ਰੱਖੋ, ਅਧਰਮ ਵਿਚੋਂ, ਧਰਮ ਕਦਾਚਿਤ ਪੈਦਾ ਨਹੀਂ ਹੋ ਸਕਦਾ। ਜੇ, 'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ' ਉਤੇ ਸਾਡਾ ਪਰਪੱਕ ਨਿਸਚਾ ਹੈ ਤਾਂ ਫੇਰ ਧਾਰਮਕ ਮੰਤਵ ਲਈ ਕੂੜ ਦੇ ਸਾਧਨਾਂ ਦੀ ਵਰਤੋਂ ਕਿਉਂ ? ਜਿਵੇਂ ਹਰ ਅਸਲ ਦੀ ਨਕਲ ਤੁਰ ਪੈਂਦੀ ਹੈ, ਤਿਵੇਂ ਇਸ ਉੱਤਮ ਗੁਣ ਨੂੰ ਵੀ ਬਹੁਰੂਪੀਏ ਤੇ ਸਵਾਰਥੀ ਲੋਕ ਆਪਣੇ ਨੀਵੇਂ ਉਦੇਸ਼ਾਂ ਲਈ ਵਰਤ ਲੈਂਦੇ ਹਨ। ਜਿਵੇਂ ਅਪਰਾਧੀ, ਸ਼ਿਕਾਰੀ-ਜਾਨਵਰ ਵਾਂਗ, ਦੂਣੀ ਨਿਮਰਤਾ ਧਾਰਨ ਕਰ ਲੈਂਦਾ ਹੈ, ਤਿਵੇਂ ਜੇ ਕੋਈ ਸੱਜਣ ਬਦਲਾ[1] ਲੈਣ ਲਈ, ਮਾਰੂ ਵਾਰ ਕਰਨ ਹਿਤ, ਸਬਰ ਨਾਲ ਮੌਕੇ ਦੀ ਉਡੀਕ ਕਰਦਾ ਹੈ ਤਾਂ ਉਹ ਸਬਰ ਗੁਣ ਨਹੀਂ, ਔਗੁਣ ਹੈ, ਬੁਰਾਈ ਹੈ। ਅਜਿਹਾ ਕਰਨਾ ਇਸ ਸੁਨਹਿਰੀ ਨੇਮ ਦੀ ਦੁਰ-ਵਰਤੋਂ ਹੈ, ਉਲੰਘਣਾ ਹੈ।

### ਕੁਝ ਪਛਮੀ ਵਿਦਵਾਨਾਂ ਦੇ ਵਿਚਾਰ

੧. ਸਬਰ ਰਖ ਸਕਣ ਵਾਲਾ ਮਨੁੱਖ ਸੰਸਾਰ ਦੀ ਹਰ ਉਹ ਵਸਤੂ ਪ੍ਰਾਪਤ ਕਰ ਸਕਦਾ ਹੈ ਜਿਸ ਦੀ ਕਿ ਉਹ ਇੱਛਾ ਰਖਦਾ ਹੋਵੇ। *(ਫ਼ਰੈਂਕਲਿਨ)*

੨. ਉਹ ਕਿਤਨੇ ਕੰਗਾਲ ਹਨ ਜੋ ਸਬਰ ਦੀ ਪੂੰਜੀ ਨਹੀਂ ਰਖਦੇ। *(ਸ਼ੇਕਸਪੀਅਰ)*

੩. ਸਬਰ ਨਾਲ ਉਡੀਕ ਕਰਨਾ ਵਾਹਿਗੁਰੂ ਦੇ ਭਾਣੇ ਨੂੰ ਮੰਨਣ ਦਾ ਸਭ ਤੋਂ ਉਤਮ ਢੰਗ ਹੈ। *(ਕੋਲੀਨਰ)*

੪. ਸਬਰ ਹਰੇਕ ਲਈ ਖ਼ੁਸ਼ੀ ਤੇ ਤਾਕਤ ਦੀ ਜੜ੍ਹ ਹੈ। *(ਰਸਕਿਨ)*

੫. ਸੰਸਾਰ ਵਿਚ ਇਕ ਐਸੀ ਆਸ਼ਾ ਵੀ ਹੈ ਜੋ ਨਾ ਕਦੀ ਅਯੋਗ ਹੁੰਦੀ ਹੈ ਅਤੇ ਨਾ ਹੀ ਵਿਦਿਆ ਦੇ ਵਧਣ ਨਾਲ ਘਟਦੀ ਹੈ। ਇਸ ਸਮੇਂ ਇਹ ਕੇਵਲ ਆਪਣਾ ਨਾਂ ਬਦਲ ਲੈਂਦੀ ਹੈ ਅਤੇ ਫੇਰ ਇਸ ਨੂੰ ਆਖਦੇ ਹਨ—'ਸਬਰ'। *(ਬੁਲਵਰ)*

੬. ਪ੍ਰਭੂ ਦੀਆਂ ਅਸਲ 'ਬਖ਼ਸ਼ਸ਼ਾਂ' ਕਈ ਵੇਰ ਸਾਡੇ ਉਤੇ ਦੁੱਖ, ਘਾਟੇ ਤੇ ਨਿਰਾਸ਼ਾ ਦੇ ਰੂਪ ਵਿਚ ਪਰਗਟ ਹੁੰਦੀਆਂ ਹਨ; ਪਰੰਤੂ, ਸਾਨੂੰ 'ਸਬਰ' ਤੋਂ ਕੰਮ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਅਸੀਂ, ਫੇਰ ਸ਼ੀਘਰ ਹੀ ਉਨ੍ਹਾਂ ਨੂੰ ਅਸਲੀ ਰੂਪ ਵਿਚ ਵੇਖਾਂਗੇ। *(ਐਡੀਸਨ)*

੭. ਧੀਰਜ (ਸਬਰ) ਬੀਰਤਾ ਨਾਲ ਇਤਨੀ ਮਿਲਦੀ-ਜੁਲਦੀ ਹੈ ਕਿ ਇਹ ਜਾਂ ਤਾਂ ਉਸ ਦੀ ਭੈਣ ਹੈ ਜਾਂ ਪੁੱਤਰੀ। *(ਅਰਿਸਟੋਟਲ)*

੮. ਸਬਰ ਆਤਮਾ ਨੂੰ ਬਲਵਾਨ ਬਣਾਉਂਦਾ ਹੈ, ਸੁਭਾਅ ਨੂੰ ਮਿੱਠਾ ਕਰਦਾ ਹੈ, ਕਰੋਧ ਨੂੰ ਮਾਰਦਾ ਹੈ, ਹੰਕਾਰ ਨੂੰ ਦਬਾਉਂਦਾ ਹੈ, ਜੀਭ ਨੂੰ ਲਗਾਮ ਦੇਂਦਾ ਹੈ, ਹੱਥ ਨੂੰ ਰੋਕਦਾ ਹੈ ਅਤੇ ਖ਼ਾਹਸ਼ਾਂ (ਕਾਮਨਾਵਾਂ) ਨੂੰ ਲਤਾੜਦਾ ਹੈ। *(ਬੀ. ਪੀ. ਹੌਰਨ)*

੯. ਐਸੇ ਸਮੇਂ ਵੀ ਹੁੰਦੇ ਹਨ ਜਦ ਪ੍ਰਭੂ ਆਪਣੇ ਬੱਚਿਆਂ ਪਾਸੋਂ ਕੇਵਲ ਚੁੱਪ, ਸਬਰ ਤੇ ਅੱਥਰੂਆਂ ਦੀ ਮੰਗ ਕਰਦਾ ਹੈ। *(ਸੀ. ਐਸ. ਰੌਬਿਨਸਨ)*

---

1. ਅਪਰਾਧੀ ਦੂਣਾ ਨਿਵੈ, ਜੋ ਹੰਤਾ ਮਿਰਗਾਹਿ ॥੧॥੧੪॥ *(ਆਸਾ ਕੀ ਵਾਰ)*

੧੦. ਜੋ ਅਸੀਂ ਹਾਂ, ਉਸ ਉਤੇ ਸੰਤੋਖ ਕਰਨਾ ਤਾਂ ਉਚਿਤ ਹੈ, ਪਰੰਤੂ ਜੋ ਕੁਝ ਸਾਡੇ ਪਾਸ ਹੈ ਉਸ ਉਤੇ ਕਦਾਚਿਤ ਨਹੀਂ। *(ਮੇਕਿਨ ਟੋਸ਼)*

੧੧. ਸਬਰ ਸੰਤੋਖ ਵਾਲਾ ਆਦਮੀ ਕਦੀ ਗ਼ਰੀਬ ਨਹੀਂ ਹੁੰਦਾ ਅਤੇ ਅਸੰਤੋਖੀ ਅਮੀਰ।

੧੨. ਕਿਉਂਕਿ, ਜੋ ਕੁਝ ਅਸੀਂ ਚਾਹੁੰਦੇ ਹਾਂ, ਓਹ ਪ੍ਰਾਪਤ ਨਹੀਂ ਕਰ ਸਕਦੇ, ਇਸ ਲਈ ਜੋ ਕੁਝ ਸਾਡੇ ਪਾਸ ਹੈ ਉਸ ਨੂੰ ਪਸੰਦ ਕਰਨਾ ਸਿਖੋ। *(ਸਪੇਨੀ ਅਖੌਤ)*

੧੩. ਸਬਰ ਇਕ ਅਦੁੱਤੀ ਬਲ ਹੈ। ਦੇਖੋ, ਸਮੇਂ ਤੇ ਸਬਰ ਨਾਲ ਸ਼ਹਤੂਤ ਦਾ ਪੱਤਾ ਸਿਲਕ ਵਿਚ ਬਦਲ ਜਾਂਦਾ ਹੈ।

੧੪. ਨਿੱਕੀਆਂ ਨਿੱਕੀਆਂ ਗੱਲਾਂ ਵਿਚ ਧੀਰਜਵਾਨ ਰਹੋ। ਨਿੱਤਪ੍ਰਤਿ ਦੀ ਖਿੱਚਾ ਖਿੱਚੀ ਤੇ ਤਲਖ਼ ਹਕੀਕਤਾਂ ਨੂੰ ਸੁਣਨਾ ਸਿੱਖੋ। ਫੇਰ ਜਦੋਂ ਅਚਿੰਤੇ, ਤੁਹਾਨੂੰ ਕੋਈ ਬਿਪਤਾ ਆ ਪਵੇਗੀ ਤਾਂ ਤੁਹਾਡੀ ਤਾਕਤ ਤੁਹਾਡਾ ਸਾਥ ਨਹੀਂ ਛੱਡੇਗੀ।

*(ਡਬਲਯੂ. ਐਸ. ਪਲੂਮਰ)*

੧੫. ਸਬਰ ਕੌੜਾ ਹੈ, ਪਰੰਤੂ ਇਸ ਦਾ ਫਲ ਮਿੱਠਾ। *(ਰਸਕਿਨ)*

੧੬. ਸਵਾਰਥ ਨੇ ਸਦਾ ਹੀ ਅਤਿ ਸਿਆਣਿਆਂ ਨੂੰ ਵੀ ਬੇ-ਸਬਰੇ ਤੇ ਅੰਨ੍ਹੇ (ਅਗਿਆਨੀ) ਕਰ ਛੱਡਿਆ ਹੈ। *(ਵਿਲਿਫਰਿ)*

੧੭. ਜੋ ਬਦਲ ਸਕਦੇ ਹੋ, ਬਦਲ ਦਿਓ, ਪਰ, ਜੋ ਤੁਸੀਂ ਬਦਲ ਨਹੀਂ ਸਕਦੇ, ਉਸ ਨਾਲ ਸਾਬਰ ਹੋ ਕੇ ਜੀਊਣਾ ਸਿਖੋ।

# ਬੁਰਾ ਨਹੀ ਸਭੁ ਭਲਾ ਹੀ ਹੈ ਰੇ

ਹਾਰ ਨਹੀ ਸਭ ਜੇਤੈ ॥

*(ਸ੍ਰੀ ਗੁਰੂ ਅਰਜਨ ਦੇਵ ਜੀ)*

ਮਨੁੱਖ ਦੀ ਮਨੋਵਿਗਿਆਨਕ ਬਣਤਰ ਬਾਰੇ ਕੋਈ ਵੀਚਾਰ ਅਥਵਾ ਦਰਸ਼ਨ ਉਤਨਾ ਚਿਰ ਸੰਪੂਰਨ ਨਹੀਂ ਕਿਹਾ ਜਾ ਸਕਦਾ, ਜਿਤਨਾ ਚਿਰ ਉਹ ਸੰਸਾਰ ਅਥਵਾ ਮਨੁੱਖੀ ਸੁਭਾਵ ਵਿਚ ਵਾਪਰ ਰਹੇ ਬਦੀ ਦੇ ਅੰਸ਼ ਨੂੰ ਵੀ, ਵੀਚਾਰ-ਅਧੀਨ ਨਹੀਂ ਲਿਆਉਂਦਾ। ਦੁਖ ਸੁਖ ਵਾਂਗ ਪਾਪ ਤੇ ਪੁੰਨ ਇਕੋ ਹੀ ਤਸਵੀਰ ਜਾਂ ਸਿੱਕੇ ਦੇ ਦੋ ਪਾਸੇ ਹਨ। ਜੀਵਨ-ਸੰਘਰਸ਼ ਅਤੇ ਸੰਸਾਰ ਦੀ ਤੋਰ ਲਈ ਇਨ੍ਹਾਂ ਦੋਹਾਂ ਵਿਰੋਧੀ ਭਾਵਾਂ ਦਾ ਮੇਲ ਇਵੇਂ ਹੀ ਕੁਦਰਤੀ ਪ੍ਰਤੀਤ ਹੁੰਦਾ ਹੈ, ਜਿਵੇਂ ਕੁਦਰਤ ਵਿਚ ਜਲ-ਅਗਨੀ ਦਾ ਮੇਲ।[1]

ਮਨੁੱਖ ਆਦਿ ਕਾਲ ਤੋਂ ਹੀ 'ਬੁਰਾਈ' ਵਿਰੁੱਧ ਵੱਡਾ ਘੋਲ ਕਰਦਾ ਆਇਆ ਹੈ। ਪੁਰਾਤਨ ਸਾਖੀਆਂ, ਦੇਵਤਿਆਂ ਤੇ ਦੈਂਤਾਂ ਦੇ ਆਪੋ ਵਿਚ ਦੇ ਜੁੱਧ-ਜੰਗ ਤੇ ਅੰਜੀਲ ਅਨੁਸਾਰ ਮੁੱਢਲੇ ਮਨੁੱਖ ਦਾ ਆਪਣੇ ਰਚਨਹਾਰੇ ਦੀ ਅਵੱਗਿਆ ਕਰਨ ਦੇ ਅਪਰਾਧ ਵਿਚ ਸੁਰਗੋਂ ਕਢੇ ਜਾਣਾ, ਬੁਰਾਈ ਦੀ ਹੋਂਦ ਨੂੰ ਆਦੀ ਬਣਾਉਂਦਾ ਹੈ। ਹਰੇਕ ਮੱਤ ਨੇ, ਇਸ ਨੂੰ, ਇਕ ਜਾਂ ਦੂਜੀ ਸ਼ਕਲ ਵਿਚ ਸਵੀਕਾਰ ਕੀਤਾ ਹੈ। ਕਿਸੇ ਨੇ ਇਸ ਦਾ ਨਾਉਂ 'ਮਾਇਆ' ਰਖ ਲਿਆ, ਕਿਸੇ ਨੇ 'ਅਹਿਰਮਨ' ਤੇ ਕਿਸੇ ਨੇ 'ਸ਼ੈਤਾਨ'।

ਸਾਰੇ ਧਾਰਮਕ ਫ਼ਲਸਫ਼ੇ, ਸਿਧਾਂਤਕ ਤੌਰ ਉੱਤੇ, ਇਸ ਗੱਲ ਉਤੇ ਸਹਿਮਤ ਹਨ ਕਿ ਪੁੰਨ ਤੇ ਪਾਪ, ਪ੍ਰਕਾਸ਼ ਤੇ ਅੰਧੇਰਾ, ਧੁੱਪ ਤੇ ਛਾਂ ਦੀ ਨਿਆਈਂ ਇਕ ਦੂਜੇ ਦੀ ਹੋਂਦ ਨੂੰ ਚਮਕਾਉਣ ਹਿੱਤ ਜ਼ਰੂਰੀ ਹਨ। ਅਸਲ ਵਿਚ ਹੋਂਦ ਤਾਂ 'ਕੇਵਲ ਸੱਚ' ਦੀ ਹੈ; ਪ੍ਰਕਾਸ਼ ਦੀ ਹੀ ਹੈ, ਪਰੰਤੂ, ਇਸ ਨੂੰ ਉਸ ਦੇ ਵਿਰੋਧੀ ਗੁਣ ਤੋਂ ਬਿਨਾਂ ਅਨੁਭਵ ਕਰ ਸਕਣਾ ਸੰਭਵ ਨਹੀਂ। 'ਕੇਵਲ ਪਾਪ' ਜਾਂ 'ਬੁਰਾਈ' ਆਪਣੀ ਜ਼ਾਤ ਵਿਚ ਟਿਕਣੀ ਅਸੰਭਵ ਹੈ। ਬੁਰਾਈ ਅਸਲ ਵਿਚ ਚੰਗਿਆਈ ਦੀ ਘਾਟ ਜਾਂ ਪਰਗਟ ਰੂਪ ਵਿਚ ਅਲੋਪਤਾ ਦਾ ਨਾਮ ਹੈ। ਜ਼ਿੰਦਗੀ ਤੇ ਮੌਤ, ਸੰਜੋਗ ਤੇ ਵਿਜੋਗ, ਧੁੱਪ ਤੇ ਛਾਂ, ਦਿਨ ਤੇ ਰਾਤ ਪਰਗਟ ਕਰਦੇ ਹਨ ਕਿ ਸੰਸਾਰ ਵਿੱਚ ਇਹ ਵਿਰੋਧੀ ਪੱਖ ਵਾਲੀ ਅਵਸਥਾ ਕਿਵੇਂ ਵਾਪਰ ਰਹੀ ਹੈ। ਪ੍ਰਤੀਤ ਹੁੰਦਾ ਹੈ ਕਿ ਜਿਵੇਂ ਇਹ ਨੇਮ ਜੀਵਨ ਦੇ ਹਰ ਪਹਿਲੂ ਉਤੇ ਛਾ ਰਿਹਾ ਹੈ। ਪਰੰਤੂ, ਡੂੰਘੇ ਵਿਸ਼ਲੇਸ਼ਣ ਤੋਂ ਸਿੱਧ ਹੋਵੇਗਾ ਕਿ ਇਹ ਮਨੁੱਖੀ ਮਨ ਦਾ ਭੁਲੇਖਾ ਹੈ, ਭਰਮ ਹੈ। ਅਸਲ ਵਿਚ ਇਹ

1. ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ ॥੧॥੭॥

*(ਆਸਾ ਮ: ੧, ਪੰਨਾ ੩੫੦)*

ਦਿਸਦੀ ਅਨੇਕਤਾ ਦਵੈਤ ਨਹੀਂ, ਸਗੋਂ ਏਕਤਾ ਹੀ ਹੈ ਅਤੇ ਇਹੀ ਗੁਣ, 'ਵਾਹਿਗੁਰੂ' ਦਾ ਸਦੀਵੀ ਤੇ ਸੁਭਾਵਕ ਨੇਮ ਹੈ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਦਵੈਤ ਭਾਵ ਵਾਲੀ ਅਵਸਥਾ ਸ੍ਰਿਸ਼ਟੀ ਵਿਚ ਇਕ ਸੂਖਮ ਤੇ ਬਲਵਾਨ ਸ਼ਕਤੀ ਬਣ ਕੇ ਵਾਪਰ ਰਹੀ ਹੈ। ਮਨੁੱਖਤਾ ਇਸ ਮੋਹ ਦੀ ਨਿੰਦਰਾ ਵਿਚ ਉੱਘਲਾ ਰਹੀ ਹੈ ਅਤੇ ਜਿਤਨਾ ਚਿਰ ਇਸ ਲੋਰੀ ਤੋਂ ਸੁਚੇਤ ਨਹੀਂ ਹੁੰਦੀ, ਉਤਨਾ ਚਿਰ ਇਹ, ਜੀਵਨ-ਮੌਤ, ਪਾਪ-ਪੁੰਨ ਤੇ ਸ਼ਾਂਤੀ-ਅਸ਼ਾਂਤੀ ਦੇ ਪੰਘੂੜੇ ਵਿਚ ਏਧਰ ਓਧਰ ਡੋਲਦੀ ਰਹੇਗੀ। ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੇਖਿਆਂ ਪਤਾ ਲਗਦਾ ਹੈ ਕਿ ਇਹ ਦਿਸਦੀ ਦਵੈਤ-ਅਵਸਥਾ ਕੋਈ ਅਟੱਲ, ਆਦੀ ਜਾਂ ਸਦੀਵੀ ਵਸਤੂ ਨਹੀਂ। ਅਸੀਂ, ਆਮ ਤੌਰ ਉਤੇ ਦਿਨ-ਰਾਤ ਤੇ ਧੁੱਪ-ਛਾਂ ਆਖਦੇ ਹਾਂ; ਪਰੰਤੂ, ਦੀਰਘ-ਦ੍ਰਿਸ਼ਟੀ ਤੇ ਪੜਚੋਲ ਨਾਲ ਵੇਖਣ ਉਪਰੰਤ ਇਹ ਨੁਕਤਾ ਸਪੱਸ਼ਟ ਹੋ ਜਾਂਦਾ ਹੈ ਕਿ ਅਸਲ ਵਿਚ ਹੋਂਦ ਕੇਵਲ ਧੁੱਪ ਦੀ ਹੀ ਹੈ, ਅਤੇ ਧੁੱਪ ਦੀ ਅਣਹੋਂਦ ਦਾ ਨਾਂ ਹੀ ਛਾਂ ਹੈ। ਪੂਰਨ ਅੰਧਕਾਰ ਜਿਹੀ ਕੋਈ ਵਸਤੂ ਨਹੀਂ, ਚਾਨਣ ਦੀਆਂ ਲਹਿਰਾਂ ਹਰ ਸਮੇਂ ਹਰ ਥਾਂ ਪ੍ਰਵੇਸ਼ ਕਰਦੀਆਂ ਰਹਿੰਦੀਆਂ ਹਨ। ਇਹ ਪਰਗਟ ਜਾਂ ਅਦ੍ਰਿਸ਼ਟ ਰੂਪ ਵਿਚ ਹਰ ਥਾਂ ਮੌਜੂਦ ਹਨ। ਅਸਲ ਵਿਚ ਇਸ ਸਭ ਪਸਾਰੇ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੈ। ਇਹੋ ਹਾਲ ਪੁੰਨ ਤੇ ਪਾਪ ਸ਼ਕਤੀ ਦਾ ਹੈ। ਵਾਸਤਵ ਵਿੱਚ ਚੰਗਿਆਈ ਹੀ ਸਾਰੇ ਪਸਰ ਰਹੀ ਹੈ। ਬੁਰਿਆਈ (ਪਾਪ) ਤਾਂ ਚੰਗਿਆਈ ਦੀ ਘਾਟ ਦਾ ਹੀ ਨਾਂ ਹੈ। ਇਸ ਦੀ ਆਪਣੀ ਕੋਈ ਹਸਤੀ ਜਾਂ ਹੋਂਦ ਨਹੀਂ। ਬਾਕੀ ਵਿਰੋਧੀ ਗੁਣਾਂ ਵਾਲੇ ਜੋੜਿਆਂ ਉਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ। ਅਸੀਂ ਇਸ ਤੋਂ ਇਸ ਸਿੱਟੇ ਉਤੇ ਪੁੱਜਦੇ ਹਾਂ ਕਿ ਹੋਂਦ ਕੇਵਲ ਪਾਜ਼ਿਟਿਵ (Positive) ਵਸਤੂ ਦੀ ਹੀ ਹੈ, ਨੈਗਿਟਿਵ (Negative) ਦੀ ਨਹੀਂ।

ਮਨੁੱਖੀ ਮਨ ਵਿਚ ਇਹ ਸ਼ਕਤੀ ਨਹੀਂ ਕਿ ਇਹ ਪੂਰਨ ਪ੍ਰਕਾਸ਼ ਦੀ ਪ੍ਰਸਸਾ ਜਾਂ ਪਰਤੀਤ ਕਰ ਸਕੇ। ਅੰਧੇਰਾ ਹੀ ਇਸ ਚਾਨਣ ਨੂੰ ਪ੍ਰਕਾਸ਼ ਜਾਂ ਦਿਸਦਾ-ਰੂਪ ਦੇਣ ਦਾ ਸਾਧਨ ਹੈ। ਇਸ ਲਈ ਇਹ ਅੰਧੇਰਾ, ਪਾਪ ਜਾਂ ਬੁਰਾਈ ਨਹੀਂ, ਸਗੋਂ ਚੰਗਿਆਈ ਨੂੰ ਪਰਗਟ ਕਰਨ ਦਾ ਵਸੀਲਾ ਹੈ। ਇਹ ਅੰਧਕਾਰ ਧਰਤੀ ਉਤੇ ਇਸ ਪ੍ਰਕਾਸ਼ ਦਾ ਜਨਮ-ਦਾਤਾ[1] ਕਿਹਾ ਜਾ ਸਕਦਾ ਹੈ। ਇਹ ਪ੍ਰਕਾਸ਼ ਤੇ ਅੰਧਕਾਰ ਵਾਸਤਵ ਵਿਚ ਇਕ, ਇੱਕੋ ਸਿੱਕੇ ਦੇ ਦੋ ਪਾਸੇ ਹਨ ਤੇ ਸ੍ਰਿਸ਼ਟੀ-ਰਚਨਾ ਦੇ ਆਦਿ ਕਾਲ ਤੋਂ ਇਸੇ ਤਰ੍ਹਾਂ ਤੁਰੇ ਆਏ ਹਨ ਅਤੇ, ਅਗੋਂ ਲਈ ਵੀ ਜਦ ਤਕ ਸ੍ਰਿਸ਼ਟੀ-ਰਚਨਾ ਹੈ, ਇਕੱਠੇ, ਕਰੰਗੜੀ ਪਾਈ ਤੁਰੇ ਜਾਣਗੇ।

ਜੇ ਅਸੀਂ ਸੰਸਾਰ ਵਿਚ ਪਾਪ ਦੀ ਹੋਂਦ ਨੂੰ ਵੀਚਾਰੀਏ ਤਾਂ ਵਰਤ ਰਹੇ ਜੁਗ ਦੀ ਸੂਝ ਬੂਝ ਦਾ, ਇਸ ਦੇ ਘਟ ਵਧ ਹੋਣ ਵਿਚ ਕਾਫ਼ੀ ਹੱਥ ਹੈ। ਫ਼ਿਲਾਸਫ਼ਰ ਪਲੈਟੋ ਇਸ ਚੱਕਰ ਨੂੰ ਦੋ ਹਿਸਿਆਂ—'ਉਪਜਾਊ ਜੁਗ' ਤੇ 'ਵੀਰਾਨਾ-ਜੁਗ' ਵਿਚ ਵੰਡਦਾ ਹੈ। ਜਦ 'ਤਾਰਾ ਪ੍ਰਕਾਸ਼' ਦਾ ਚੱਕਰ 'ਦੈਵੀ ਆਤਮਾ' ਨਾਲ ਇਕ-ਸੁਰ ਹੁੰਦਾ ਹੈ ਤਾਂ ਉਸ ਵੇਲੇ ਅਸੀਂ ਉਪਜਾਊ-ਜੁਗ (ਸਤਿਜੁਗ) ਦੇ ਚੱਕਰ ਵਿਚ ਹੁੰਦੇ ਹਾਂ, ਤੇ ਸੰਸਾਰ ਉਤੇ ਸੁਖ ਤੇ ਸ਼ਾਂਤੀ ਹੁੰਦੀ ਹੈ। ਅਜਿਹੇ ਸਮੇਂ ਬ੍ਰਿਛਾਂ, ਪਸ਼ੂਆਂ ਤੇ ਧਾਤਾਂ ਦੀਆਂ ਗੁਪਤ ਸ਼ਕਤੀਆਂ, ਕੁਦਰਤ ਵਿਚ

---

1. ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥੧॥ *(ਮਾਰੂ ਮ: ੧, ਪੰਨਾ ੧੦੩੫)*

ਵਰਤ ਰਹੀਆਂ ਉਚੇਰੀਆਂ ਆਤਮ-ਰੌਆਂ ਦੀਆਂ, ਸਹਾਇਕ ਹੋ ਕੇ ਇਕ-ਸੁਰਤਾ ਪੈਦਾ ਕਰਦੀਆਂ ਹਨ; ਪਰੰਤੂ, ਵੀਰਾਨੇ-ਜੁਗ (ਕਲਿਜੁਗ) ਵਿਚ ਬਹੁ-ਗਿਣਤੀ ਅਜਿਹੇ ਮਨੁੱਖਾਂ ਦੀ ਹੁੰਦੀ ਹੈ ਜਿਨ੍ਹਾਂ ਦੀ ਆਤਮਕ ਦ੍ਰਿਸ਼ਟੀ ਧੁੰਧਲਾ ਕੇ 'ਆਪੇ' ਦੀਆਂ ਉੱਚੀਆਂ ਤਾਕਤਾਂ ਨੂੰ ਨਹੀਂ ਲੱਖ ਸਕਦੀ।

ਅਸੀਂ ਅੱਜ-ਕੱਲ੍ਹ ਇਕ ਅਜਿਹੇ ਮਾਦਾ-ਪ੍ਰਸਤੀ ਦੇ 'ਵੀਰਾਨੇ-ਜੁਗ' ਵਿਚੋਂ ਦੀ ਲੰਘ ਰਹੇ ਹਾਂ, ਜਿਸ ਵਿਚ ਨਾਸਤਕਤਾ ਦੀ ਬੀਮਾਰੀ ਵੱਧ ਰਹੀ ਹੈ। ਆਤਮ-ਸੂਝ ਉਤੇ ਪੜਦਾ ਪਿਆ ਹੋਇਆ ਹੈ ਅਤੇ ਪਸ਼ੂ ਵੀਚਾਰ-ਧਾਰਾ ਪਰਧਾਨ ਹੈ। ਮਨੁੱਖ : ਨਸਲਾਂ, ਕਬੀਲਿਆਂ, ਮਜ਼ਹਬੀ ਸੰਪ੍ਰਦਾਵਾਂ ਤੇ ਸੰਸਥਾਵਾਂ ਦੀ ਵੰਡ ਵਿਚ ਵੰਡਿਆ ਜਾ ਕੇ, ਆਪੋ ਵਿਚ ਹੀ ਉਲਝ ਤੇ ਗੁੱਥਮ-ਗੁੱਥਾ ਹੋ ਰਿਹਾ ਹੈ। ਮੱਕੜੀ ਵਾਂਗ ਆਪਣੇ ਤਣੇ ਮਾਇਆ-ਜਾਲ ਵਿਚ ਉਲਝ ਕੇ ਆਪਣਾ ਵਿਨਾਸ਼ ਕਰ ਰਿਹਾ ਹੈ। ਹਰ ਪਾਸੇ ਬੇ-ਪਰਤੀਤੀ ਹੈ, 'ਸੱਚ' ਤੇ 'ਸੱਚੇ-ਆਚਾਰ' ਦੀ ਘਾਟ ਕਾਰਨ ਇਹ ਬੇ-ਇਤਬਾਰੀ, ਅਸ਼ਾਂਤੀ ਤੇ ਈਰਖਾ ਦੀ ਭੱਠੀ ਵਿਚ ਦਗਧ ਹੋ ਰਿਹਾ ਹੈ। ਸੁਵੈਦ ਜਗਤ-ਗੁਰੂ ਨਾਨਕ ਦੇਵ ਜੀ ਦਾ ਦਸਿਆ 'ਸੱਚ' ਤੇ 'ਸੱਚੇ ਆਚਾਰ' ਦਾ ਨੁਸਖ਼ਾ ਹੀ ਮਨੁੱਖ ਨੂੰ, ਅਧੋਗਤੀ ਵਾਲੀ ਇਸ ਦਸ਼ਾ ਵਿਚੋਂ ਕੱਢ ਕੇ ਪਰਮ-ਸੁੱਖ ਮਾਨਣ ਦੇ ਯੋਗ ਬਣਾ ਸਕਦਾ ਹੈ।

ਕਿਤਨਾ ਅਭਾਗਾ ਹੈ ਇਹ ਇਨਸਾਨ! ਸਭ ਸਾਧਨ ਹਨ ਇਸ ਦੇ ਪਾਸ ਸਦੀਵੀ ਸੁੱਖ ਦੇ, ਪਰੰਤੂ 'ਸੱਚ' ਦੀ ਅਣਹੋਂਦ ਦੇ ਕਾਰਨ, ਇਹੀ ਸਾਧਨ ਇਸ ਦੇ ਨਾਸ਼, ਬਰਬਾਦੀ ਤੇ ਅੱਠੇ ਪਹਿਰ ਭਟਕਣ ਦਾ ਕਾਰਨ ਬਣ ਰਹੇ ਹਨ। ਸੰਸਾਰ-ਰੂਪੀ ਮਹਲ ਵਿਚ ਇਸ ਦੇ ਸੁਖ-ਆਰਾਮ ਲਈ ਸਜਿਆ ਸਾਮਾਨ ਹੀ, ਇਕ 'ਸੱਚ' ਦੀ ਬੱਤੀ ਗੁੱਲ ਹੋਣ ਕਰਕੇ, ਠੋਕਰਾਂ ਦਾ ਕਾਰਨ ਬਣ ਕੇ, ਇਸ ਦੇ ਗੋਡੇ ਗਿੱਟੇ ਭੰਨਣ, ਮੂਧੇ ਮੂੰਹ ਸੁੱਟਣ ਤੇ ਪੀੜਤ ਕਰਨ ਦਾ ਕਾਰਨ ਬਣ ਰਿਹਾ ਹੈ।

ਇਹ ਦੀਨ-ਦਸ਼ਾ ਉਤਨਾ ਚਿਰ ਨਹੀਂ ਹੱਟ ਸਕਦੀ, ਜਦ ਤਕ ਅਸੀਂ ਮਾਇਆ ਅਥਵਾ ਮਾਦੇ ਦੀਆਂ ਜੰਮੀਆਂ ਤਹਿਆਂ ਨੂੰ ਪਰ੍ਹਾਂ ਹਟਾ ਕੇ, ਅਤੇ ਆਪਣੇ 'ਨਿੱਜ-ਸਰੂਪ' ਨੂੰ ਲੱਖ ਕੇ, ਅੰਤਰ-ਮੁਖੀ ਹੋ ਨਹੀਂ ਵਿਚਰਦੇ। ਕੇਵਲ ਇੰਦਰੇ ਵੱਸ ਹੋ ਜਾਣ ਨਾਲ ਭਟਕਣ ਤੋਂ ਬੰਦ-ਖਲਾਸੀ ਹੋਣੀ ਅਸੰਭਵ ਹੈ। ਮਨ ਵਿੱਚ ਵਾਪਰ ਰਹੀ 'ਤ੍ਰਿਸ਼ਨਾ' ਹੀ ਦੁੱਖਾਂ ਦਾ ਮੂਲ ਕਾਰਨ ਹੈ। ਇਸ ਤੋਂ ਛੁਟਕਾਰਾ ਪਾਉਣ ਉੱਤੇ ਹੀ ਸੰਸਾਰ ਵਿਚ ਇਕ ਸਹੀ ਤੇ ਸਵਰਗੀ ਇਨਸਾਨੀ ਬਰਾਦਰੀ ਕਾਇਮ ਹੋ ਸਕਦੀ ਹੈ।

ਸੁੱਖ ਦੁੱਖ, ਜੀਵਨ ਦੇ ਕਠਨ ਪ੍ਰਸ਼ਨ ਹਨ। ਕਈ ਪੁਰਸ਼ ਇਹਨਾਂ ਵਲੋਂ ਕਬੂਤਰ ਵਾਂਗ ਅੱਖਾਂ ਮੀਟ ਕੇ, ਇਹ ਕਹਿ ਕੇ ਹੀ ਸੰਤੁਸ਼ਟ ਹੋ ਲੈਂਦੇ ਹਨ ਕਿ 'ਕੁਦਰਤ' ਨੂੰ ਆਪਣੇ ਰਾਹ ਤੁਰਨ ਦਿਓ, ਸਭ ਅੱਛਾ ਹੈ। ਪਰੰਤੂ ਵਧੇਰੇ ਸੂਝ ਵਾਲੀ ਆਤਮਾ ਮਹਿਸੂਸ ਕਰਦੀ ਹੈ ਕਿ ਉਸ ਦੇ ਪੈਰ ਧਰਤੀ ਵਿਚ ਗੱਡੇ ਪਏ ਹਨ ਤੇ ਮਨ ਜਾਮ ਹੋ ਕੇ ਪੱਥਰ ਹੁੰਦਾ ਜਾ ਰਿਹਾ ਹੈ। ਨਿਰਸੰਦੇਹ ਸੰਸਾਰ ਦੀ ਅੱਜ ਦੀ ਦਸ਼ਾ ਐਸੀ ਘਿਣਾਉਣੀ ਹੈ, ਜੋ ਇਕ ਉੱਚੀ ਅਵਸਥਾ ਵਿਚ ਇਸਥਿਤ ਆਤਮਾ ਨੂੰ ਵੀ ਚਿੰਤਾਤੁਰ ਕਰਨ ਵਾਲੀ ਹੋਵੇ। ਲੋਭ (Greed) ਤੇ ਹਉਮੈ (Ego) ਅਧੀਨ, ਪਰਸਪਰ ਨਾਸ਼ ਕਰਨ ਵਾਲੇ ਝਗੜੇ, ਅਕਾਰਨ ਜਬਰ, ਵੱਧ ਰਹੀ ਨਸਲੀ ਨਫ਼ਰਤ, ਧਰਮ ਦੇ ਨਾਂ ਤੇ ਧੱਕਾ, ਰੋਟੀ ਤੋਂ ਭੁੱਖੇ ਤੇ ਰੋਂਦੇ ਬਿਰਧਾਂ, ਬੇਕਾਰਾਂ ਤੇ ਬੱਚਿਆਂ

ਵਲੋਂ ਲਾ-ਪ੍ਰਵਾਹੀ, ਕਾਣੀ ਵੰਡ, ਤੇ ਕੌਮੀਅਤ ਦੇ ਨਾਂ ਉਤੇ ਲੁੱਟ-ਖਸੁੱਟ, ਦਿਲ ਤੇ ਦਿਮਾਗ ਨੂੰ ਚੱਕਰਾ ਰਹੇ ਹਨ। ਦਾਤੇ ਦੀ ਅਗੰਮੀ ਸ਼ਕਤੀ ਦੇ ਸਹਾਰੇ ਤੋਂ ਬਿਨਾਂ ਮਨੁੱਖਤਾ ਦਾ ਇਸ ਰਸਾਤਲ ਵਿਚੋਂ ਨਿਕਲਣਾ ਅਤੀ ਕਠਨ ਹੈ।

ਪਰ ਕੀ, ਅਜਿਹੀ ਦੀਨ-ਦਸ਼ਾ ਵਿੱਚ, ਉਦਾਸ ਹੋ ਕੇ, ਢੇਰੀ ਢਾਹ ਬਹਿਣਾ ਉਚਿਤ ਹੈ ? ਨਹੀਂ, ਕਦਾਚਿਤ ਨਹੀਂ। ਅਸੀਂ ਜਾਣਦੇ ਹਾਂ ਕਿ ਹਰੇਕ ਵਸਤੂ ਵਿਚ ਨੇਕੀ ਦਾ ਅੰਸ਼ ਹੈ। ਸਾਨੂੰ ਵਿਸ਼ਵਾਸ ਹੈ ਕਿ ਮਨੁੱਖਤਾ ਨੇ ਅਵੱਸ਼ ਉਚੇਰੇ ਉੱਠਣਾ ਹੈ। ਜੇ ਸਾਡੇ ਨੇਤਾ ਆਪਣਾ ਮਨ ਬਦਲ ਕੇ ਅਤੇ ਸੁਆਰਥੀ ਗੱਲਾਂ ਤੋਂ ਉੱਚੇ ਹੋ ਕੇ ਇਸ ਪਾਸੇ ਜੁੱਟ ਜਾਣ ਤਾਂ ਜਨਤਾ ਪਿੱਛੇ ਲਗ ਤੁਰੇਗੀ, ਉਹ ਵਿਸ਼ਵਾਸੀ ਹੈ। ਇਸ ਲਈ ਸਰਬ-ਸਾਂਝੀ ਤੇ ਸੱਚ-ਆਚਾਰੀ ਵਿਦਿਆ ਦੀ ਲੋੜ ਹੈ। ਫੇਰ, ਉਹੀ ਨਿਯਮ ਤੇ ਸ਼ਕਤੀਆਂ, ਜੋ ਬੁਰਾਈ ਲਈ ਸਹਾਇਕ ਹੋ ਰਹੀਆਂ ਹਨ, ਭਲਾਈ ਲਈ ਵਰਤੀਆਂ ਜਾ ਸਕਣਗੀਆਂ। ਹਰੇਕ ਦੇਸ਼ ਜਾਂ ਜਾਤੀ ਵਿੱਚ ਰੌਸ਼ਨ-ਮੁਨਾਰੇ ਹਨ, ਜੋ ਭਟਕਦੇ ਜੀਵਾਂ ਨੂੰ ਰਾਹ ਵਿਖਾ ਰਹੇ ਹਨ। ਸਾਡਾ ਫ਼ਰਜ਼ ਇਨ੍ਹਾਂ ਨੂੰ ਪਰਜ੍ਵੱਲਤ ਰਖਣਾ ਹੈ। ਅਸਾਂ ਨਾਸਤਕਤਾ ਤੇ ਸੰਪ੍ਰਦਾਇਕਤਾ ਵਿਰੁਧ ਜਹਾਦ ਕਰਨਾ ਤੇ ਸੱਚ ਉੱਤੇ ਡੱਟਣਾ ਹੈ। ਹਰੇਕ ਸਤਿਵਾਦੀ ਆਸਤਕ ਨੇ ਸਚਿਆਰਾਂ ਦੇ ਜੁੜਨ ਲਈ ਇਕ ਮਿਕਨਾਤੀਸੀ ਕੇਂਦਰ ਬਣਨਾ ਹੈ। ਉਸ ਨੇ ਆਪਣੇ ਆਲੇ-ਦੁਆਲੇ ਸ਼ੁਭ ਖ਼ਿਆਲਾਂ ਦਾ ਛੱਟਾ ਦੇਣਾ ਹੈ। ਮਿਠ-ਬੋਲੜੇ ਬਣ ਕੇ ਢਹਿੰਦਿਆਂ ਤੇ ਜ਼ਖ਼ਮੀ ਮਨਾਂ ਉਤੇ ਪਿਆਰ ਦੀ ਮਲ੍ਹਮ ਲਾਉਣੀ ਹੈ। ਇਸ ਤਰ੍ਹਾਂ ਉਹ 'ਕੁਝ' ਉਤੇ ਪਰਭਾਵ ਪਾ ਸਕਣਗੇ। ਹੋ ਸਕਦਾ ਹੈ ਉਹ 'ਕਈਆਂ' ਨੂੰ ਆਪਣੀ ਚੰਦਨੀ ਸੁਗੰਧ ਨਾਲ ਸੁਗੰਧ ਵਾਲੇ ਬਣਾ ਸਕਣ। ਇਸ ਨਾਲ ਬਾਕੀ ਨਿਰਬਲਾਂ ਨੂੰ ਉਤਸ਼ਾਹ ਅਤੇ ਜੱਕੋ-ਤੱਕੇ ਕਰਨ ਵਾਲਿਆਂ ਨੂੰ ਦ੍ਰਿੜ੍ਹਤਾ ਪ੍ਰਾਪਤ ਹੋਵੇਗੀ।

ਇਹ ਜ਼ਰੂਰੀ ਨਹੀਂ ਕਿ ਦੌੜ ਤੇਜ਼ ਨੱਠਣ ਵਾਲਾ ਹੀ ਜਿੱਤੇ ਜਾਂ ਜਿੱਤ ਸਦਾ ਬਹੁ-ਗਿਣਤੀ ਦੀ ਹੀ ਹੋਵੇ। ਇਤਿਹਾਸ ਗਵਾਹ ਹੈ ਕਿ 'ਸੱਚ' ਉਤੇ ਤੁਰ ਰਹੇ ਇਕੱਲੇ ਇਕੱਲੇ ਦ੍ਰਿੜ੍ਹ ਇਨਸਾਨ ਨੇ, ਕੌਮਾਂ ਦੀ ਕਾਇਆਂ ਪਲਟ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੇ ਜਗਤ-ਕਲਿਆਣ ਹਿਤ ਨਿਕਲਣ ਸਮੇਂ ਕਿਤਨੇ ਕੁ ਸਾਥੀ ਸਨ ? ਕਿਨ੍ਹਾਂ ਹਾਲਾਤ ਤੇ ਕਿਸ ਜੁਗ-ਗਰਦੀ ਵਿਚ, ਨਿਰੰਕਾਰੀ ਬਾਬਾ ਜਗਤ-ਜਲੰਦੇ ਨੂੰ ਸ਼ਾਂਤੀ ਦਾ ਸੁਨੇਹਾ ਦੇਣ ਲਈ ਘਰੋਂ ਨਿਕਲਿਆ ਸੀ ? ਸਾਨੂੰ ਢਹਿੰਦੀਆਂ ਕਲਾਂ ਵਿਚ ਨਹੀਂ ਜਾਣਾ ਚਾਹੀਦਾ, ਸਗੋਂ ਇਸ ਗੱਲ ਦਾ ਪੂਰਨ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ 'ਹਮਦਰਦੀ', 'ਪਿਆਰ' ਤੇ 'ਨੇਕੀ' ਦਾ ਇਕ ਫੁਰਨਾ ਵੀ ਸੰਸਾਰ ਦੀ ਫ਼ਜ਼ਾ (ਵਾਤਾਵਰਨ) ਵਿਚ ਅਕਾਰਥ ਨਹੀਂ ਗੁਆਚਦਾ। ਅਸਾਂ ਇਸ ਮਾਇਆਵਾਦ ਦੇ ਘੋਲ ਵਿਚ ਸੱਚ ਦਾ ਪੱਲਾ ਨਹੀਂ ਛੱਡਣਾ। ਸਾਡਾ ਕੰਮ ਹੈ ਦੂਰ ਨੇੜੇ ਆਤਮਕ ਬੀਜ ਦਾ ਛੱਟਾ ਦੇਣਾ। ਇਸ ਦਾ ਸਿੱਟਾ ਕਦੋਂ ਤੇ ਕੀ ਨਿਕਲਦਾ ਹੈ, ਇਹ ਗੱਲ 'ਸਭ ਦੀ ਚਿੰਤਾ ਕਰਨ ਵਾਲੇ' ਪ੍ਰਭੂ ਉਤੇ ਛੱਡ ਦਿਉ। ਨੇਕੀ ਕਰੋ ਤੇ ਰੱਬ ਉੱਤੇ ਭਰੋਸਾ ਰੱਖੋ।

ਸਮਾਂ 'ਕੁਝ' ਕਰਨ ਦੀ ਮੰਗ ਕਰ ਰਿਹਾ ਹੈ, ਸੰਸਾਰ ਦੀਆਂ ਕੁਲ ਸੰਸਥਾਵਾਂ, ਜੋ 'ਜੋਤ', 'ਜੀਵਨ' ਤੇ 'ਪ੍ਰੇਮ' ਵਿਚ ਨਿਸਚਾ ਰਖਦੀਆਂ ਹਨ, ਨੂੰ ਇਕ ਦੂਜੇ ਦੀਆਂ ਮਿੱਤਰ ਬਣ ਕੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਸਾਂਝਾ ਬਲ ਲਾਉਣਾ ਚਾਹੀਦਾ ਹੈ। ਉਹ ਆਪਣੀ-

ਆਪਣੀ ਥਾਂ ਉਤੇ ਜਿਥੇ ਕਿਥੇ ਵੀ ਹਨ, ਮਿਲ ਕੇ ਹੰਭਲਾ ਮਾਰਨ ਅਤੇ ਅਗਿਆਨਤਾ ਦੀਆਂ ਪਿਛਾਂਹ-ਖਿੱਚੂ ਸ਼ਕਤੀਆਂ ਨਾਲ ਲੋਹਾ ਲੈ ਕੇ 'ਜੀਵਨ-ਜੋਤ' ਦੇ ਪ੍ਰਕਾਸ਼ ਲਈ ਰਾਹ ਸਾਫ਼ ਕਰਨ, ਅਤੇ ਆਪਣੇ ਦੈਵੀ ਕੰਠਾਂ ਵਿਚੋਂ, ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਤ੍ਰੁੱਠ ਕੇ ਬਖ਼ਸ਼ਿਆ ਚੜ੍ਹਦੀ ਕਲਾ ਵਾਲਾ ਇਹ ਨਾਦ ਗੁੰਜਾਉਣ:

ਬੁਰਾ ਨਹੀ, ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥੧॥

*(ਕਾਨੜਾ, ਪੰਨਾ ੧੩੦੨)*

(੧) ਨੋਟ—ਆਸ਼ਾਵਾਦੀ ਗੁਰਦੇਵ ਦਾ ਇਹ ਸਾਰਾ ਸ਼ਬਦ ਇਸ ਪ੍ਰਕਾਰ ਹੈ:

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ, ਜੋ ਤਤ ਜੋਗ ਕਉ ਬੇਤੈ[1] ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ[2] ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ, ਛੋਡਿ[3] ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ, ਕਤ[4] ਆਵੈ ਕਤ ਰਮਤੈ ॥੨॥੩॥੨੨॥

*(ਕਾਨੜਾ, ਪੰਨਾ ੧੩੦੨)*

---

1. ਜਾਣਦਾ ਹੈ।
2. ਇੱਕ ਹਰੀ ਨੂੰ ਨੇਤਰਾਂ ਵਿਚ ਰਖਦੇ ਹਨ।
3. ਪ੍ਰਭੂ-ਮੇਲ ਦੇ ਅਨੰਦ ਨੂੰ ਛਡ ਕੇ ਹੋਰ ਕੁਝ ਨਹੀਂ ਲੈਂਦੇ।
4. ਜੰਮਣ ਮਰਨ ਦੇ ਗੇੜ ਵਿਚ ਆਉਂਦਾ ਜਾਂਦਾ ਨਹੀਂ।

# ਮਿੱਤਰ

(੧)

'ਮਿੱਤਰ' ਕਿਤਨਾ ਪਿਆਰਾ ਤੇ ਸੁਖਦਾਈ ਸ਼ਬਦ ਹੈ। ਇਸ ਦੇ ਉਚਾਰਨ ਮਾਤ੍ਰ ਨਾਲ ਹੀ ਅੰਦਰ ਇਕ ਅਤਿ ਨਿੱਘਾ ਖੇੜਾ ਪਸਰ ਜਾਂਦਾ ਹੈ; ਨੇਤਰ ਅਧ-ਮੁੰਦੇ ਹੋ, ਕਿਸੇ ਅਗੰਮੀ ਸਰੂਰ ਨਾਲ ਭਰ ਜਾਂਦੇ ਹਨ ਅਤੇ ਮਨ ਸ਼ਾਂਤੀ-ਭਰਪੂਰ ਖ਼ੁਮਾਰੀ ਵਿਚ ਝੂਮ ਉੱਠਦਾ ਹੈ। ਮਿੱਤਰ ਦੇ ਸਾਖਸ਼ਾਤ ਦਰਸ਼ਨ ਜਾਂ ਸਮੀਪਤਾ ਦੀ ਮਹਿਮਾ ਤਾਂ ਅਕੱਥੋ ਅਕੱਥ ਹੈ।

ਵਾਸਤਵ ਵਿਚ ਮਨੁੱਖ ਦੇ ਸਭ ਰਿਸ਼ਤੇ-ਨਾਤੇ—ਮਾਤਾ, ਪਿਤਾ, ਭਰਾਵਾਂ, ਧੀਆਂ, ਪੁੱਤਰਾਂ ਆਦਿ ਦੇ ਸਾਰੇ ਸੰਬੰਧ—ਪਲਦੇ ਹੀ ਮੈਤ੍ਰੀ-ਭਾਵ ਉਤੇ ਹਨ। ਜਿਥੇ ਮਿੱਤਰਤਾ-ਭਾਵ ਨਹੀਂ, ਓਥੇ ਕਿਸੇ ਪ੍ਰਕਾਰ ਦਾ ਵੀ ਰਿਸ਼ਤਾ ਰਹਿ ਸਕਣਾ ਸੰਭਵ ਨਹੀਂ।

ਗੁਰਬਾਣੀ ਅਥਵਾ ਸਿਖ ਸਾਹਿੱਤ ਵਿਚ ਮਿੱਤਰ, ਦੋਸਤ, ਸਖਾ, ਸੱਜਣ ਜਾਂ ਯਾਰ ਸ਼ਬਦ ਇਕੋ ਜਿਹਾ ਸ੍ਰੇਸ਼ਟ ਭਾਵ ਰਖਦੇ ਹਨ। ਭਾਵੇਂ ਅਜੋਕੇ ਸਾਹਿੱਤ ਅਥਵਾ ਘਰੋਗੀ ਬੋਲ-ਚਾਲ ਵਿਚ 'ਯਾਰ', ਜੋ ਇਕ ਫ਼ਾਰਸੀ ਸ਼ਬਦ ਹੈ, ਦੀ ਵਰਤੋਂ ਉਨ੍ਹਾਂ ਉਚ-ਭਾਵਾਂ ਦੀ ਲਖਾਇਕ ਨਹੀਂ ਰਹੀ, ਜਿਸ ਦੇ ਕਿ ਇਸ ਦੇ ਸੰਗੀ ਸ਼ਬਦ; ਪਰੰਤੂ ਵੇਖੋ, ਪੰਜਵੇਂ ਗੁਰਦੇਵ ਜਿਗਰੀ ਮਿੱਤਰ ਲਈ ਨਾ ਕੇਵਲ 'ਯਾਰ' ਸ਼ਬਦ ਦੀ ਵਰਤੋਂ ਹੀ ਕਰਦੇ ਹਨ ਸਗੋਂ ਉਸ ਅਗੇ ਦਿਲੀ ਵੇਦਨਾ ਦਸਦੇ ਹੋਏ ਪ੍ਰਭੂ-ਪ੍ਰਾਪਤੀ ਦੇ ਮਾਰਗ ਵਿਚ ਸਹਾਇਕ ਹੋਣ ਲਈ ਜੋਦੜੀ ਵੀ.....। ਆਪ ਫ਼ੁਰਮਾਉਂਦੇ ਹਨ :

(ੳ) **ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨੰਤੀਆ॥**
**ਤਿਸੁ ਮੋਹਨ ਲਾਲ ਪਿਆਰੇ, ਹਉ ਫਿਰਉ ਖੋਜੰਤੀਆ॥**

*(ਜੈਤਸਰੀ ਮ: ੫, ਪੰਨਾ ੭੦੩)*

[ਹੇ ਮੇਰੇ ਮਿੱਤਰ, ਦੋਸਤ! ਸੁਣ, ਮੈਂ ਇਕ ਬੇਨਤੀ ਕਰਦਾ ਹਾਂ।]

(ਅ) **ਯਾਰ ਵੇ, ਪ੍ਰਿਅ ਹਭੇ ਸਖੀਆ, ਮੂ ਕਹੀ ਨ ਜੇਹੀਆ॥**
**ਯਾਰ ਵੇ ਹਿਕ ਡੂੰ ਹਿਕਿ ਚਾੜੈ, ਹਉ ਕਿਸੁ ਚਿਤੇਹੀਆ॥**

*(ਜੈਤਸਰੀ ਮ: ੫, ਪੰਨਾ ੭੦੩)*

[ਹੇ ਮਿੱਤਰ! ਪਿਆਰੇ ਪ੍ਰਭੂ ਦੀਆਂ ਜੋ ਸਾਰੀਆਂ ਸਖੀਆਂ ਸਾਥਣਾਂ ਹਨ, ਮੈਂ ਉਨ੍ਹਾਂ ਵਿਚੋਂ ਕਿਸੇ ਜਿਹੀ ਭੀ ਨਹੀਂ। ਹੇ ਮਿੱਤਰ! ਉਹ ਇਕ ਤੋਂ ਇਕ ਵਧ ਸੋਹਣੀਆਂ ਹਨ, ਮੈਂ ਇਸ ਜੋਗੀ ਨਹੀਂ ਕਿ ਕਿਸੇ (ਪ੍ਰੀਤਮ) ਦੀ ਯਾਦ ਵਿਚ ਆਵਾਂ।]

(ਟ) ਯਾਰ ਵੇ, ਪਿਰੁ ਆਪਣ ਭਾਣਾ, ਕਿਛੁ ਨੀਸੀ ਛੰਦਾ॥
ਯਾਰ ਵੇ, ਤੈ ਰਾਵਿਆ ਲਾਲਨੁ, ਮੂ ਦਸਿ ਦਸੰਦਾ॥

*(ਜੈਤਸਰੀ ਮ: ੫, ਪੰਨਾ ੭੦੩)*

[ਹੇ ਮਿੱਤਰ! ਪਤੀ ਹਰੀ ਪਰਮਾਤਮਾ ਆਪਣੀ ਮਰਜ਼ੀ ਕਰਨ ਵਾਲਾ ਹੈ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ। ਹੇ ਮਿੱਤਰ! ਤੂੰ ਪਿਆਰੇ ਦਾ ਅਨੰਦ ਮਾਣਿਆ ਹੈ, ਮੈਨੂੰ ਵੀ ਪਤਾ ਦਿਹ, ਮੈਂ ਦਸੰਦਾ—ਪੁਛਣ ਵਾਲਾ ਸਵਾਲੀ, ਹਾਂ।]

ਉਪਰੋਕਤ ਪੰਗਤੀਆਂ ਨੂੰ ਵਧੇਰੇ ਗਹੁ ਨਾਲ ਵੀਚਾਰਿਆਂ ਇਉਂ ਪਰਤੀਤ ਹੁੰਦਾ ਹੈ ਜਿਵੇਂ ਇਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਯਾਰ' ਸ਼ਬਦ ਤੋਂ ਭਾਵ ਚੌਥੇ ਗੁਰਦੇਵ—ਸ੍ਰੀ ਗੁਰੂ ਰਾਮਦਾਸ ਜੀ ਤੋਂ ਹੀ ਹੈ। ਕਿਤਨੀ ਮਹਾਨ ਪਦਵੀ ਹੈ, 'ਯਾਰ' ਸ਼ਬਦ ਦੀ, ਗੁਰਦੇਵ ਦੀਆਂ ਨਜ਼ਰਾਂ ਵਿਚ, ਅਤੇ ਕਿਤਨਾ ਪ੍ਰਿਅ ਹੈ ਇਹ 'ਪਦ' ਗੁਰਬਾਣੀ ਵਿਚ।

ਭਾਈ ਨੰਦ ਲਾਲ ਜੀ, ਆਪਣੇ *ਦੀਵਾਨ* (ਗ਼ਜ਼ਲਾਂ ਦੇ ਸੰਗ੍ਰਹਿ) ਵਿੱਚ ਆਪਣੇ ਮਹਬੂਬ, ਕਲਗੀਧਰ ਪਿਤਾ, ਨੂੰ ਆਮ ਕਰਕੇ 'ਯਾਰ' ਸ਼ਬਦ ਨਾਲ ਸੰਬੋਧਨ ਕਰਦੇ ਹਨ। ਆਪ ਦੂਸਰੀ ਗ਼ਜ਼ਲ ਦੇ ਅਰੰਭ ਵਿਚ ਲਿਖਦੇ ਹਨ:

ਦੀਨੋ ਦੁਨੀਆ ਦਰ ਕਮੰਦਿ ਆਂ ਪਰੀ ਰੁਖ਼ਸਾਰਿ ਮਾ॥
ਹਰ ਦੋ ਆਲਮ, ਕੀਮਤਿ ਯਕ ਤਾਰਿ ਮੂਏ ਯਾਰਿ ਮਾ॥ *(ਗ਼ਜ਼ਲ ੨)*

[ਸਾਡੇ ਦੀਨ ਤੇ ਦੁਨੀਆ ਉਸ ਅਪੱਛਰਾਂ ਵਰਗੇ, ਭਾਵ ਸੁੰਦਰ ਮੁਖੜੇ ਵਾਲੇ ਦੀ ਫਾਹੀ ਵਿਚ ਜਕੜੇ ਹੋਏ ਹਨ। ਦੋਵੇਂ ਲੋਕ ਸਾਡੇ ਯਾਰ (ਮਿੱਤਰ) ਦੇ ਕੇਸ ਦੀ ਇਕ ਤਾਰ ਦਾ ਮੁੱਲ ਹਨ।]

ਤਥਾ— ਕੀਸਤ ਇਮਰੋਜ਼, ਕਿ: ਸੌਦਾ-ਏ ਨਿਗਾਰੇ ਦਾਰਦ ?
ਬਾਦਸ਼ਾਹ ਹਸਤ ਦਰੀਂ ਦਹਰ, ਕਿ ਯਾਰੇ ਦਾਰਦ। *(ਗ਼ਜ਼ਲ ੨੯)*

[ਅੱਜ ਕੌਣ ਹੈ ਜਿਸ ਨੂੰ ਪ੍ਰੀਤਮ ਦਾ ਸੁਦਾ (ਸ਼ੌਕ) ਹੋਵੇ। ਇਸ ਦੁਨੀਆ ਵਿਚ (ਉਹ) ਬਾਦਸ਼ਾਹ ਹੈ ਜਿਹੜਾ ਕਿ ਮਿੱਤਰ ਰਖਦਾ ਹੈ।]

ਸ੍ਰੀ ਦਸਮੇਸ਼ ਪਿਤਾ ਆਪ ਵੀ, ਮਾਛੀਵਾੜੇ ਦੇ ਜੰਗਲ ਵਿਚ ਕਲ-ਮਕੱਲੇ ਲੇਟੇ, ਪ੍ਰਭੂ ਨੂੰ, 'ਯਾਰ' ਦੀ ਪਦਵੀ ਨਾਲ ਯਾਦ ਕਰਦੇ ਹਨ:

'ਯਾਰੜੇ' ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਿਣਾ॥

ਸੁਯੋਗ ਮਿੱਤਰਾਂ ਦੀ ਢੂੰਡ ਲਈ 'ਗੋਯਾ' ਜੀ ਇਉਂ ਮਸ਼ਵਰਾ ਦਿੰਦੇ ਹਨ:

ਤਾਲਬਿ ਮਰਦਾਨਿ ਹੱਕ ਰਾ ਦੋਸਤ ਦਾਰ॥

(ਭਾਵ—ਸੱਚ ਸਰੂਪ ਵਾਹਿਗੁਰੂ ਦੇ ਮੁਤਲਾਸ਼ੀਆਂ ਨੂੰ ਮਿੱਤਰ ਬਣਾ।)

(੨)

ਮਾਂ ਪਿਉ ਜਾਏ ਭਰਾਵਾਂ ਦਾ ਦਰਜਾ ਤੇ ਰਿਸ਼ਤਾ, ਹੋਰ ਸਖੇ-ਸਨੇਹੀਆਂ ਨਾਲੋਂ ਬਹੁਤ

ਉਚੇਰਾ ਗਿਣਿਆ ਗਿਆ ਹੈ। ਸਿਆਣਿਆਂ ਦਾ ਕਥਨ ਹੈ—ਲਹੂ ਪਾਣੀ ਨਾਲੋਂ ਗਾੜ੍ਹਾ ਹੁੰਦਾ ਹੈ। ਬਿਪਤ-ਕਾਲ ਵਿਚ 'ਭਰਾ ਭਰਾਵਾਂ ਦੇ, ਤੇ ਢੋਡਰ ਕਾਵਾਂ ਦੇ' ਹੋ ਜਾਂਦੇ ਹਨ, ਪਰੰਤੂ, ਇਹ ਵੀ ਸਚਾਈ ਹੈ ਕਿ ਭਰਾਵਾਂ ਨਾਲ ਦਾ ਸ਼ਰੀਕਾ ਵੀ ਹੋਰ ਕਿਸੇ ਵਿਚ ਨਹੀਂ ਹੁੰਦਾ। ਸੁਮਿੱਤਰ ਦੇ ਪਿਆਰ ਦੀ ਕੱਚੀ ਤੰਦ, ਭਰਾਵਾਂ ਦੇ ਅਤੁੱਟ ਰਿਸ਼ਤੇ ਦੀਆਂ ਲੋਹ-ਜ਼ੰਜੀਰਾਂ ਨਾਲੋਂ ਕਿਤੇ ਵੱਧ ਮਜ਼ਬੂਤ ਹੁੰਦੀ ਹੈ। ਇਹੀ ਕਾਰਨ ਹੈ ਕਿ ਇਕ ਕਵੀ ਨੇ ਯੂਸਫ਼ ਦੀ ਭਰਾਵਾਂ ਹਥੋਂ, ਅੰਨ੍ਹੇ ਖੂਹ ਵਿਚ ਸੁੱਟਣ ਵਾਲੀ ਪਰਸਿੱਧ ਘਟਨਾ ਨੂੰ ਮੁੱਖ ਰਖਦਿਆਂ, ਮਿੱਤਰ ਦੀ, ਭਰਾਵਾਂ ਉੱਤੇ ਬਰਤਰੀ ਨੂੰ ਇਉਂ ਪ੍ਰਗਟਾਇਆ ਹੈ:

**ਆ ਰਹੀ ਹੈ ਚਾਹਿ ਯੂਸਫ਼ ਸੇ ਸਦਾਅ।**
**ਦੋਸਤ ਯਾਂ ਹੈਂ ਕੱਮ, ਔਰ ਭਾਈ ਬਹੁਤ।**

[ਭਾਵ—ਯੂਸਫ਼ ਦੇ ਉਸ ਖੂਹ ਵਿਚੋਂ, ਜਿਸ ਵਿਚ ਭਰਾਵਾਂ ਨੇ ਉਸ ਨੂੰ, ਈਰਖਾ-ਵਸ, ਧੋਖੇ ਨਾਲ ਸੁੱਟ ਦਿੱਤਾ ਸੀ, ਇਹ ਆਵਾਜ਼ ਹੁਣ ਤਕ ਆ ਰਹੀ ਹੈ ਕਿ ਇਸ ਸੰਸਾਰ ਵਿਚ ਭਰਾ ਤਾਂ ਬਹੁਤ ਹਨ; ਪਰੰਤੂ, ਮਿੱਤਰ (ਦੋਸਤ) ਕੋਈ ਵਿਰਲਾ ਹੀ।]

ਪੰਜ-ਤੰਤਰ ਵਿਚ ਆਦਰਸ਼ਕ ਮਿੱਤਰ ਦੀ ਮਹਿਮਾ ਤੇ ਲੋੜ ਇਉਂ ਵਰਣਨ ਕੀਤੀ ਗਈ ਹੈ:

**ਠੰਢਾ ਕਰਦਾ ਨੈਨ ਨੂੰ, ਪ੍ਰੇਮ ਯੁਕਤ ਜੋ ਮੀਤ।**
**ਸਦਾ ਨ ਓਹ ਸੱਖਾ ਮਿਲੇ, ਘਰ ਵਿਚ ਆਇ ਪੁਨੀਤ।**
**ਜਿਸ ਨਰ ਦੇ ਘਰ ਵਿੱਚ ਸਦਾ, ਸੱਜਣ ਆਵੇ ਜਾਇ।**
**ਓਹਦੇ ਸੁਖ ਅਨੰਦ ਦਾ, ਪਾਰ ਨਾ ਕੋਈ ਪਾਇ।**

ਤਥਾ— **ਕਰਮਹੀਣ ਨਰ ਕਿਸੇ ਨੂੰ, ਜੇ ਬਿਪਤਾ ਪੈ ਜਾਇ।**
**ਮਿੱਤ੍ਰ ਬਿਨਾਂ ਤਦ ਬਚਣ ਦਾ, ਕੋਈ ਨਹੀਂ ਉਪਾਇ।**
**ਮਿਤ੍ਰਵਾਨ ਦੁਸਾਧਯ ਭੀ, ਸਾਥ ਲੈਣ ਸਭ ਅਰਥ।**
**ਸੋ ਸਭ ਆਪ ਸਮਾਨ ਹੀ, ਮਿੱਤਰ ਕਰੋ ਸਮਰਥ।**
**ਭਾਵੇਂ ਹੋਏਂ ਸਮਰਥ ਤੂੰ, ਕਰ ਮਿੱਤਰਾਂ ਦੀ ਚਾਹ।**
**ਜਿਉਂ ਸਮੁੰਦ੍ਰ ਭਰਪੂਰ ਹੋ, ਸਸਿ ਵਿਚ ਧਰੇ ਉਮਾਹ।**
**ਕਿਆ ਕਪੂਰ ਚੰਦਨ ਸਹਿਤ, ਸੀਤਲ ਹਿਮ ਕਿਸ ਕਾਜ?**
**ਮਿੱਤ੍ਰ-ਦੇਹ ਸੋਲਾਂ ਕਲਾ, ਪੂਰਨ ਸੁਖ ਦਾ ਸਾਜ।**

ਮਿੱਤਰ ਦੀ ਉਪਮਾ ਵਿਚ ਕਹੇ ਉਪਰੋਕਤ ਦੋਹੇ ਕਿਸੇ ਟੀਕਾ-ਟਿੱਪਣੀ ਦੇ ਮੁਥਾਜ ਨਹੀਂ।

(੩)

ਮਿੱਤਰ ਦੀ ਸੰਖੇਪ ਮਹਿਮਾ ਵਰਣਨ ਕਰਨ ਉਪਰੰਤ ਇਹ ਵੀ ਜ਼ਰੂਰੀ ਹੈ ਕਿ ਐਸੇ ਦੁਰਲਭ ਮਿੱਤਰ ਦੇ ਲਛਣਾਂ ਦੀ ਪਰਖ, ਅਤੇ ਕੱਚੇ ਮਿੱਤਰਾਂ ਦੀ ਜਾਣ-ਪਛਾਣ ਬਾਰੇ ਵੀ ਕੁੱਝ ਅੰਕਿਤ ਕੀਤਾ ਜਾਵੇ। ਇਸ ਸੰਬੰਧ ਵਿਚ ਪੰਚਮ ਪਾਤਸ਼ਾਹ ਮਿੱਤਰ-ਚੋਣ ਲਈ ਮਨੁੱਖ ਦੀ ਇਉਂ ਅਗਵਾਈ ਕਰਦੇ ਹਨ:

(ੳ) ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ *(ਸੋਰਠਿ ਮ: ੩, ਪੰਨਾ ੬੦੧)*

(ਅ) ਸੋ ਸਾਜਨੁ ਸੋ ਸਖਾ ਮੀਤੁ, ਜੋ ਹਰਿ ਕੀ ਮਤਿ ਦੇਇ ॥੭॥
*(ਥਿਤੀ ਗਉੜੀ ਮ: ੫, ਪੰਨਾ ੨੯੮)*

(ੲ) ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥ (੮॥੧॥)
*(ਗਉੜੀ ਮ: ੫, ਪੰਨਾ ੨੪੦)*

(ਸ) ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ॥
ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ॥੨॥ (੯)
*(ਮ: ੫, ਵਾਰ ਗੂਜਰੀ, ਪੰਨਾ ੫੨੦)*

(ਹ) ਸਾਜਨੁ, ਬੰਧੁ, ਸੁਮਿਤ੍ਰੁ ਸੋ, ਹਰਿਨਾਮੁ ਹਿਰਦੈ ਦੇਇ ॥
ਅਉਗਣ ਸਭਿ ਮਿਟਾਇ ਕੈ, ਪਰਉਪਕਾਰੁ ਕਰੇਇ ॥੩॥੧੭॥
*(ਗਉੜੀ ਮ: ੫, ਪੰਨਾ ੨੧੮)*

(ਕ) ਓਇ ਹਮਾਰੇ ਸਾਜਨਾ, ਹਮ ਉਨ ਕੀ ਰੇਨ ॥
ਜਿਨ ਭੇਟਤ ਹੋਵਤ ਸੁਖੀ, ਜੀਅ ਦਾਨੁ ਦੇਨ ॥੧॥ ਰਹਾਉ ॥
*(ਬਿਲਾਵਲੁ ਮ: ੫, ਪੰਨਾ ੮੧੩)*

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਸ਼ੇਖ ਸੱਜਣ (ਠੱਗ) ਨੂੰ ਉਪਦੇਸ਼ ਦਿੰਦੇ ਹੋਏ ਐਸੇ ਮਿੱਤਰਾਂ ਦੀ ਅਵੱਸ਼ਕਤਾ ਦਸਦੇ ਹਨ, ਜੋ ਲੋਕ ਪਰਲੋਕ ਵਿੱਚ, ਜਿਥੇ ਵੀ ਲੋੜ ਪੈ ਜਾਵੇ, ਓਥੇ ਹੀ ਸਹਾਇਤਾ ਲਈ ਪਾਸ ਖੜੇ ਦਿੱਸਣ। ਆਪ ਜੀ ਦਾ ਕਥਨ ਹੈ:

ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍ ॥੧॥ ਰਹਾਉ ॥
*(ਸੂਹੀ ਮ: ੧, ਪੰਨਾ ੭੨੯)*

ਗੁਰੂ ਜੀ ਦਾ ਹੋਰਥੇ ਫ਼ੁਰਮਾਨ ਹੈ:

ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥
ਓਇ (ਕਚੇ, ਸੁਆਰਥੀ ਤੇ ਲੋਭੀ ਕੁਮਿੱਤਰ) ਜੀਵੰਦੇ ਵਿਛੁੜਹਿ,
ਓਇ (ਨਿਹਕਾਮ, ਵਫ਼ਾਦਾਰ ਸੰਤ ਸਜਣ) ਮੁਇਆ ਨ ਜਾਹੀ ਛੋੜਿ ॥੧॥
*(ਸਲੋਕ ਡਖਣੇ ਮ: ੫, ਵਾਰ ਮਾਰੂ, ਪੰਨਾ ੧੧੦੨)*

ਇਨ੍ਹਾਂ ਦੀ ਪੁਸ਼ਟਤਾ ਕਰਦੇ ਹੋਏ ਸ਼ੇਖ਼ ਫਰੀਦ ਜੀ ਫ਼ੁਰਮਾਉਂਦੇ ਹਨ:

ਫਰੀਦਾ ਗਲੀਂ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨ੍ਹਾ ਮਾ ਪਿਰੀ ॥੮੭॥
*(ਸਲੋਕ ਫਰੀਦ ਜੀ, ਪੰਨਾ ੧੩੮੨)*

[ਗੱਲਾਂ ਨਾਲ ਤਾਂ ਵੀਹ ਸੱਜਣ, ਮਿੱਤਰ ਬਣ ਬੈਠਦੇ ਹਨ, ਪਰ ਪ੍ਰੀਖਿਆ ਸਮੇਂ ਇਕ ਵੀ, ਮਿੱਤਰਤਾ ਦੀ ਕਸਵੱਟੀ ਉਤੇ ਪੂਰਾ ਨਹੀਂ ਉਤਰਦਾ। ਸੱਚੇ ਮਿੱਤਰਾਂ ਦੇ ਮਿਲਾਪ ਦੀ

ਚਿੰਤਾ ਵਿਚ ਮਨ ਮਲੀਹ ਦੀ ਅੱਗ ਵਾਂਗ ਧੁੱਖ ਰਿਹਾ ਹੈ।]

ਆਪ ਜੀ ਹੋਰਥੇ ਕੱਚੇ ਤੇ ਪੱਕੇ ਮਿੱਤਰਾਂ ਦਾ ਅੰਤਰਾ ਇਉਂ ਬਿਆਨਦੇ ਹਨ :

ਦਿਲਹੁ ਮੁਹਬਤਿ ਜਿੰਨ, ਸੇਈ ਸਚਿਆ ॥
ਜਿਨ੍ ਮਨਿ ਹੋਰੁ, ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥

*(ਆਸਾ ਫਰੀਦ ਜੀ, ਪੰਨਾ ੪੮੮)*

(੪)

ਗੁਰਮੁਖ (ਸੁਮਿੱਤਰ) ਦੀ ਸੱਚੀ ਤੇ ਸੁਖਦਾਈ ਪ੍ਰੀਤ ਤੇ ਮਨਮੁਖ (ਕੁਮਿੱਤਰ) ਦੀ ਕੱਚੀ, ਸਵਾਰਥੀ ਤੇ ਵਿਖਾਵੇ ਦੀ, ਪ੍ਰੀਤ ਦਾ ਅੰਤਰਾ ਤੇ ਵਧਾ-ਘਟਾਅ ਜਾਣਨਾ ਵੀ ਘਟ ਲਾਹੇਵੰਦਾ ਨਹੀਂ। ਇਸ ਦੀ ਸਪੱਸ਼ਟਤਾ ਵਿਚ ਪਹਿਲਾਂ ਗੁਰਬਾਣੀ ਵਿਚੋਂ ਹੀ ਪ੍ਰਮਾਣ ਲਏ ਜਾਂਦੇ ਹਨ :

(ੳ) ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥
ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ,
ਇਤੁ ਦੋਸਤੀ ਚਲਨਿ ਵਿਕਾਰ ॥੧॥ (੫)

*(ਸਲੋਕ ਮ: ੩, ਵਡਹੰਸ ਕੀ ਵਾਰ, ਪੰਨਾ ੫੮੭)*

(ਅ) ਮਨਮੁਖਾ ਕੇਰੀ ਦੋਸਤੀ, ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨੇ, ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ, ਤਿਤੁ ਦਿਨਿ ਬੋਲਨਿ ਗੰਧੁ ॥੨॥

*(ਮ: ੫, ਰਾਮਕਲੀ ਕੀ ਵਾਰ, ਪੰਨਾ ੯੫੯)*

(ੲ) ਮਨਮੁਖ ਸਉ ਕਰਿ ਦੋਸਤੀ, ਸੁਖ ਕਿ ਪੁਛਹਿ ਮਿਤ ॥
ਗੁਰਮੁਖ ਸਉ ਕਰਿ ਦੋਸਤੀ, ਸਤਿਗੁਰ ਸਉ ਲਾਇ ਚਿਤੁ ॥
ਜੰਮਣ ਮਰਣ ਕਾ ਮੂਲੁ ਕਟੀਐ, ਤਾਂ ਸੁਖੁ ਹੋਵੀ ਮਿਤ ॥੬੬॥

*(ਸਲੋਕ ਮ: ੩, ਪੰਨਾ ੧੪੨੧)*

ਇਸੇ ਸੰਬੰਧ ਵਿਚ ਰਾਜਨੀਤੀ ਤੰਤ੍ਰ ਵਿਚ ਸੱਜਣ ਤੇ ਦੁਰਜਨ ਦੀ ਪ੍ਰੀਤ ਦੇ ਭੇਦ ਨੂੰ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ। ਲਿਖਿਆ ਹੈ :

ਕੱਚਾ ਮਿਟੀ ਦਾ ਘੜਾ, ਤਿਉਂ ਦੁਰਜਨ ਦੀ ਪ੍ਰੀਤ।
ਟੁਟਦਿਆਂ ਚਿਰ ਨ ਲਗੇ, ਜੁੜੇ ਕਿਸੇ ਨ ਰੀਤ।
ਸੋਨੇ ਦਾ ਪੱਕਾ ਘੜਾ, ਤਿਉਂ ਸੱਜਣ ਦਾ ਸੰਗ।
ਕਦੇ ਨਹੀਂ ਜੋ ਟੁਟਦਾ, ਚੜ੍ਹੇ ਸਵਾਇਆ ਰੰਗ।

ਤਥਾ— ਥੋੜਾ ਥੋੜਾ ਆਇ ਜਿਉਂ, ਗੰਨੇ ਦਾ ਰਸ ਮੀਤ।
ਤਿਉਂ ਸਜਨ ਦੀ ਮਿਤ੍ਰਤਾ, ਦੁਰਜਨ ਉਲਟੀ ਰੀਤ।

ਤਥਾ— ਪਹਿਲੇ ਵਧੇ, ਘਟੇ ਫਿਰ ਨਿੱਤ।
ਦੁਸਟ ਮਿਤ੍ਰਤਾ, ਰੱਖੋ ਚਿੱਤ।
ਪਹਿਲੈ ਥੋੜੀ, ਵਧੇ ਫਿਰ ਨਿੱਤ।

ਸੱਜਨ ਦੀ ਮੈਤ੍ਰੀ, ਹੇ ਮਿੱਤ !
ਸੱਜਣ ਦੁਰਜਨ ਮੈਤ੍ਰੀ ਐਸੀ।
ਉਦੇ ਅਸਤ, ਰਵਿ[1] ਛਾਇਆ ਜੈਸੀ।

[ਸੱਜਣ ਦੀ ਮਿੱਤਰਤਾ ਤਰਕਾਲਾਂ ਦਾ ਪਰਛਾਵਾਂ ਹੈ ਜੋ ਉਮਰ ਦੇ ਢਲਦੇ ਸੂਰਜ ਨਾਲ ਵਧਦਾ ਜਾਂਦਾ ਹੈ, ਪਰੰਤੂ ਖੋਟੇ ਪੁਰਸ਼ ਦੀ ਮਿੱਤਰਤਾ ਇਸ ਦੇ ਉਲਟ ਚੜ੍ਹਦੇ ਸੂਰਜ ਦੇ ਘਟਦੇ ਪਰਛਾਵੇਂ ਸਮਾਨ ਹੈ।]

ਇਸੇ ਸੰਬੰਧ ਵਿਚ ਇਕ ਵੀਚਾਰਵਾਨ ਨੇ ਬੜੇ ਸੁੰਦਰ ਢੰਗ ਨਾਲ ਸੁਘੜ ਤੇ ਅ-ਸੁਘੜ ਦੀ ਪ੍ਰੀਤ ਦੇ ਅੰਤਰ ਨੂੰ ਸਮਝਾਇਆ ਹੈ। ਖੋਟੇ ਪੁਰਸ਼ ਦੀ ਪ੍ਰੀਤ ਐਸੀ ਹੈ ਜਿਵੇਂ ਇਕ ਗਲਿਆ ਹੋਇਆ ਪੁਰਾਣਾ ਬਸਤਰ। ਕਿਤਨਾ ਜਤਨ ਤੇ ਸੰਭਾਲ ਨਾਲ ਵਰਤੋ ਉਹ ਫੇਰ ਵੀ ਫਟਦਾ ਹੀ ਜਾਵੇਗਾ। ਪਰੰਤੂ, ਇਸ ਦੇ ਉਲਟ ਸੁਘੜ ਸੱਜਣ ਦੀ ਪ੍ਰੀਤ ਇਸ ਤਰ੍ਹਾਂ ਹੈ ਜਿਵੇਂ ਕਿ ਇਕ ਰੇਸ਼ਮ ਦਾ ਲੱਛਾ। ਜਿਵੇਂ ਜਿਵੇਂ ਇਸ ਲੱਛੇ ਦੀਆਂ ਤੰਦਾਂ ਨੂੰ ਇਕ ਦੂਜੇ ਤੋਂ ਵੱਖ ਕਰਨ ਦਾ ਜਤਨ ਕੀਤਾ ਜਾਵੇਗਾ, ਉਤਨੇ ਹੀ ਇਸ ਦੇ ਤੰਦ ਆਪਸ ਵਿਚਦੀ ਉਲਝਦੇ ਜਾਣਗੇ। ਲਿਖਿਆ ਹੈ :

ਦੁਰਜਨ ਪ੍ਰੀਤ, ਜੀਰਨ ਬਸਨ, ਜਤਨ ਕਰਤ ਫੱਟ ਜਾਤ।
ਸੁਘੜਨ ਪ੍ਰੀਤ, ਰੇਸ਼ਮ ਲੱਛਾ, ਸੁਲਝਾਵਤ, ਉਲਝਾਤ।

(੫)

ਉਪਰੋਕਤ, ਪ੍ਰਮਾਣਾਂ-ਭਰਪੂਰ ਉੱਲੇਖ ਤੋਂ ਭਲੀ-ਭਾਂਤ ਸਿਧ ਹੁੰਦਾ ਹੈ ਕਿ ਮਿੱਤਰ-ਕਲਾ ਨੂੰ ਜਾਣਨ ਵਾਲਿਆਂ ਪਰਬੀਨ ਵੀਚਾਰਵਾਨਾਂ ਨੇ ਸਫਲ ਮਿੱਤਰਤਾ ਨੂੰ ਸਹਿਜ-ਸੁਭਾ ਤੇ ਧੀਰਜ ਦੀ ਉਪਜ ਕਿਹਾ ਹੈ। ਕਈ ਵੇਰ ਆਦਰਸ਼ਕ ਮਿੱਤਰਤਾ, ਪਹਿਲੀ ਝਾਕੀ ਨਾਲ ਵੀ ਪੈਦਾ ਹੋ ਜਾਂਦੀ ਹੈ; ਪਰੰਤੂ, ਆਮ ਕਰਕੇ ਇਸ ਤਰ੍ਹਾਂ ਹਵਾ ਦੇ ਬੁੱਲੇ ਨਾਲ ਆਈ ਮਿੱਤਰਤਾ, ਹਵਾ ਦੇ ਬੁੱਲੇ ਨਾਲ ਹੀ ਚਲੀ ਜਾਂਦੀ ਹੈ।

ਜਿਸ ਨੂੰ ਮਿੱਤਰ, ਨਵੇਂ ਮਿੱਤਰ ਬਣਾਉਣ ਦੀ ਜਾਚ ਨਹੀਂ ਆਈ ਉਸ ਨੂੰ ਜੀਵਨ ਬਤੀਤ ਕਰਨ ਦਾ ਵੱਲ ਨਹੀਂ ਆਇਆ। ਜਿਵੇਂ ਆਦਮੀ ਸੰਗਤ ਤੋਂ ਪਛਾਣਿਆ ਜਾਂਦਾ ਹੈ, ਤਿਵੇਂ ਇਸ ਤੋਂ ਕਿਤੇ ਵਧ, ਉਹ ਆਪਣੇ ਮਿੱਤਰਾਂ ਦੇ ਸੁਭਾ ਤੇ ਚਲਣ ਤੋਂ ਪਰਖਿਆ ਜਾਂਦਾ ਹੈ। ਮਿੱਤਰ-ਚੋਣ ਵੇਲੇ ਇਸ ਸਚਾਈ ਨੂੰ ਸਾਹਮਣੇ ਰਖਣਾ ਵੀ ਘਟ ਜ਼ਰੂਰੀ ਨਹੀਂ ਕਿ ਮੂਰਖ ਮਿੱਤਰ ਨਾਲੋਂ ਸਿਆਣਾ ਵੈਰੀ ਚੰਗਾ ਹੁੰਦਾ ਹੈ।[2]

ਮਿੱਤਰਤਾ ਦਾ ਨਾਤਾ ਜਿਥੇ ਇਤਨਾ ਉੱਚਾ ਤੇ ਸਫਲ ਜੀਵਨ-ਜਾਚ ਲਈ ਜ਼ਰੂਰੀ ਹੈ, ਓਥੇ ਇਹ ਆਪਣੀ ਜ਼ਾਤ ਵਿਚ ਅਤੀ ਨਾਜ਼ਕ (delicate) ਵੀ ਹੈ। ਇਸ ਲਈ, ਇਸ ਦੀ ਇਕ ਸੂਹਲ ਬੂਟੇ ਵਾਂਗ, ਸੁਆਰਥ ਤੇ ਵਿਵਹਾਰਕ ਦ੍ਰਿਸ਼ਟੀਕੋਣ ਦੇ ਸੂਤਕ ਪਾਤਕ ਤੋਂ, ਸੰਭਾਲ ਕਰਨ ਦੀ ਲੋੜ ਹੈ। 'ਟੁੱਟੀ ਯਾਰੀ', ਦਾ ਇਲਾਜ ਔਖਾ ਹੈ, ਅਤੇ ਇਸ ਲੋਕ-ਬੋਲੀ

---

1. ਸੂਰਜ।
2. ਦਾਨਾ ਦੁਸ਼ਮਨ ਬਿਹ, ਅਜ਼ ਦੋਸਤਿ ਨਾਦਾਂ।

ਦੀ, "ਟੁੱਟੀ ਯਾਰੀ ਦਾ ਕੀ ਲਾਜ (ਇਲਾਜ) ਬਣਾਈਏ, ਗੱਸਾ ਹੋਵੇ ਗੰਢ ਪਾ ਲਈਏ" ਵਿਚ ਜੁਗਾਂ ਦੀ ਸਚਾਈ ਬੰਦ ਹੈ। ਅੰਗਰੇਜ਼ੀ ਦਾ ਇਹ ਕਥਨ—"Friendship once injured, is injured for ever" (ਇਕ ਵੇਰਾਂ ਜ਼ਖ਼ਮੀ ਹੋਈ ਮਿੱਤਰਤਾ, ਸਦਾ ਵਾਸਤੇ ਫੱਟੜ ਹੋ ਜਾਂਦੀ ਹੈ) ਵੀ ਇਸੇ ਖ਼ਿਆਲ ਦੀ ਪ੍ਰੋੜ੍ਹਤਾ ਕਰਦਾ ਹੈ।

ਅਸਲ ਵਿਚ ਜੋ ਪੁਰਸ਼ ਜਾਂ ਇਸਤ੍ਰੀ ਕੁਮਾਰਗ-ਗਾਮੀ ਹੈ, ਉਸ ਲਈ ਮਿੱਤਰਤਾ ਸ਼ਬਦ ਦਾ 'ਪ੍ਰਯੋਗ' ਕਰਨਾ ਹੀ ਅਯੋਗ ਹੈ। ਸੁਹਿਰਦ ਮਿੱਤਰ ਦੀ ਸਭ ਤੋਂ ਵੱਡੀ, ਅ-ਕਟਵੀਂ ਤੇ ਪੂਰਨ ਪਰਖ ਗੁਰਦੇਵ ਦੇ ਇਸ ਵਾਕ ਵਿਚ ਕੇਂਦਰਤ ਹੈ:

**ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ॥੨॥ (੯)**

*(ਮ: ੫, ਵਾਰ ਗੂਜਰੀ, ਪੰਨਾ ੫੨੦)*

ਦੁਰਮਤਿ ਦਾ ਪ੍ਰਹਾਰ ਕਰਨ ਵਾਲੇ ਅਜਿਹੇ ਮਿੱਤਰ ਤਾਂ ਰੱਬ-ਰੂਪ ਹਨ; ਪਰੰਤੂ, ਹੈਨ ਕਿਤੇ ਟਾਵੇਂ ਟਾਵੇਂ। ਜੇ ਸੰਸਾਰ ਵਿਚ ਕੇਵਲ ਦਰਸ਼ਨ ਮਾਤਰ (ਮਾਤ੍ਰ) ਨਾਲ ਦੁਰਮਤਿ ਦਾ ਵਿਨਾਸ਼ ਕਰਨ ਵਾਲੇ ਮਿੱਤਰਾਂ ਦੀ ਭਰਮਾਰ ਹੋ ਜਾਵੇ, ਤਾਂ ਫੇਰ ਘਾਟਾ ਕਾਹਦਾ? ਇਹ ਵਿੱਖ-ਸੰਸਾਰ 'ਸੁਰਗ' ਬਣ ਜਾਵੇ ਅਤੇ ਮੁੱਕ ਜਾਣ ਬਖੇੜੇ ਲੱਬ, ਲੋਭ, ਲਾਲਚ ਅਤੇ 'ਮੈਂ ਮੈਂ, ਤੂੰ ਤੂੰ' ਦੇ। ਫੇਰ ਸਤਿ ਹੋ ਜਾਵੇ ਇਕ ਮਹਾਂਪੁਰਸ਼ ਦਾ ਇਹ ਅਨਮੋਲ ਬਚਨ—"There is nothing final between friends." [ਮਿੱਤਰਾਂ ਵਿਚ ਕੋਈ ਦੁਜੈਗੀ (ਵਿਤਕਰੇ ਵਾਲੀ ਗੱਲ) ਨਹੀਂ ਹੁੰਦੀ। ਉਹ ਅਭੇਦ ਵਰਤਦੇ ਹਨ।]

ਅੰਤ ਵਿਚ ਪਾਠਕਾਂ ਦੇ ਵੀਚਾਰ ਤੇ ਲਾਭ ਹਿਤ ਅਜਿਹੇ ਉਚੇ ਸੁਚੇ ਤੇ ਆਦਰਸ਼ਕ ਮਿੱਤਰਾਂ ਦੇ ਕੁਝ ਕੁ ਹੋਰ ਗੁਣ ਤੇ ਲੱਛਣ, ਅਤੇ ਪ੍ਰਾਪਤੀ ਦੀ ਜੁਗਤੀ ਦਿੱਤੀ ਜਾਂਦੀ ਹੈ, ਜਿਨ੍ਹਾਂ ਦੀ 'ਚਾਹ' ਤੇ ਮਿਲਾਪ ਵਿਚ ਅਨੰਦਮਈ ਜੀਵਨ ਦਾ ਭੇਦ ਲੁੱਕਿਆ ਪਿਆ ਹੈ:

੧. ਨਿਸ਼ਕਾਮਤਾ ਅਸਲ ਮਿੱਤਰਤਾ ਦਾ ਸਭ ਤੋਂ ਵੱਡਾ ਚਿੰਨ੍ਹ ਹੈ। ਮਿੱਤਰ, ਮਿੱਤਰ ਦੀ ਲੋੜ ਨੂੰ ਆਪਣੇ ਆਪ ਅਨੁਭਵ ਕਰੇ, ਅਤੇ ਉਸ ਦੇ ਕਹਿਣ ਤੋਂ ਪਹਿਲਾਂ ਹੀ ਉਸ ਦੀ ਸਹਾਇਤਾ ਲਈ ਪੁੱਜ ਜਾਵੇ।

੨. ਮਿੱਤਰ ਇਕ ਦੂਜੇ ਦੀ ਪਰਸੰਸਾ ਕਰਨ; ਪਰੰਤੂ, ਇਸ ਤੋਂ ਕਿਤੇ ਵੱਧ ਇਕ ਦੂਜੇ ਨੂੰ ਪਿਆਰ।

੩. ਮਿੱਤਰਤਾ ਦੇ ਖਲਵਾੜੇ ਨੂੰ ਚੁਗਲ-ਚੰਗਿਆੜੀ ਤੋਂ ਬਚਾਅ ਕੇ ਰੱਖੋ। ਕਿਸੇ ਨਿੰਦਕ ਨੂੰ ਇਤਨਾ ਉੱਤਰ ਹੀ ਕਾਫ਼ੀ ਹੈ ਕਿ ਜਿਸ ਦੀ ਉਹ ਨਿੰਦਿਆ ਕਰਦਾ ਹੈ, ਉਹ ਤੁਹਾਡਾ ਮਿੱਤਰ ਹੈ।

੪. ਮਿੱਤਰਤਾ ਵਿਚ 'ਜੇ' ਤੇ 'ਤਾਂ' ਦੀ ਲੋੜ ਨਹੀਂ, 'ਇਕ ਵੇਰਾਂ ਮਿੱਤਰ ਸਦਾ ਲਈ ਮਿੱਤਰ'। ਮਿੱਤਰਤਾ ਹਾਣ-ਲਾਭ ਤੇ ਸੌਦੇ-ਬਾਜ਼ੀ ਦਾ ਹੱਟ ਨਹੀਂ।

੫. ਦੁਨੀਆ ਮਿੱਤਰਤਾ ਦੀ ਹਾਸਦ (ਈਰਖਾਲੂ) ਹੁੰਦੀ ਹੈ, ਸੁਚੇਤ ਰਹੋ।

੬. ਮਿੱਤਰਤਾ ਵਿਚ ਵੱਡੀਆਂ ਭੁੱਲਾਂ ਤਾਂ ਖਿਮਾ ਹੋ ਜਾਂਦੀਆਂ ਹਨ, ਪਰੰਤੂ, ਨਿੱਕੀਆਂ

ਨਿੱਕੀਆਂ ਬੇਵਫ਼ਾਈਆਂ ਨਹੀਂ ਬਖ਼ਸ਼ੀਆਂ ਜਾ ਸਕਦੀਆਂ।

੭. ਪਰਤੀਤ ਤੇ ਪ੍ਰਤੱਗਿਆ ਮਿੱਤਰਤਾ ਦੇ ਮੁੱਖ ਥੰਮ੍ਹ ਹਨ।

੮. ਉਹ ਮਿੱਤਰ ਨਿਕੰਮੇ ਹਨ ਜੋ ਪੜਦੇ ਵਿਚ, ਮਿੱਤਰਾਂ ਨੂੰ, ਉਨ੍ਹਾਂ ਦੇ ਔਗੁਣਾਂ ਬਾਰੇ ਕੋਸਣ ਦਾ ਹੱਕ ਖੁਲ੍ਹਿਆਂ ਤੌਰ ਤੇ ਨਹੀਂ ਵਰਤਦੇ।

੯. ਜੋ ਲੋਕ ਮਿੱਤਰਤਾ ਦੇ ਜੋਸ਼ ਵਿਚ ਉਨ੍ਹਾਂ ਲਈ ਮੰਦੇ ਕੰਮ ਕਰਨ ਲਈ ਤੱਤਪਰ ਹੋ ਜਾਂਦੇ ਹਨ, ਉਹ ਮਿੱਤਰਤਾ ਦੀ ਸੁਨਹਿਰੀ ਤਾਰ ਨੂੰ ਆਪਣੀ ਹੱਥੀਂ ਆਪ ਅੱਗ ਲਾ ਰਹੇ ਹੁੰਦੇ ਹਨ।

੧੦. ਬਹੁਤੇ ਸੰਸਾਰੀ ਲੋਕਾਂ ਦੀ ਮਿੱਤਰਤਾ ਇਸ ਤਰ੍ਹਾਂ ਵਿਖਾਵੇ ਦੀ ਮਿੱਤਰਤਾ ਹੈ, ਜਿਵੇਂ ਕਿਸੇ ਵੇਸਵਾ ਦੇ ਅਥਰੂ, ਨੀਤੀਵਾਨ ਦਾ ਵਚਨ ਜਾਂ ਝੂਠੇ ਦੇਸ਼-ਭਗਤ ਦਾ ਉਤਸ਼ਾਹ; ਸਭ ਛਲ ਹੀ ਛਲ।

੧੧. ਮਿੱਤਰਤਾ ਦੇ ਨਿਭਾਅ ਦਾ ਨਿਰਭਰ ਕੇਵਲ ਗੁਣਾਂ ਉੱਤੇ ਹੈ। ਦੁਨੀਆ ਦੀਆਂ ਬਖ਼ਸ਼ਸ਼ਾਂ ਜਾਂ ਸਾਂਝੇ ਭੇਤ, ਕਿਸੇ ਮਲੀਨ ਹਿਰਦੇ ਨੂੰ ਕਦੇ ਆਪਣੇ ਨਾਲ ਨਹੀਂ ਜੋੜ ਸਕੇ। ਉਸ ਨੇ ਕਿਸੇ ਦਾ ਮਿੱਤਰ ਕੀ ਬਣਨਾ ਹੈ, ਜੋ ਆਪਣੇ ਆਪ ਦਾ ਵੀ ਮਿੱਤਰ ਨਹੀਂ ਬਣ ਸਕਦਾ।

੧੨. ਜਦ ਮਿੱਤਰ, ਮਿੱਤਰ ਨੂੰ ਆਖੇ, "ਉੱਠ ਖੜਾ ਹੋ" ਤਾਂ ਇਹ ਪੁੱਛਣਾ ਵੀ ਉਚਿੱਤ ਨਹੀਂ, ਕਿ "ਕਿਥੇ ਚੱਲੋਗੇ ?" ਕਿਉਂ ਜੁ, ਮਿੱਤਰ, ਮਿੱਤਰ ਨੂੰ ਸਦਾ ਸ਼ੁੱਭ ਪਾਸੇ ਹੀ ਲਿਜਾਵੇਗਾ।

੧੩. ਮਿੱਤਰਤਾਈ ਵਿਖੇ ਦੰਭ (ਵਿਖਾਵਾ) ਨਾ ਕਰੋ।

੧੪. ਸਫਲ ਮਿੱਤਰਤਾ ਲਈ ਗੋਸਾਈਂ ਤੁਲਸੀ ਜੀ ਦੇ ਇਹ ਵਚਨ ਵੀ ਚੇਤੇ ਰੱਖਣ ਯੋਗ ਹਨ :

**ਆਸਾ, ਇਸ਼ਟ, ਉਪਾਸਨਾ, ਖਾਣ, ਪਾਨ, ਪਹਿਰਾਣ।**
**ਤੁਲਸੀ ਜਾਂ ਮੈਂ ਖੱਟ ਮਿਲਹਿ, ਸੋਈ ਮਿਲਿਆ ਜਾਣ।**

੧੫. ਕਿਸੇ ਨੇ ਚੰਪਾ ਦੇ ਫੁਲ ਨੂੰ ਤਾਅਨਾ ਦਿੱਤਾ ਕਿ ਉਸ ਵਿਚ ਸਭ ਗੁਣ ਹਨ; ਪਰੰਤੂ, ਕੀ ਕਾਰਨ ਹੈ ਕਿ ਫੁੱਲਾਂ ਦਾ ਸ਼ੈਦਾਈ, ਭੌਰ, ਉਸ ਦੇ ਪਾਸ ਆ ਕੇ ਨਹੀਂ ਬੈਠਦਾ। ਇਹ ਪ੍ਰਸ਼ਨੋਤਰੀ ਵੀ ਮਿੱਤਰਤਾ ਪਰਮਤਾਈ ਨੂੰ ਸਮਝਣ ਤੇ ਨਿਭਾਉਣ ਲਈ ਘੱਟ ਜ਼ਰੂਰੀ ਨਹੀਂ। ਸੋ ਵਾਚੋ :

ਪ੍ਰਸ਼ਨ : **ਚੰਪਾ ! ਤੁਝ ਮੈਂ ਤੀਨ ਗੁਣ, ਰੂਪ, ਰੰਗ ਅਰ ਬਾਸ।**
**(ਪਰ) ਯੇਹ ਔਗਣ ਹੈ ਤੁਝ ਵਿਖੇ, ਜੁ ਭੰਵਰ ਨਾ ਬੈਠੇ ਪਾਸ।**

ਉੱਤਰ : **ਸਾਜਨ ! ਮੁਝ ਮੈਂ ਤੀਨ ਗੁਣ, ਰੂਪ, ਰੰਗ ਅਰ ਬਾਸ।**
**ਠੌਰ ਠੌਰ ਕੇ ਮੀਤ ਕੋ, ਕੌਣ ਬਿਠਾਵੇ ਪਾਸ ?**

ਭਾਵ—ਜਣੇ ਖਣੇ ਦਾ ਮਿੱਤਰ, ਕਿਸੇ ਦਾ ਵੀ ਮਿੱਤਰ ਨਹੀਂ ਹੁੰਦਾ,[1] (Friend of everybody, is friend of none.)। ਮਿੱਤਰਤਾ ਦੇ ਉਚ ਅੰਗਾਂ ਤੇ ਆਸ਼ਿਆਂ ਦਾ ਪਾਲਣ ਕਰਨਾ ਇਤਨਾ ਮੁਹਾਲ ਹੈ ਕਿ ਜੀਵਨ ਵਿਚ ਗਿਣੇ ਮਿਥੇ ਚੋਣਵੇਂ ਮਿੱਤਰਾਂ ਨਾਲ ਹੀ ਪੂਰੇ ਉਤਰ ਸਕਣਾ ਸੰਭਵ ਹੈ; ਹਰੇਕ ਤੇ ਬਹੁਤਿਆਂ ਨਾਲ ਨਹੀਂ।

ਕਿਤਨੇ ਸੁਭਾਗੇ ਹਨ ਉਹ, ਜਿਨ੍ਹਾਂ ਨੂੰ ਜੀਵਨ ਵਿਚ ਇਕ ਵੀ ਅਜਿਹਾ ਪ੍ਰਿਜ ਆਦਰਸ਼ਕ ਮਿੱਤਰ ਪ੍ਰਾਪਤ ਹੈ। ਭਾਈ ਨੰਦ ਲਾਲ ਜੀ ਦੇ ਪਿਛੇ ਦੱਸੇ ਗਏ ਕਥਨ ਅਨੁਸਾਰ, ਉਹ ਠੀਕ ਹੀ ਇਸ ਸੰਸਾਰ ਵਿਚ ਪਾਤਸ਼ਾਹ ਹਨ:

ਬਾਦਸ਼ਾਹ ਹਸਤ ਦਰੀਂ ਦਹਰ ਕਿ ਯਾਰੇ ਦਾਰਦ। *(ਗ਼ਜ਼ਲ ੨੯)*

---

1. ਵਿਦਿਆਰਥੀ-ਜੀਵਨ ਵਿੱਚ, ਪੜ੍ਹਦਿਆਂ ਬਣੇ 'ਭੌਰੇ-ਮਿੱਤਰ' ਪੜ੍ਹਾਈ ਮੁਕਦਿਆਂ ਹੀ ਜੀਵਨ-ਪੰਧਿਆਂ ਦੇ ਹਜੂਮ ਵਿੱਚ ਇਧਰ-ਓਧਰ ਇਉਂ ਖਿੰਡ ਪੁੰਡ ਜਾਂਦੇ ਹਨ ਜਿਉਂ ਬਾਲੀ ਦੇ ਬੇਰ। ਸੋ, ਜੀਵਨ-ਭਰ ਨਿਰਬਾਹ ਕਰਨ ਵਾਲੇ ਸੁਮਿੱਤਰਾਂ ਦੀ ਚੋਣ ਤੇ ਪਛਾਣ ਜ਼ਰੂਰੀ ਹੈ।
   ਸ਼ਾਇਦ ਇਸ ਸ਼ੇਅਰ ਦੀ ਰਮਜ਼ ਕੁੱਝ ਚੇਤੰਨ ਕਰ ਸਕੇ:
   ਲਿਬਾਸਿ ਖ਼ਿਜ਼ਰ ਮੇਂ ਯਾਂ ਸੈਂਕੜੋਂ ਰਾਹਜ਼ਨ ਭੀ ਫਿਰਤੇਂ ਹੈਂ,
   ਅਗਰ ਦੁਨੀਆ ਮੇਂ ਰਹਿਨਾ ਹੈ, ਤੋ ਕੁਛ ਪਹਿਚਾਨ ਪੈਦਾ ਕਰ।

# ਧਰਮ-ਧੜਾ

ਪ੍ਰਭੂ ਨੇ ਉਤਪਤੀ ਕਾਲ ਤੋਂ ਹੀ ਮਨੁੱਖ ਦੀ ਬਣਤਰ ਵਿਚ ਇੱਕ ਅਜਿਹੀ ਆਪਾ-ਵਿਰੋਧੀ ਰੁਚੀ ਪਾ ਦਿੱਤੀ ਹੈ, ਜਿਸ ਦੇ ਅਧੀਨ, ਜਿਥੇ ਇਹ ਭਾਈਚਾਰੇ ਵਿਚ ਰਹਿਣਾ ਪਸੰਦ ਕਰਦਾ ਹੈ, ਉਥੇ ਨਾਲ ਹੀ, ਹਉਮੈ-ਆਸਰਤ ਹੋ, ਆਪਣੇ ਆਪ ਨੂੰ ਦੂਜਿਆਂ ਤੋਂ ਵਿਸ਼ੇਸ਼, ਵਖਰਾ ਤੇ ਉਚੇਰਾ ਵੀ ਸਮਝਦਾ ਹੈ। 'ਹਮ ਚੂ ਮਨ, ਦੀਗਰੇ ਨੇਸਤ' (ਮੇਰੇ ਵਰਗਾ ਦੂਜਾ ਹੋਰ ਕੋਈ ਨਹੀਂ) ਦਾ ਫ਼ਾਰਸੀ ਮੁਹਾਵਰਾ ਇਸ ਹਕੀਕਤ ਨੂੰ ਖ਼ੂਬ ਸਪੱਸ਼ਟ ਕਰਦਾ ਹੈ।

ਇਸ ਦਾ ਵਿਅਕਤੀਗਤ ਤੌਰ ਉਤੇ ਇਹ ਵਖਰਾ-ਪਨ, ਇਸ ਦੇ ਭਾਈਚਾਰਕ-ਜੰਤੂ ਹੋਣ ਦੇ ਨਾਤੇ, ਇਕੋ ਤਰ੍ਹਾਂ ਦੀਆਂ ਰੁੱਚੀਆਂ, ਲਾਭਾਂ ਅਤੇ ਧਾਰਮਕ, ਸਮਾਜਕ ਤੇ ਰਾਜਸੀ ਭਾਵਨਾਵਾਂ ਦੇ ਅਧੀਨ ਇਕ ਵਖਰੇ ਟੋਲੇ, ਪਾਰਟੀ ਜਾਂ ਧੜੇ ਦਾ ਰੂਪ ਵੀ ਧਾਰਨ ਕਰ ਲੈਂਦਾ ਹੈ।

ਮਨੁੱਖ ਦੇ ਆਪਣੇ ਸਾਥੀਆਂ ਨਾਲ ਵਿਅਕਤੀਗਤ ਜਾਂ ਧੜੇ[1] ਦੇ ਤੌਰ ਤੇ ਪੈਦਾ ਹੋਏ ਮਤ-ਭੇਦ ਕਦੀ ਤਾਂ ਸਚਾਈ, ਪਰ-ਸੁਆਰਥ, ਨੇਕੀ ਤੇ ਈਮਾਨਦਾਰੀ ਉਤੇ ਆਧਾਰਤ ਹੁੰਦੇ ਹਨ; ਪਰੰਤੂ, ਕਦੀ ਲੋਭ, ਸੁਆਰਥ, ਤੁਅੱਸਬ, ਫ਼ਿਰਕਾ-ਪ੍ਰਸਤੀ ਤੇ ਹਉਮੈ ਉੱਤੇ। ਪਹਿਲੀ ਪ੍ਰਕਾਰ ਦਾ ਭੇਦ-ਭਾਉ ਜਾਂ ਪਾਰਟੀ-ਭਾਵ ਰੱਖਣਾ, ਨਿਰਮਲ ਸਿਆਣਪ, ਨਿਰਭੈਤਾ ਤੇ ਉੱਚੀਆਂ ਅਤੇ ਮਾਨਵੀ ਕੀਮਤਾਂ ਦਾ ਸੂਚਕ ਹੈ; ਪਰੰਤੂ, ਦੂਜੀ ਪ੍ਰਕਾਰ ਦਾ, ਸੁਆਰਥ, ਹੱਠ, ਤੁਅੱਸਬ ਤੇ ਮੂਰਖਤਾ ਦਾ ਲਖਾਇਕ ਹੈ। ਪਹਿਲਾ, ਮਨੁੱਖ ਨੂੰ ਸਿਆਣਾ ਤੇ ਪ੍ਰਗਤੀਸ਼ੀਲ ਬਣਾਂਦਾ ਹੈ, ਜਦ ਕਿ ਦੂਜਾ ਨੀਵੀਂ ਪੱਧਰ ਦੀ ਫੁੱਟ ਨਾਲ ਨਿਤਾਣਾ ਕਰ ਕੇ ਅਧੋ-ਗਤੀ ਦੀ ਖੱਡ ਵਿਚ ਵਗਾਹ ਮਾਰਦਾ ਹੈ।

ਇਤਿਹਾਸ ਸਾਖੀ ਹੈ ਕਿ ਮਨੁੱਖਤਾ ਲਈ ਦਰਦ-ਮੰਦ ਦਿਲ ਰੱਖਣ ਵਾਲਿਆਂ ਮਹਾਂਪੁਰਖਾਂ ਦਾ ਸਦਾ ਤੋਂ ਹੀ ਇਹ ਜਤਨ ਰਿਹਾ ਹੈ ਕਿ ਸੁਖ ਸ਼ਾਂਤੀ ਤੇ ਸਫ਼ਲ ਜੀਵਨ ਲਈ ਸਾਰੇ ਲੋਕ 'ਰੱਬੀ ਗੁਣਾਂ' ਦੇ ਧਾਰਨੀ ਹੋ ਕੇ, 'ਸੌ ਸਿਆਣਿਆਂ ਇਕੋ ਮੱਤ' ਦੇ ਪਰਸਿੱਧ ਅਖਾਣ ਅਨੁਸਾਰ, ਇੱਕੋ ਹਰੀ-ਧੜੇ ਵਿਚ ਪਰੋਤੇ ਜਾਣ; 'ਏਕੁ ਪਿਤਾ ਏਕਸ ਕੇ ਹਮ ਬਾਰਿਕ'.....ਦਾ ਕਲਿਆਣਕਾਰੀ ਸਿਧਾਂਤ ਅਪਣਾਅ ਲੈਣ ਅਤੇ ਜੀਵਨ ਦੀਆਂ ਸਮੱਸਿਆਵਾਂ ਦੇ ਸਫਲ ਹਲ ਲਈ ਸੁਆਰਥਾਂ ਤੋਂ ਉਤਾਂਹ ਉਠ ਕੇ, ਇੱਕੋ ਵੀਚਾਰਧਾਰਾ ਦੇ ਧਾਰਨੀ ਹੋ ਜਾਣ। ਹਾਂ, ਜੇ ਪੂਰਨ ਤੌਰ ਤੇ ਅਜਿਹਾ ਹੋਣਾ ਸੰਭਵ ਨਾ ਵੀ ਹੋਵੇ, ਤਾਂ ਵੀ, ਘੱਟ ਤੋਂ ਘੱਟ ਉਹ ਆਪਸ ਵਿਚ ਦੀ ਈਮਾਨਦਾਰਾਨਾ ਮਤ-ਭੇਦ ਰੱਖਣ; ਧੜੇ, ਹੱਠ, ਹਉਮੈ, ਤੇ ਨਿੱਜੀ ਲਾਭਾਂ ਤੋਂ ਉਤਾਂਹ ਉਠ ਕੇ ਦੂਜਿਆਂ ਦੇ ਦ੍ਰਿਸ਼ਟੀਕੋਣ ਨੂੰ ਸਮਝਣ,

1. ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ॥ *(ਮਹਲਾ ੧, ਪੰਨਾ ੧੪੫)*

ਵੀਚਾਰਨ, ਸਤਿਕਾਰਨ ਤੇ ਸਹਾਰਨ।

ਉਪਕਾਰੀ ਵਿਅਕਤੀਆਂ ਦੀ ਸਦਾ ਹੀ ਇਹ ਰੀਝ ਰਹੀ ਹੈ ਕਿ ਉਹਨਾਂ ਦਾ ਰੱਬੀ ਅਤੇ ਲੋਕ-ਹਿੱਤਾਂ ਦਾ ਪ੍ਰਤੀਕ, ਧਰਮ-ਧੜਾ ਇਤਨਾ ਬਲਵਾਨ ਤੇ ਭਾਰੂ ਹੋ ਜਾਏ ਕਿ ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਦਵੈਖ ਆਦਿ ਵਿਕਾਰਾਂ ਦੇ ਛਹੇ ਚੜ੍ਹੇ ਮਨਮੁਖਾਂ ਦੇ ਧੜੇ ਨੂੰ ਪਛਾੜ ਕੇ, ਇੰਨਾ ਨਿਰਬਲ ਕਰ ਦੇਵੇ ਕਿ ਇਹ, ਉਹਨਾਂ ਦੇ ਦੱਸੇ ਗਾਡੀ-ਰਾਹ ਉਤੇ ਤੁਰਨ ਵਾਲਿਆਂ ਨੂੰ ਔਝੜ ਨਾ ਪਾ ਸਕੇ।

ਇਤਿਹਾਸ ਇਹ ਵੀ ਦਸਦਾ ਹੈ ਕਿ ਭਾਵੇਂ ਇਸ ਤਿੰਨ-ਗੁਣੀ ਸੰਸਾਰ ਵਿਚ, ਕਈ ਵੇਰ, ਅਸੁਰੀ ਸ਼ਕਤੀਆਂ ਦੇ ਵਕਤੀ ਜੋਸ਼ ਨੇ ਧਰਮ-ਧੜੇ ਉਤੇ ਛਾ ਜਾਣ ਲਈ ਮਨੁੱਖੀ ਕਮਜ਼ੋਰੀਆਂ ਨੂੰ ਅਜਿਹਾ ਉਛਾਲਿਆ ਕਿ ਜਿਸ ਨਾਲ ਇਉਂ ਪ੍ਰਤੀਤ ਹੋਇਆ ਕਿ ਧਰਮ ਤੇ ਧਰਮ-ਧੜੇ ਵਾਲੇ ਗਏ ਕਿ ਗਏ; ਪਰੰਤੂ, ਇਸ ਸੰਗਰਾਮ ਵਿਚ ਜਿੱਤ ਸਦਾ ਧਰਮ-ਧੜੇ ਦੀ ਹੀ ਹੋਈ; ਅਤੇ ਕੂੜ ਸਦਾ ਨਿਖੁੱਟ ਜਾਂਦਾ ਰਿਹਾ ਅਤੇ ਬੋਲ-ਬਾਲਾ ਓੜਕ ਸੱਚ ਦਾ ਹੀ ਹੋਇਆ।

ਧੜੇ-ਬਾਜ਼ੀ, ਭਾਵੇਂ ਆਦਿ ਕਾਲ ਤੋਂ ਹੀ ਕਿਸੇ ਨਾ ਕਿਸੇ ਸ਼ਕਲ ਵਿਚ ਜੀਵਨ ਦੇ ਵੱਖ ਵੱਖ ਖੇਤਰਾਂ ਵਿਚ ਤੁਰੀ ਆਈ ਹੈ; ਪਰੰਤੂ, ਜੋ ਜੋਬਨ ਇਸ ਉਤੇ ਲੋਕ-ਰਾਜੀ ਜੁਗ (ਡੈਮੋਕਰੇਸੀ) ਵਿਚ ਆਇਆ ਹੈ, ਉਹ ਫੈਲਾਉ ਤੇ ਪ੍ਰਫੁਲਤਾ ਪਹਿਲਾਂ ਸ਼ਾਇਦ ਹੀ ਕਦੀ ਇਸ ਨੇ ਮਾਣੇ ਹੋਣ। ਪਰਜਾ-ਤੰਤ੍ਰੀ-ਰਾਜ ਵਾਲੇ, ਇਸ ਦੇਸ਼ (ਭਾਰਤ) ਵਿਚ, ਕਿਹੜਾ ਘਰ, ਕਿਹੜਾ ਅਦਾਰਾ, ਸਮਾਜ ਦਾ ਕਿਹੜਾ ਅੰਗ ਅਤੇ ਧਰਮ ਦਾ ਕਿਹੜਾ ਅਸਥਾਨ ਐਸਾ ਹੈ, ਜਿਥੇ ਗੁਪਤ ਜਾਂ ਪਰਗਟ ਰੂਪ ਵਿਚ ਇਸ ਨੇ ਆਪਣਾ ਮਾਰੂ ਨਾਚ ਨਾ ਨੱਚ ਰਖਿਆ ਹੋਵੇ ?

ਅਸਲ ਵਿਚ ਲੋਕ-ਰਾਜ ਦਾ ਦੂਜਾ ਨਾਂ 'ਧੜਿਆਂ ਦਾ ਰਾਜ' ਹੈ। ਲੋਕ-ਰਾਜ (ਡੈਮੋਕਰੇਸੀ) ਹੁੰਦਾ ਹੈ—ਲੋਕਾਂ ਦਾ ਰਾਜ, ਲੋਕਾਂ ਲਈ ਰਾਜ।[1] ਇਸ ਲਈ, ਜਨਤਾ ਜਿਤਨੀ ਸੁਘੜ, ਸਿਆਣੀ, ਦੂਰਦਰਸ਼ੀ ਅਤੇ ਜ਼ਿੰਮੇਵਾਰ ਹੋਵੇਗੀ ਉਤਨਾ ਹੀ ਇਹ ਰਾਜ ਸੱਚਾ, ਸੁੱਚਾ ਤੇ ਆਦਰਸ਼ਕ ਹੋਵੇਗਾ। ਜਿਤਨੇ ਲੋਕ-ਰਾਜੀ ਧੜਿਆਂ ਦੇ ਮਤਭੇਦ ਸਚਾਈ ਤੇ ਈਮਾਨਦਾਰੀ ਉਤੇ ਆਧਾਰਤ ਹੋਣਗੇ ਉਤਨਾ ਹੀ ਲੋਕ-ਰਾਜ ਜਾਂ ਇਸ ਦੇ ਢੰਗ ਉਤੇ ਚਲਦੀਆਂ ਸੰਸਥਾਵਾਂ ਦੇ ਕੰਮ ਉਸਾਰੂ ਤੇ ਲੋਕ-ਹਿੱਤਾਂ ਅਨੁਕੂਲ ਹੋਣਗੇ। ਅਸਲ ਵਿਚ ਡੈਮੋਕਰੇਸੀ ਤਾਂ ਇਕ ਦੋ-ਧਾਰਾ ਖੰਡਾ ਹੈ, ਜੋ ਮੂਰਖਾਂ, ਸੁਆਰਥੀਆਂ ਤੇ ਆਚਾਰ-ਹੀਣ ਲੋਕਾਂ ਦੇ ਹੱਥ ਆਇਆ ਅਤੀ ਖ਼ਤਰਨਾਕ ਤੇ ਮਾਰੂ ਸਾਬਤ ਹੋ ਸਕਦਾ ਹੈ। ਸ਼ਾਇਦ ਇਹੀ ਕਾਰਨ ਹੈ ਕਿ ਡਾਕਟਰ ਇਕਬਾਲ ਨੇ ਇਸ ਨੂੰ 'ਜਮਹੂਰੀ ਤਮਾਸ਼ਾ' ਕਰ ਕੇ ਬਿਆਨਿਆ ਹੈ ਤੇ ਇਕ-ਪੁਰਖੀ ਰਾਜ ਨੂੰ ਜਲਾਲ-ਭਰਪੂਰ ਰਾਜ-ਢਾਂਚਾ। ਉਸ ਦਾ ਕਥਨ ਹੈ:

**ਜਲਾਲਿ ਪਾਤਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ,**
**ਜੁਦਾ ਹੋ ਦੀਂ ਸਿਆਸਤ ਸੇ, ਤੋ ਰਹਿ ਜਾਤੀ ਹੈ ਚੰਗੇਜ਼ੀ।**

[ਦੀਂ (ਦੀਨ) ਤੋਂ ਭਾਵ ਏਥੇ 'ਧਰਮ' ਤੋਂ ਹੈ, ਮੱਤ, ਫਿਰਕੇ ਜਾਂ ਮਜ਼ਹਬ ਤੋਂ ਨਹੀਂ]

---

1. (Government of the people, by the people and for the people.) People ਸ਼ਬਦ ਨਾਲ ਪਹਿਲਾਂ 'responsible' ਲਾ ਲੈਣਾ ਉਚਿਤ ਹੈ।

ਇਕਬਾਲ ਨੇ, ਇਕ ਹੋਰ ਥਾਂ, ਕੌਮੀਅਤ (Nationalism) ਨੂੰ, ਜੋ ਕੌਮੀ ਪੱਧਰ ਉਤੇ ਇੱਕ ਵੱਡੇ ਧੜੇ ਦਾ ਹੀ ਰੂਪ ਹੈ, ਮਜ਼ਹਬ (ਧਰਮ) ਦੇ ਟਾਕਰੇ ਵਿਚ ਨਿੰਦਦਿਆਂ, ਬੜਾ ਖ਼ੂਬਸੂਰਤ ਫ਼ੁਰਮਾਇਆ ਹੈ:

**ਇਨ ਤਾਜ਼ਾ ਖ਼ੁਦਾਓਂ ਮੇਂ, ਬੜਾ ਸਭ ਸੇ ਵਤਨ ਹੈ।**
**ਜੋ ਪੈਰਹਨ ਇਸਕਾ ਹੈ, ਵੁਹ ਮਜ਼ਹਬ ਕਾ ਕਫ਼ਨ ਹੈ।**

ਲੋਕ-ਰਾਜੀ ਧੜਿਆਂ ਜਾਂ ਪਾਰਟੀਆਂ ਦੀ ਧੜੇ-ਬਾਜ਼ੀ ਦਾ, ਰਾਜ ਦੀਆਂ ਹੇਠਲੀਆਂ ਉੱਪਰਲੀਆਂ ਸਭ ਸੰਸਥਾਵਾਂ ਵਿਚ ਫੈਲ ਜਾਣਾ ਵੀ ਕੁਦਰਤੀ ਹੈ, ਇਸ ਸਾਰੇ ਪ੍ਰਬੰਧ ਨੂੰ ਅਸਲ ਵਿਚ ਚਲਾਉਣ ਵਾਲੀ ਤਾਂ ਚੋਣਕਾਰ ਜਨਤਾ ਹੀ ਹੁੰਦੀ ਹੈ। ਇਸ ਲਈ, ਜਿਤਨਾ ਚਿਰ ਲੋਕ-ਪੱਧਰ ਉਚੇਰੀ ਤੇ ਜ਼ਿੰਮੇਵਾਰ ਨਾ ਹੋ ਜਾਵੇ, ਇਸ ਪ੍ਰਕਾਰ ਦਾ ਰਾਜ-ਢਾਂਚਾ ਆਦਰਸ਼ਕ ਨਹੀਂ ਬਣ ਸਕਦਾ। 'ਜਤ੍ਹ ਰਾਜਾ, ਤਤ੍ਹ ਪਰਜਾ' ਦਾ ਅਖਾਣ ਜਗਤ-ਪਰਸਿੱਧ ਹੈ। ਲੋਕ-ਤੰਤਰ ਵਿਚ ਤਾਂ ਇਕ ਰਾਜੇ ਦੀ ਥਾਂ ਹਰ ਵੋਟਰ ਹੀ, ਸਿਧਾਂਤਕ ਤੌਰ ਤੇ, ਰਾਜਾ ਮੰਨਿਆ ਗਿਆ ਹੈ; ਮੰਤ੍ਰੀ ਤਾਂ ਹਨ ਹੀ।

ਸੋ, ਅਜਿਹੇ ਪਾਰਟੀ-ਪ੍ਰਬੰਧ ਦੇ ਰਾਜ ਵਿਚ ਜ਼ਰੂਰੀ ਹੈ ਕਿ ਹਰੇਕ ਸ਼ਹਿਰੀ, ਵੱਧ ਤੋਂ ਵੱਧ ਸੂਝਵਾਨ ਤੇ ਸੱਚੇ ਆਚਾਰ, ਵਿਹਾਰ ਵਾਲਾ ਹੋਵੇ ਤਾਂ ਜੁ ਉਹ ਧੜੇ-ਰਹਿਤ ਹੋ ਕੇ ਧਰਮ-ਧੜਾ ਬਣਾ ਸਕੇ। ਐਸੇ ਧੜੇ ਵਿਚ ਸੁਆਰਥ ਤੇ ਲਬ ਲੋਭ ਨੂੰ ਕੋਈ ਥਾਂ ਨਹੀਂ ਹੋ ਸਕਦੀ। ਕਿਸੇ ਕਾਰਜ ਦੀ ਪੂਰਤੀ ਜਾਂ ਟੀਚੇ ਦੀ ਪ੍ਰਾਪਤੀ ਲਈ, ਈਮਾਨਦਾਰੀ ਨਾਲ, ਇੱਕ ਤੋਂ ਵਧੀਕ ਰਾਹ ਚੁਣੇ ਜਾ ਸਕਦੇ ਹਨ ਅਤੇ ਇਨ੍ਹਾਂ ਬਾਰੇ ਈਮਾਨਦਾਰਾਨਾ ਮਤ-ਭੇਦ ਵੀ ਹੋ ਸਕਦਾ ਹੈ। ਅਜਿਹੇ ਮਤ-ਭੇਦ ਧੜੇ ਜਾਂ ਕੌਮ ਨੂੰ ਵਧੇਰੇ ਸੁਚੱਜਾ ਤੇ ਧੜੇ ਵਾਲਿਆਂ ਨੂੰ ਸਾਊ ਤੇ ਸੱਚਾ-ਸੁੱਚਾ ਬਣਾਉਂਦੇ ਅਤੇ ਵਖ ਵਖ ਧੜਿਆਂ ਵਿਚ ਹੁੰਦਿਆਂ ਹੋਇਆਂ ਵੀ ਇਕ ਦੂਜੇ ਲਈ ਸਤਿਕਾਰ ਪੈਦਾ ਕਰਦੇ ਹਨ।

ਸੰਸਾਰ ਦੇ ਇਤਿਹਾਸ ਨੂੰ ਗਹੁ ਨਾਲ ਵਾਚਣ ਤੋਂ ਇਕ ਗੱਲ ਹੋਰ ਵੀ ਉੱਘੜ ਕੇ ਸਾਹਮਣੇ ਆਉਂਦੀ ਹੈ ਕਿ ਇੱਕ ਮਹਾਨ ਵਿਅਕਤੀ ਉੱਠੀ ਤੇ ਉਸ ਨੇ ਸੰਸਾਰ ਦੇ ਇਤਿਹਾਸ ਦਾ ਮੂੰਹ ਮੱਥਾ ਬਦਲ ਕੇ ਰੱਖ ਦਿੱਤਾ। ਇਹ ਪਰਿਵਰਤਨ, ਆਮ ਤੌਰ ਉਤੇ, ਧਾਰਮਕ, ਰਾਜਨੀਤਕ, ਸਮਾਜਕ ਤੇ ਆਰਥਕ ਖੇਤਰਾਂ ਵਿੱਚ ਹੀ ਵਾਪਰਿਆ। ਇਸ ਸੰਬੰਧ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਗੁਰੂ ਸਾਹਿਬਾਨ, ਬੁਧ, ਮਹਾਂਬੀਰ, ਹਜ਼ਰਤ ਮੂਸਾ, ਹਜ਼ਰਤ ਈਸਾ, ਹਜ਼ਰਤ ਮੁਹੰਮਦ, ਯਰਤੁਸ਼ਤ, ਸਿਕੰਦਰ, ਚੰਦਰ ਗੁਪਤ ਮੋਰੀਆ, ਨੈਪੋਲੀਅਨ, ਮਾਰਟਿਨ ਲੂਥਰ, ਲੈਨਿਨ, ਰਾਜਾ ਰਾਮ ਮੋਹਨ ਰਾਏ ਆਦਿ ਦੇ ਨਾਮ ਵੰਨਗੀ ਵਜੋਂ ਪੇਸ਼ ਕੀਤੇ ਜਾ ਸਕਦੇ ਹਨ। ਭਾਵ ਇਹ ਹੈ ਕਿ ਜਨਤਾ ਨੂੰ ਅਗਵਾਈ ਸਦਾ ਧੜਿਆਂ ਜਾਂ ਕੌਮਾਂ ਦੀਆਂ ਉੱਚ ਤੇ ਵਿਸ਼ੇਸ਼ ਹਸਤੀਆਂ ਤੋਂ ਹੀ ਪ੍ਰਾਪਤ ਹੁੰਦੀ ਰਹੀ ਹੈ। ਜਨ-ਸਾਧਾਰਨ ਦੇ ਸਮੁੱਚੇ ਟੋਲਿਆਂ ਜਾਂ ਧੜਿਆਂ ਤੋਂ ਨਹੀਂ।

ਜਿਹਾ ਕਿ ਇਸ਼ਾਰੇ ਵਜੋਂ, ਪਹਿਲੇ ਦਸਿਆ ਗਿਆ ਹੈ, ਆਮ ਲੋਕ-ਤੰਤ੍ਰੀ ਸਭਾ ਸੋਸਾਇਟੀਆਂ ਤੇ ਰਾਜਨੀਤਕ ਪ੍ਰਬੰਧ-ਢਾਂਚਿਆਂ ਲਈ ਪੂਰਨ ਸੂਝ-ਬੂਝ ਵਾਲੇ ਚਾਲਕਾਂ ਦੀ ਲੋੜ ਹੈ। ਪਰ, ਧਾਰਮਕ ਅਦਾਰਿਆਂ ਵਿਚ ਤਾਂ ਇਸ ਦੀ ਹੋਰ ਵੀ ਵਧੇਰੇ ਲੋੜ ਹੈ। ਪਰੰਤੂ, ਹਕੀਕਤ ਇਹ ਹੈ ਕਿ ਜਨ-ਸਾਧਾਰਨ ਦੀ ਸੂਝ-ਪੱਧਰ ਦਾ ਮਿਆਰ ਇਤਨਾ ਉੱਚਾ ਹੋਣਾ

ਸੰਭਵ ਨਹੀਂ, ਜਿਤਨਾ ਕਿ ਚੋਣਵੀਆਂ ਵਿਸ਼ੇਸ਼ ਧਾਰਮਕ ਹਸਤੀਆਂ ਦਾ। ਸ਼ਾਇਦ ਇਹੀ ਕਾਰਨ ਹੈ ਕਿ ਸੰਸਾਰ ਦੇ ਲਗਪਗ ਸਾਰੇ ਵਡੇ ਮੱਤਾਂ ਦੇ ਧਰਮ-ਮੰਦਰਾਂ, ਗਿਰਜਿਆਂ ਤੇ ਮਸੀਤਾਂ ਆਦਿ ਦਾ ਪ੍ਰਬੰਧ ਲੋਕ-ਰਾਜੀ ਢੰਗ ਨਾਲ ਹਰ ਬਾਲਗ ਦੀ ਵੋਟ ਨਾਲ, ਚੁਣੇ ਹੋਏ ਮੈਂਬਰਾਂ ਰਾਹੀਂ ਨਹੀਂ ਚਲਦਾ। ਰੋਮ ਦਾ ਪੋਪ, ਜਿਸ ਨੂੰ ਇਸ ਸਮੇਂ ੬੦ ਕਰੋੜ ਕੈਥੋਲਿਕ ਈਸਾਈਆਂ ਦੀ ਮਜ਼ਹਬੀ ਸਰਦਾਰੀ ਤੇ ਅਗਵਾਈ ਦੀ ਜ਼ਿੰਮੇਵਾਰੀ ਪ੍ਰਾਪਤ ਹੈ, ਦੀ ਚੋਣ ਕੇਵਲ ਅੱਸੀ 'ਕਾਰਡੀਨਲ' ਕਰਦੇ ਹਨ; ਹਰੇਕ ਬਾਲਗ ਈਸਾਈ ਦੀ ਸਿੱਧੀ ਜਾਂ ਅਸਿੱਧੀ ਵੋਟ ਨਾਲ ਚੋਣ ਦਾ ਫ਼ੈਸਲਾ ਨਹੀਂ ਹੁੰਦਾ। ਸੰਸਾਰ ਵਿਚ ਕੇਵਲ ਇਕ ਸਿੱਖੀ ਹੀ ਐਸਾ ਮੱਤ ਹੈ ਜਿਥੇ ਧਰਮ-ਅਸਥਾਨਾਂ ਦਾ ਪਰਬੰਧ ਹਰ ਬਾਲਗ ਸਿਖ ਦੀ ਵੋਟ ਨਾਲ ਚੁਣੇ ਮੈਂਬਰਾਂ ਰਾਹੀਂ ਕੀਤਾ ਜਾਂਦਾ ਹੈ। ਇਹ ਤਜਰਬਾ ਪੰਥ ਲਈ ਕਿਤਨਾ ਮਹਿੰਗਾ ਪੈ ਰਿਹਾ ਹੈ, ਇਹ ਗੱਲ ਬਹੁਤੀ ਸਪੱਸ਼ਟਤਾ ਦੀ ਮੁਥਾਜ ਨਹੀਂ। ਹਾਂ, ਇਸ ਤਰ੍ਹਾਂ ਚੁਣੇ ਗਏ ਮੈਂਬਰਾਂ ਲਈ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਨਿੱਜੀ ਤੌਰ ਉੱਤੇ, ਈਮਾਨਦਾਰਾਨਾ ਵੱਖ ਵੱਖ ਵੀਚਾਰ ਰੱਖਦਿਆਂ ਹੋਇਆਂ ਵੀ, ਸਾਰੇ ਦੇ ਸਾਰੇ ਇੱਕੋ-ਧਰਮ-ਧੜੇ ਵਿਚ ਹੋਣ। ਸਮੂਹ ਮੈਂਬਰ ਸਾਹਿਬਾਨ ਦਾ ਉੱਦੇਸ਼ ਤਾਂ ਹੈ ਹੀ ਸਤਿਗੁਰਾਂ ਵੱਲੋਂ ਬੱਧੀ 'ਸੱਚੀ ਧਰਮ-ਸਾਲ' ਵਿਚ ਗੁਰਮਤਿ ਦੀ ਧਰਮ-ਧੁਜਾ ਬੁਲੰਦ ਕਰਨਾ। ਫਿਰ ਅਜਿਹੀ ਸੇਵਾ ਕਰਨ ਦਾ ਬੀੜਾ ਚੁੱਕਣ ਵਾਲੇ ਸੇਵਕਾਂ ਵਿੱਚ ਥਾਂ ਥਾਂ ਏਨੀ ਤਿੱਖੀ ਧੜੇ-ਬਾਜ਼ੀ ਤੇ ਵਿਰੋਧ ਕਿਉਂ ? ਸ਼ਾਇਦ ਇਸ ਲਈ ਕਿ ਅਸੀਂ ਸਤਿਗੁਰਾਂ ਵਲੋਂ 'ਧਰਮ ਸਾਲ'[1] ਦੀ ਪਰਿਭਾਸ਼ਾ ਹੀ ਨਹੀਂ ਭੁੱਲੇ, ਸਗੋਂ, ਸੇਵਕ ਦੇ ਦੱਸੇ ਲੱਛਣ ਵੀ ਭੁੱਲ ਗਏ ਹਾਂ। ਲੱਛਣ ਹਨ :

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥੨॥**

*(ਸਿਰੀਰਾਗੁ ਮ: ੫, ਪੰਨਾ ੫੧)*

ਪੁਨਾ— **ਸੇਵ ਕੀਤੀ ਸੰਤੋਖੀਈ ਜਿਨ੍ੀ ਸਚੋ ਸਚੁ ਧਿਆਇਆ॥**
**ਓਨ੍ੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥੭॥**

*(ਆਸਾ ਦੀ ਵਾਰ, ਪੰਨਾ ੪੬੭)*

ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਬਾਕੀ ਸਿਖ ਸਤਿਗੁਰਾਂ ਦਾ ਕੇਵਲ ਇਕ ਹੀ ਧੜਾ ਤੇ ਇਕ ਹੀ ਉਦੇਸ਼ ਸੀ ਕਿ ਜੀਵਨ ਦੇ ਹਰ ਖੇਤਰ ਵਿਚ ਧਰਮ ਅਸਥਾਪਨ ਹੋਵੇ। ਦਸਮੇਸ਼ ਪਿਤਾ ਜੀ ਦੀ ਇਹ ਲਲਕਾਰ ਇਸ ਸੰਬੰਧ ਵਿਚ ਕਿਤਨੀ ਸਪੱਸ਼ਟ ਹੈ :

**ਹਮ ਇਹ ਕਾਜ ਜਗਤ ਮੋ ਆਏ॥**
**ਧਰਮ ਹੇਤ ਗੁਰਦੇਵ ਪਠਾਏ॥**

ਗੁਰਦੇਵ ਦੇ ਧਰਮ-ਧੜੇ ਵਲੋਂ ਧਰਮ ਦੀ ਅਸਥਾਪਨਾ ਲਈ ਮੁਤੱਅਸਬ ਤੇ ਜਾਬਰ ਬਾਦਸ਼ਾਹਾਂ, ਕਰਮ-ਕਾਂਡੀ ਬ੍ਰਾਹਮਣਾਂ, ਸ਼ਰੱਈ ਕਾਜ਼ੀਆਂ ਤੇ ਜੁਗਤ-ਹੀਣ ਜੋਗੀਆਂ ਨਾਲ ਟੱਕਰ ਹੋਈ; ਪਰੰਤੂ, ਗੁਰੂ ਸਾਹਿਬਾਨ ਨੇ ਕਦੀ ਵੀ ਮਸਲਹਤਨ, ਰੱਬੀ ਧਰਮ-ਧੜੇ ਦਾ ਸਮਝੌਤਾ ਅਧਰਮ ਅਥਵਾ ਬੇ-ਅਸੂਲੀ ਨਾਲ ਨਾ ਕੀਤਾ। ਏਸੇ ਵਿਚ ਹੀ ਉਨ੍ਹਾਂ ਦੀ ਵੱਡੀ ਵਡਿਆਈ ਸੀ ਤੇ ਏਸੇ ਵਿਚ ਰੱਬੀ ਉੱਚਤਾ।

---

1. 'ਧਰਮਸਾਲ' ਬਾਰੇ ਸਵਿਸਥਾਰ ਵੀਚਾਰ ਪਿੱਛੇ ਇਸ ਸਿਰਲੇਖ ਵਿਚ ਦਿੱਤੇ ਜਾ ਚੁੱਕੇ ਹਨ।

ਸਥਿਤੀ ਬਦਲ ਜਾਣ ਜਾਂ ਨਵੀਂ, ਸੱਜਰੀ ਤੇ ਸੱਚੀ ਵਾਕਫ਼ੀ ਪ੍ਰਾਪਤ ਹੋ ਜਾਣ ਉਤੇ ਈਮਾਨਦਾਰੀ ਨਾਲ ਆਪਣਾ ਪਖਸ਼ ਅਥਵਾ ਧੜਾ ਬਦਲ ਲੈਣਾ, ਕਿਸੇ ਤਰ੍ਹਾਂ ਵੀ ਨਿੰਦਨੀਯ ਨਹੀਂ। ਫੋਕੇ ਤੇ ਗ਼ਲਤ ਹੱਠ ਨੂੰ ਤਿਆਗਣਾ ਨਿਰੋਏ ਜੀਵਨ ਦੀ ਨਿਸ਼ਾਨੀ ਹੈ। ਅਜਿਹਾ ਨਾ ਕਰਨਾ ਮੂਰਖਤਾ ਅਤੇ ਕਾਇਰਤਾ ਹੋਵੇਗੀ। ਪਰੰਤੂ, ਨਿਜੀ ਹਾਨ ਲਾਭ ਅਧੀਨ ਜਾਂ ਹਉਮੈ-ਵੱਸ, ਨਿਤ ਨਵੇਂ ਪੈਂਤੜੇ ਬਦਲਣੇ ਜਾਂ ਦਲ-ਬਦਲੀ ਲਈ ਕਮਰਕੱਸਾ ਕੱਸੀ ਹੀ ਰੱਖਣਾ, ਮਨੁੱਖਤਾ ਦੀ ਤੌਹੀਨ ਤੇ ਧਰਮ ਦੀ ਹਾਨੀ ਹੈ। ਅਜਿਹੇ ਇਬਨੁਲ-ਵਕਤੀ (ਮੌਕਾ-ਤਾੜੂ) ਲੋਕਾਂ ਨਾਲ ਨਾ ਹੀ ਧੜੇ ਮਜ਼ਬੂਤ ਹੁੰਦੇ ਹਨ ਅਤੇ ਨਾ ਹੀ ਕੌਮ, ਦੇਸ਼ ਅਥਵਾ ਸੰਸਾਰ ਵਿਚ ਨੇਕੀ, ਸਹਿਨਸ਼ੀਲਤਾ ਤੇ ਸੱਚੇ ਆਚਾਰ ਵਿਚ ਵਾਧਾ ਹੁੰਦਾ ਹੈ। ਧਰਮ-ਧੜੇ ਵਿਚ ਇਕ-ਸਾਰ, ਇਕ-ਰੱਸ ਆਦਰਸ਼ਕ ਨਿਬਾਹ ਕਰਨ ਵਾਲੇ ਸਿਖ-ਸਤਿਗੁਰਾਂ ਦੇ ਸਿੱਖਾਂ ਵਿਚ ਤਾਂ, ਕਿਸੇ ਅਜਿਹੀ ਕਮਜ਼ੋਰੀ ਦਾ ਸੁਪਨਾ ਵੀ ਨਹੀਂ ਲਿਆ ਜਾ ਸਕਦਾ। ਗੁਰੂ ਕੇ ਸਿੱਖ ਲਈ ਦ੍ਰਿੜ੍ਹਤਾ ਤੇ ਅਡੋਲਤਾ ਕੌਮੀ ਵਕਾਰ ਦਾ ਸੁਆਲ ਹੈ। 'ਕੌਮ' ਕਿਸੇ ਵਿਅਕਤੀ ਦੇ ਹਾਨ ਲਾਭ ਨਾਲੋਂ ਕਿਤੇ ਉਚੇਰਾ ਹੈ, ਕਿਤੇ ਪਿਆਰਾ।

ਸੋ, ਐ ਗੁਰਸਿੱਖ! ਯਾਦ ਰੱਖ, ਤੂੰ ਉਸ ਮਰਦ-ਅਗੰਮੜੇ ਤੇ ਵਰਯਾਮ ਸਤਿਗੁਰੂ ਦਾ ਸਿੱਖ ਹੈਂ, ਜੋ ਅਨੰਦਪੁਰ ਜਿਹੀ ਸੁਰਗਪੁਰੀ ਛੱਡਣ ਅਤੇ ਚਮਕੌਰ ਜਿਹੀ ਅਦੁੱਤੀ ਜੰਗ ਲੜਨ ਉਪਰੰਤ ਮਾਛੀਵਾੜੇ ਦੇ ਜੰਗਲਾਂ ਵਿਚ ਤਨ-ਤਨਹਾ ਵਿਚਰਦਾ, ਇਹ ਧੁੰਨ ਤਾਂ ਬੁਲੰਦ ਕਰ ਸਕਦਾ ਸੀ:

**ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ॥**

ਪਰੰਤੂ, 'ਧਰਮ ਚਲਾਵਨ' ਦੇ ਧੜੇ ਦੀ ਗੱਲ ਨਹੀਂ ਛੱਡ ਸਕਦਾ ਸੀ।

ਤੂੰ ਉਸ ਸਰਬੰਸ-ਦਾਨੀ ਗੁਰੂ ਦਾ ਸਿੱਖ ਹੈਂ ਜਿਸ ਨੇ ਪਿਆਰੇ ਸਿੰਘ, ਮਾਤਾ ਤੇ ਜਿਗਰ ਦੇ ਚਾਰੇ ਟੋਟੇ ਕੁਰਬਾਨ ਕਰ ਕੇ, ਔਰੰਗਜ਼ੇਬ ਨੂੰ ਜੇਤੂ ਦੀ ਹੈਸੀਅਤ ਵਿਚ ਇਉਂ ਸੰਬੋਧਨ ਕੀਤਾ ਸੀ:

**ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀਂ॥**
**ਕਿ ਆਤਸ਼ ਦਮਾਂ ਰਾ ਫ਼ਰੋਜ਼ਾਂ ਕੁਨੀਂ॥੭੬॥**

[ਕੀ ਹੋਇਆ ਜੇ ਤੂੰ ਇਕ ਚੰਘਿਆੜੇ ਨੂੰ ਬੁਝਾ ਦਿੱਤਾ ਹੈ, (ਯਾਦ ਰੱਖ) ਅੱਗ ਦਾ ਵੱਡਾ ਭਾਂਬੜ ਤਾਂ ਅਜੇ ਪ੍ਰਚੰਡ ਬਲ ਰਿਹਾ ਹੈ।]

ਤਥਾ— **ਚਿਹਾਂ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥**
**ਕਿ ਬਾਕੀ ਬਮਾਂਦਸਤ ਪੇਚੀਦਹ ਮਾਰ॥੭੫॥**

[ਕੀ ਹੋਇਆ ਜੇ ਤੂੰ (ਮੇਰੇ) ਚਾਰ ਬੱਚੇ ਮਾਰ ਦਿਤੇ ਹਨ, (ਖ਼ਾਲਸੇ ਦੇ ਰੂਪ ਵਿਚ) ਅਜੇ ਕੁੰਡਲੀਆ ਸੱਪ (ਫ਼ਨੀਅਰ) ਤਾਂ ਬਾਕੀ ਕਾਇਮ ਹੈ।]

ਐ ਗੁਰਸਿਖ! ਭੁਲ ਨਾ ਕਿ ਤੇਰਾ ਕੇਵਲ ਇਕ ਤੇ ਇਕ ਹੀ ਧੜਾ ਹੈ, ਅਤੇ ਉਹ ਹੈ ਧਰਮ ਦਾ, ਹਰੀ ਦਾ, ਨਿਆਂ ਦਾ ਅਤੇ ਨਿਸ਼ਕਾਮ ਸੇਵਾ ਦਾ। ਇਸ ਧੜੇ ਵਿਚ ਹੁੰਦਿਆਂ ਹੋਇਆਂ ਤੂੰ ਧਾਰਮਕ, ਸਮਾਜਕ, ਰਾਜਨੀਤਕ ਤੇ ਆਰਥਕ ਖੇਤਰਾਂ ਵਿਚ ਛਾਏ ਹਰ ਅਧਰਮ.

ਹਰ ਲੁੱਟ-ਖਸੁੱਟ ਅਤੇ ਹਰ ਵਿਤਕਰੇ ਨਾਲ ਟੱਕਰ ਲੈਣੀ ਹੈ। ਤੇਰੀ ਉਡਾਣ ਉਕਾਬ ਦੀ ਉਡਾਣ ਹੈ, ਗਿਲਝ (ਗਿੱਧ) ਦੀ ਨਹੀਂ; ਭਾਵੇਂ ਉਹ ਵੀ ਉਸੇ ਹੀ ਆਕਾਸ਼ ਵਿਚ ਪਰਵਾਜ਼ ਕਰਦੀ ਹੈ। ਤੂੰ ਉਕਾਬ ਵਾਂਗ ਉਚੇਰੇ ਮੰਡਲਾਂ ਵਲ ਤਕਣਾ ਹੈ, ਗਿੱਧ ਵਾਂਗ ਹੇਠਾਂ ਧਰਤੀ ਉਤੇ ਮਰੇ ਪਏ ਸਵਾਰਥ ਦੇ ਢੋਰਾਂ ਵਲ ਨਹੀਂ। ਵੇਖ, ਸ਼ਾਇਰ ਇਕਬਾਲ ਇਸ ਨੁਕਤੇ ਨੂੰ ਕਿਤਨੀ ਖ਼ੂਬਸੂਰਤੀ ਨਾਲ ਕਲਮ-ਬੰਦ ਕਰਦਾ ਹੈ:

ਅਲਫ਼ਾਜ਼ ਮੁਆਨੀ ਮੇਂ, ਤਫ਼ਾਵਤ[1] ਨਹੀਂ, ਲੇਕਨ,
ਮੁਲਾਂ ਕੀ ਅਜ਼ਾਂ[2] ਔਰ ਹੈ, ਮੁਜਾਹਿਦ[3] ਕੀ ਅਜ਼ਾਂ ਔਰ।
ਹੈ ਦੋਨੋ ਕੀ ਪਰਵਾਜ਼[4], ਉਸੀ ਏਕ ਜਹਾਂ ਮੇਂ,
ਕਰਗਸ[5] ਕਾ ਜਹਾਂ ਔਰ ਹੈ, ਸ਼ਾਹੀਂ[6] ਕਾ ਜਹਾਂ ਔਰ।

ਹੋਰ ਵੇਖ, ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਤੇਰੇ ਲਈ ਧਰਮ-ਧੜੇ ਦੀ ਵਿਆਖਿਆ ਕਿਵੇਂ, ਕਿਤਨੀ ਸਪੱਸ਼ਟਤਾ ਨਾਲ ਬਿਆਨ ਕਰਦੇ ਤੇ ਤੈਨੂੰ ਇਸ ਵਿਚ ਪਰਵੇਸ਼ ਕਰਨ ਦੀ ਭਰਪੂਰ ਪ੍ਰੇਰਨਾ ਦੇਂਦੇ ਹਨ:

ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥
ਹਮਾਰਾ ਧੜਾ ਹਰਿ ਰਹਿਆ ਸਮਾਈ॥੧॥

ਹਮ ਹਰਿ ਸਿਉ ਧੜਾ ਕੀਆ, ਮੇਰੀ ਹਰਿ ਟੇਕ॥
ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ,
ਹਉ ਹਰਿ ਗੁਣ ਗਾਵਾ ਅਸੰਖ ਅਨੇਕ॥੧॥ ਰਹਾਉ॥

ਜਿਨ੍ ਸਿਉ ਧੜੇ ਕਰਹਿ, ਸੇ ਜਾਹਿ॥
ਝੂਠੁ ਧੜੇ ਕਰਿ, ਪਛੋਤਾਹਿ॥
ਥਿਰੁ ਨ ਰਹਹਿ, ਮਨਿ ਖੋਟੁ ਕਮਾਹਿ॥
ਹਮ ਹਰਿ ਸਿਉ ਧੜਾ ਕੀਆ, ਜਿਸ ਕਾ ਕੋਈ ਸਮਰਥੁ ਨਾਹਿ॥੨॥

ਏਹ ਸਭਿ ਧੜੇ ਮਾਇਆ ਮੋਹ ਪਸਾਰੀ॥
ਮਾਇਆ ਕਉ ਲੂਝਹਿ, ਗਾਵਾਰੀ॥
ਜਨਮਿ ਮਰਹਿ, ਜੂਐ ਬਾਜੀ ਹਾਰੀ॥
ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ॥੩॥

ਕਲਿਜੁਗ ਮਹਿ ਧੜੇ, ਪੰਚ ਚੋਰ ਝਗੜਾਏ॥
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ, ਤਿਸੁ ਸਤਸੰਗਿ ਮਿਲਾਏ॥
ਹਮਰਾ ਹਰਿ ਧੜਾ, ਜਿਨਿ ਏਹ ਧੜੇ ਸਭਿ ਗਵਾਏ॥੪॥

---

1. ਫ਼ਰਕ, ਅੰਤਰ। 2. ਨਮਾਜ਼ ਲਈ ਉੱਚੀ ਸੱਦ। 3. ਰੱਬ ਦੇ ਆਸ਼ਕ।
4. ਉਡਾਣ। 5. ਗਿੱਧ, ਗਿਲਝ। 6. ਉਕਾਬ।

ਮਿਥਿਆ ਦੂਜਾ ਭਾਉ, ਧੜੇ ਬਹਿ ਪਾਵੈ॥
ਪਰਾਇਆ ਛਿਦ੍ਰੁ ਅਟਕਲੈ, ਆਪਣਾ ਅਹੰਕਾਰੁ ਵਧਾਵੈ॥
ਜੈਸਾ ਬੀਜੈ ਤੈਸਾ ਖਾਵੈ॥
ਜਨ ਨਾਨਕ ਕਾ ਹਰਿ ਧੜਾ ਧਰਮੁ, ਸਭ ਸ੍ਰਿਸਟਿ ਜਿਣਿ ਆਵੈ॥੫॥੨॥੫੪॥

*(ਆਸਾ ਮ: ੪, ਪੰਨਾ ੩੬੬)*

[ਭਾਵਾਰਥ—ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਕਿਸੇ ਨੇ ਆਪਣੇ ਮਿੱਤਰ, ਭਰਾ, ਕੁੜਮ ਤੇ ਜਵਾਈ ਨਾਲ ਧੜਾ ਬਣਾਇਆ ਹੈ ਅਤੇ ਕਿਸੇ ਨੇ ਆਪਣੇ ਮਤਲਬ ਕੱਢਣ ਲਈ ਚੌਧਰੀਆਂ ਅਤੇ ਹੋਰ ਤੁਰਦੇ ਬੰਦਿਆਂ ਨਾਲ; ਪਰੰਤੂ, ਮੇਰਾ ਧੜਾ ਤਾਂ ਕੇਵਲ ਹਰੀ ਨਾਲ ਹੀ ਹੈ, ਜੋ ਮੇਰੀ ਟੇਕ ਹੈ ਅਤੇ ਜਿਸ ਦੇ ਮੈਂ ਅਸੰਖਾਂ ਗੁਣ ਗਾਇਨ ਕਰਦਾ ਤੇ ਉਹਨਾਂ ਦਾ ਧਾਰਨੀ ਹੁੰਦਾ ਹਾਂ।]

ਕੂੜ ਨਿਖੁੱਟਣ ਵਾਲੀ ਸ਼ੈ ਹੈ। ਇਸ ਲਈ ਝੂਠੇ ਤੇ ਖੋਟਿਆਂ ਨਾਲ ਧੜੇ ਕਾਇਮ ਕਰ ਕੇ ਪਛਤਾਉਣਾ ਪੈਂਦਾ ਹੈ। ਸਾਡਾ ਧੜਾ ਉਸ ਪ੍ਰਭੂ ਨਾਲ ਹੈ ਜਿਸ ਦੀ ਬਰਾਬਰੀ ਕੋਈ ਹੋਰ ਦੂਜਾ ਕਰ ਨਹੀਂ ਸਕਦਾ। ਜਿਥੇ ਲੋਕਾਂ ਦੇ ਧੜੇ ਮਾਇਆ ਦੇ ਮੋਹ ਦਾ ਪਸਾਰਾ ਤੇ ਝਗੜਿਆਂ ਦਾ ਕਾਰਨ ਹਨ, ਓਥੇ ਸਾਡੇ ਹਰੀ-ਧੜੇ ਨੇ ਨਾ ਕੇਵਲ ਸਾਡਾ ਇਹ ਲੋਕ ਹੀ ਸੰਵਾਰ ਰਖਿਆ ਹੈ, ਸਗੋਂ ਪਰਲੋਕ ਵੀ।

ਕਲਜੁਗ ਦੇ ਧੜੇ ਅਸਲ ਵਿਚ ਪੰਜਾਂ ਚੋਰਾਂ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ-ਵਸ ਹੋ, ਬਣਦੇ ਹਨ, ਇਸ ਲਈ ਇਹਨਾਂ ਧੜਿਆਂ ਵਿਚ ਨਿਰਬਾਹ ਕਰਨ ਵਾਲੀ ਵਫ਼ਾ ਦੀ ਸੁਗੰਧੀ ਨਹੀਂ ਹੁੰਦੀ। ਜਿਸ ਉਤੇ ਵਾਹਿਗੁਰੂ ਦੀ ਕਿਰਪਾ ਹੋਵੇ, ਉਹ ਸਤਸੰਗ ਪ੍ਰਾਪਤ ਕਰਦਾ ਅਤੇ ਇਸ ਤਰ੍ਹਾਂ ਧਰਮ-ਧੜੇ ਵਿਚ ਆਉਂਦਾ ਹੈ। ਹਰੀ-ਧੜੇ ਵਿਚ ਆ ਕੇ ਤਾਂ ਧੜਿਆਂ ਵਿਚ ਵਿਚਰਨ ਦੀ ਭਾਵਨਾ ਹੀ ਖ਼ਤਮ ਹੋ ਜਾਂਦੀ ਹੈ। ਫੇਰ, ਸਿਖ ਸਮਦਰਸੀ ਹੋ ਕੇ, 'ਸਰਬੱਤ ਦੇ ਭਲੇ' ਦੀ ਅਰਦਾਸ ਕਰਦਾ ਹੈ।

ਹਕੀਕਤ ਇਹ ਹੈ ਕਿ ਜੀਵ ਜੋ ਬੀਜਦਾ ਹੈ, ਉਹੋ ਹੀ ਵੱਢਦਾ ਹੈ। ਈਰਖਾ, ਦਵੈਖ, ਅਹੰਕਾਰ ਤੇ ਸੁਆਰਥ-ਵੱਸ ਹੋਇਆ, ਇਸ ਦਾ ਮਨ ਸਦਾ ਪਾਰੇ ਵਾਂਗ ਚੰਚਲ ਰਹਿੰਦਾ ਤੇ ਦੁਖੀ ਹੁੰਦਾ ਹੈ।

ਕੇਵਲ ਗੁਰੂ ਨਾਨਕ ਦਾ ਧਰਮ-ਧੜਾ ਹੀ ਇਕ ਅਜਿਹਾ ਧੜਾ ਹੈ, ਜਿਸ ਦੇ ਬਲ ਨਾਲ ਸਾਰਾ ਸੰਸਾਰ ਜਿਤਿਆ ਜਾ ਸਕਦਾ ਹੈ।

ਇਸ ਅਸਾਰ ਸੰਸਾਰ ਵਿਚ, ਐਸੀ ਛਿਨ-ਭੰਗਰ ਜ਼ਿੰਦਗੀ ਦੀ ਹਕੀਕਤ ਤੋਂ ਬਾ-ਖ਼ਬਰ ਅਤੇ ਮਨੁੱਖ ਨਾਲ ਮਨੁੱਖ ਦੀ ਅਜ਼ਲੀ ਸਾਂਝ ਤੋਂ ਜਾਣੂ ਲੋਕਾਂ ਲਈ, ਸਤਿਗੁਰੂ ਜੀ ਦੀ ਧੜਿਆਂ ਬਾਰੇ ਕੀਤੀ ਇਹ ਵਿਆਖਿਆ, ਇਕ ਉਹ ਟੇਕ ਤੇ ਗਾਡੀ-ਰਾਹ ਹੈ, ਜਿਸ ਉਤੇ ਤੁਰਿਆਂ ਧਰਮ, ਸਮਾਜ ਤੇ ਰਾਜਨੀਤੀ, ਗੰਗਾ ਦੇ ਨੀਰ-ਵਤ ਨਿਰਮਲ ਰਹਿ ਕੇ, ਕੁਲ-ਮਖ਼ਲੂਕ ਨੂੰ ਫ਼ਰਿਸ਼ਤਾ-ਸੀਰਤ ਬਣਾ ਸਕਦੇ ਹਨ।

ਫੇਰ, ਤੇ ਕੇਵਲ ਫੇਰ, ਬਣ ਸਕਦੀ ਹੈ ਇਹ ਧਰਤੀ ਸੁਰਗ ਅਥਵਾ ਭਗਤ ਰਵਿਦਾਸ ਜੀ ਦਾ ਸੰਕਲਪਿਆ 'ਬੇਗਮ ਪੁਰਾ', ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਤਖ਼ੱਯੁਲ ਵਾਲੇ 'ਹਲੇਮੀ ਰਾਜ' ਦਾ ਪਹਿਰਾ ਤੇ ਬੋਲ-ਬਾਲਾ ਹੋਵੇ। ਆਮੀਨ!

# ਸੁਆਰਥ

ਹਰੇਕ ਜੀਵ ਵਿਚ ਆਪਣੇ ਹਿੱਤਾਂ ਲਈ ਘੱਟ ਵੱਧ ਸੋਚ ਅਤੇ ਬਚਾਅ ਲਈ ਰੁਚੀ, ਇੱਕ ਸੁਭਾਵਕ ਤੇ ਪਰਧਾਨ ਗੁਣ ਹੈ। ਸਿਆਣਿਆਂ ਦੇ ਇਸ ਕਥਨ ਵਿਚ ਅੰਤਾਂ ਦੀ ਸਚਾਈ ਹੈ ਕਿ 'ਪਹਿਲੇ ਆਪ ਤੇ ਫੇਰ ਬਾਪ।' ਏਸੇ ਕਥਨ ਦੀ ਸਚਾਈ ਨੂੰ ਫ਼ਾਰਸੀ ਵਿਚ 'ਅੱਵਲ ਖ਼ੇਸ਼, ਬਾਅਦ ਦਰਵੇਸ਼' ਅਤੇ ਅੰਗਰੇਜ਼ੀ ਵਿਚ "Charity begins at home." ਕਰ ਕੇ ਪਰਗਟ ਕੀਤਾ ਗਿਆ ਹੈ। ਮਨੁੱਖੀ ਸੁਭਾਵ ਵਿਚ ਵੀ self-preservation (ਸਵੈ-ਰੱਖਿਆ) ਇੱਕ ਮੂਲ ਪ੍ਰਵਿਰਤੀ ਤੇ ਅੰਤਰ-ਪ੍ਰੇਰਨਾ ਦੇ ਰੂਪ ਵਿਚ ਸਥਾਪਤ ਹੈ। ਏਸੇ ਮੂਲ ਸੂਝ ਅਧੀਨ ਹੀ ਮਨੁੱਖ ਵਿਚ ਉੱਦਮ, ਪੁਰਸ਼ਾਰਥ ਸੇਵਾ, ਘਾਲਣਾ ਅਤੇ ਜੀਵਨ-ਸੰਘਰਸ਼ ਲਈ ਉਤੇਜਨਾ ਉਪਜਦੀ ਹੈ। ਜਿਹੜਾ ਆਦਮੀ ਆਪਣੇ ਹਿੱਤਾਂ ਦੀ ਰਾਖੀ ਕਰਨੋਂ ਅਸਮਰਥ ਹੈ, ਆਪਣੀ ਉਪਜੀਵਕਾ ਤੇ ਨਿੱਜੀ ਲੋੜਾਂ ਲਈ ਪੁਰਸ਼ਾਰਥ ਨਹੀਂ ਕਰਦਾ, ਉਸ ਨੇ ਕਿਸੇ ਦੂਜੇ ਲੋੜਵੰਦ ਦਾ ਕੀ ਸਵਾਰਨਾ ਹੈ?

ਪਰੰਤੂ, ਜਦ ਵੀ ਮਨੁੱਖ ਸੁਆਰਥ ਅਥਵਾ ਵਧੇ ਲੋਭ, ਲਾਲਚ ਜਾਂ ਤ੍ਰਿਸ਼ਨਾ ਅਧੀਨ ਜੀਵਨ-ਸੰਘਰਸ਼ ਲਈ ਇਕ ਖ਼ਾਸ ਤੇ ਮਿਥੀ ਹੱਦ ਤੋਂ ਤਜਾਵਜ਼ ਕਰ ਕੇ (ਪਰੇ ਹਟ ਕੇ) ਜੀਵਨ-ਤੋਰ ਨੂੰ ਅਸੰਤੁਲਿਤ ਕਰ ਲੈਂਦਾ ਹੈ, ਤਦ ਇਸ ਵਿਚ ਸੰਜਮ, ਸਹਿਜ ਤੇ ਨਿਰਣਾਇਕ ਬੁੱਧੀ ਦੀ ਘਾਟ ਆ ਵਾਪਰਦੀ ਹੈ, ਓਦੋਂ ਨਾ ਕੇਵਲ ਇਹ ਅਤਿਵਾਦੀ ਹੁੰਦਾ ਹੋਇਆ ਆਪਣੇ ਜੋਤਿ-ਸਰੂਪੀ ਸੁਭਾਵ ਵਿੱਚ ਸਦ-ਗੁਣਾਂ ਦਾ ਅਭਾਵ ਹੀ ਕਰ ਬੈਠਦਾ ਹੈ, ਸਗੋਂ ਘਿਰਣਤ ਔਗੁਣਾਂ ਦੀ ਉਪਜ ਦਾ ਇਕ ਵੱਡਾ ਅੱਡਾ ਵੀ ਬਣ ਬੈਠਦਾ ਹੈ।

ਕਥਾ ਹੈ ਕਿ ਮਹਾਨ ਸਿਕੰਦਰ ਨੇ ਜਦ ਸਾਰੇ ਸੰਸਾਰ ਨੂੰ ਜਿੱਤਣ ਦਾ ਬੀੜਾ ਚੁੱਕਿਆ, ਤਾਂ ਤੁਰਨ ਤੋਂ ਪਹਿਲਾਂ, ਇੱਕ ਬੇਪਰਵਾਹ ਦਰਵੇਸ਼ ਫ਼ਿਲਾਸਫ਼ਰ ਡਾਇਓਜਿਨੀਜ਼ (Diogenes) ਦੇ ਵੀ ਦਰਸ਼ਨ ਕੀਤੇ, ਤੇ ਕੋਈ ਸੇਵਾ ਮੰਗੀ। ਲੰਮੇ ਚੌੜੇ ਵਾਰਤਾਲਾਪ ਵਿਚ ਡਾਇਓਜਿਨੀਜ਼ ਨੇ ਉਸ ਨੂੰ ਕਿਹਾ ਕਿ ਉਸ ਕੋਲੋਂ ਕੀ ਮੰਗਣਾ ਹੈ, ਜੋ ਉਸ ਦੇ ਦਾਸਾਂ ਦਾ ਵੀ ਦਾਸ ਹੈ। ਸਿਕੰਦਰ ਨੇ ਰੋਹ ਤੇ ਹੈਰਾਨੀ ਨਾਲ ਪੁੱਛਿਆ, "ਭਲਾ, ਉਹ ਉਸ ਦੇ ਦਾਸਾਂ ਦਾ ਦਾਸ ਕਿਵੇਂ ਹੋਇਆ, ਜਦ ਕਿ ਉਸ ਪਾਸ ਇਕ ਕੁੱਤੇ ਤੋਂ ਸਿਵਾ ਕੁਛ ਭੀ ਨਹੀਂ?" ਫ਼ਿਲਾਸਫ਼ਰ ਬੋਲਿਆ, "ਐ ਸਿਕੰਦਰ, ਤੂੰ ਲੋਭ ਤੇ ਸੁਆਰਥ (Greed) ਅਤੇ ਹਉਮੈ (Ego) ਦੇ ਅਧੀਨ ਹੋਇਆ ਇਤਨੇ ਵੱਡੇ ਖ਼ੂਨ-ਖ਼ਰਾਬੇ ਲਈ ਫ਼ੌਜ-ਕਸ਼ੀ ਕਰ ਰਿਹਾ ਹੈਂ, ਜਦ ਕਿ ਮੈਂ ਇਹਨਾਂ ਬਲੀ ਵਿਕਾਰਾਂ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ। ਹੁਣ ਤੂੰ ਆਪ ਹੀ ਦੱਸ ਕਿ ਤੂੰ ਮੇਰੇ ਦਾਸਾਂ ਦਾ ਦਾਸ ਹੋਇਆ ਕਿ ਨਾ?"

ਸੋ, ਸੁਆਰਥ ਅਥਵਾ ਲੋਭ ਲਾਲਚ ਦੀ ਪੀਢੀ ਪਕੜ ਵਿਚ ਆਇਆ ਇਨਸਾਨ ਨਾ ਕੇਵਲ ਆਪਣੇ ਆਲੇ-ਦੁਆਲੇ ਦੇ ਸਵੱਛ ਸਮਾਜ-ਰੂਪੀ ਦੁੱਧ ਵਿਚ ਕਾਂਜੀ ਹੀ ਘੋਲਦਾ ਤੇ ਜੀਵਨ ਨੂੰ ਨਰਕ ਬਣਾ ਦੇਂਦਾ ਹੈ , ਸਗੋਂ, ਵੱਡੀ ਪੱਧਰ ਉਤੇ ਟੱਬਰਾਂ, ਕਬੀਲਿਆਂ, ਕੌਮਾਂ ਤੇ ਦੇਸ਼ਾਂ ਦੀਆਂ ਭਿਆਨਕ ਜੰਗਾਂ-ਜੁੱਧਾਂ ਤੇ ਵੰਡਾਂ-ਵਿਤਕਰਿਆਂ ਅਤੇ ਬੇਵਸਾਹੀ ਦਾ ਕਾਰਨ ਵੀ ਬਣਦਾ ਹੈ।

## ਸੁਆਰਥ ਕੀ ਹੈ ?

ਦੂਜਿਆਂ ਦੇ ਹੱਕਾਂ ਨੂੰ ਵਿਸਾਰ ਕੇ ਕੇਵਲ ਆਪਣੇ ਹਿੱਤਾਂ ਲਈ ਚਿੰਤਾਤੁਰ ਤੇ ਜਤਨ-ਸ਼ੀਲ ਹੋਣਾ 'ਸੁਆਰਥ' ਹੈ। ਹਰੇਕ ਮਨੁੱਖ ਨੂੰ, ਇਕ ਖ਼ਾਸ ਹੱਦ ਤਕ, ਆਪਣੇ ਲਾਭਾਂ ਲਈ ਸੋਚਣ ਅਤੇ ਉਹਨਾਂ ਦੀ ਰਾਖੀ ਕਰਨ ਦਾ ਪੂਰਾ ਹੱਕ ਹਾਸਿਲ ਹੈ; ਪਰੰਤੂ, ਉਸ ਨੂੰ ਇਹ ਅਧਿਕਾਰ ਨਹੀਂ ਕਿ ਉਹ ਨਿੱਜੀ ਲਾਭਾਂ ਦੀ ਖ਼ਾਤਰ ਦੂਜਿਆਂ ਦੇ ਹੱਕਾਂ ਉਤੇ ਛਾਪਾ ਮਾਰੇ, ਆਪਣੇ ਸੁਆਰਥੀ ਮੰਤਵਾਂ ਦੀ ਪੂਰਤੀ ਲਈ ਹਰ ਤਰ੍ਹਾਂ ਦੇ ਵਲ-ਛਲ, ਪਰਪੰਚ ਜਾਂ ਧੱਕਾ-ਧੋੜਾ ਕਰੇ। ਇਹ ਰੁੱਚੀ ਨਿੰਦਨੀਯ ਤੇ ਸਮਾਜ ਦੇ ਪ੍ਰਬੰਧ-ਢਾਂਚੇ ਲਈ ਅਤੀ ਹਾਨੀਕਾਰਕ ਹੈ। ਵੇਖੋ, ਇਕ ਪੱਛਮੀ ਵਿਚਾਰਵਾਨ ਇਸ ਨੁਕਤੇ ਨੂੰ ਅਤਿ ਸੰਖੇਪ ਵਿਚ, ਕਿਤਨੀ ਖ਼ੂਬਸੂਰਤੀ ਨਾਲ ਬਿਆਨ ਕਰਦਾ ਹੈ:

"A man is called selfish, not for pursuing his own good, but for neglecting his neighbours."

[ਭਾਵ—ਕਿਸੇ ਆਦਮੀ ਨੂੰ ਇਸ ਲਈ ਸੁਆਰਥੀ ਨਹੀਂ ਕਿਹਾ ਜਾ ਸਕਦਾ ਕਿ ਉਹ ਆਪਣੇ ਲਾਭਾਂ ਲਈ ਭੱਜ-ਨੱਠ ਕਰਦਾ ਹੈ, ਸਗੋਂ, ਇਸ ਲਈ ਕਿ ਉਹ ਆਪਣੇ ਗਵਾਢੀਆਂ ਤੇ ਸਾਥੀਆਂ ਦੇ ਹਿੱਤਾਂ ਨੂੰ ਵਿਸਾਰਦਾ ਹੈ।]

ਸੁਆਰਥ ਬਾਰੇ ਇਕ ਹੋਰ ਬੁੱਧੀਮਾਨ ਐਮਨਜ਼ (Emmons) ਦਾ ਵਿਚਾਰ ਹੈ ਕਿ ਸੁਆਰਥ ਸਭ ਕੁਦਰਤੀ ਤੇ ਇਖ਼ਲਾਕੀ ਬੁਰਾਈਆਂ ਦਾ ਸੋਮਾ ਹੈ (Selfishness is the source of all natural and moral evils.)।

ਏਸੇ ਸਿਧਾਂਤ ਤੇ ਸਿੱਟੇ ਨੂੰ ਜਰਮਨ ਫ਼ਿਲਾਸਫ਼ਰ ਜੇ. ਏ. ਫ਼ਰਾਇਡ (J. A. Froude) ਇਉਂ ਅੰਕਿਤ ਕਰਦਾ ਹੈ:

"The essence of true nobility is neglect of self."

[ਭਾਵ—ਆਪੇ (ਸੁਆਰਥ) ਦਾ ਤਿਆਗ ਹੀ ਸੱਚੀ ਸ੍ਰੇਸ਼ਠਤਾ ਤੇ ਵਡੱਤਣ ਦਾ ਤੱਤ ਹੈ।]

ਗਹੁ ਨਾਲ ਪਰਖਿਆਂ, ਪੜਚੋਲਿਆਂ, ਸੁਆਰਥ, ਹਉਮੈ ਦਾ ਹੀ ਇਕ ਵੱਟਿਆ ਰੂਪ ਦਿਸ ਆਵੇਗਾ। ਹਉਮੈ ਤੇ ਸੁਆਰਥ, ਮਨੁੱਖ ਨੂੰ ਮੈਂ, ਆਪਣੇ ਆਪ ਅਥਵਾ ਖ਼ੁਦ-ਨੁਮਾਈ ਉਤੇ ਕੇਂਦਰਤ ਕਰਦੇ ਅਤੇ ਇਕੱਲ ਦੀ ਡੂੰਘੀ ਖੱਡ ਵਿਚ ਧੱਕਾ ਦੇ ਕੇ ਦੁੱਖਤ ਕਰਦੇ ਹਨ। ਸੁਆਰਥ ਦੇ ਇਸ ਰੂਪ ਤੋਂ ਰੱਬ ਕੋਹਾਂ ਦੂਰ ਵੱਸਦਾ ਹੈ। ਭਾਈ ਨੰਦ ਲਾਲ ਜੀ ਗੋਯਾ ਇਸ

ਸਚਾਈ ਨੂੰ ਇਉਂ ਨਿਰੂਪਨ ਕਰਦੇ ਹਨ:

**ਈਂ ਖ਼ੁਦ ਨੁਮਾਈ-ਏ ਤੋ, ਖ਼ੁਦਾ ਹਸਤ ਦੂਰ ਤਰ।**
**ਬੀਨੀ ਦਰੂਨਿ ਖ਼ੇਸ਼, ਵ ਸ਼ਵੀ ਅਜ਼ ਖ਼ੁਦੀ ਖ਼ਲਾਸ।** *(ਗ਼ਜ਼ਲ ੪੨)*

[ਭਾਵ—ਤੇਰੇ ਸੁਆਰਥ, ਵਿਖਾਵੇ ਤੇ ਹਉਮੈ-ਭਾਵ ਤੋਂ ਰੱਬ ਬਹੁਤ ਦੂਰ ਹੈ। ਜੇ ਉਸ ਨੂੰ ਮਿਲਣਾ ਲੋਚਦਾ ਹੈਂ ਤਾਂ ਆਪਣੇ ਅਸਲੇ ਨੂੰ ਜਾਣਨ ਹਿਤ ਆਪਣੇ ਅੰਦਰ ਝਾਤੀ ਮਾਰ ਅਤੇ ਹਉਮੈ ਤੋਂ ਪਾਕ (ਸਾਫ਼) ਹੋ।]

ਸੁਆਰਥ ਦੀ ਅਤਿ ਨੂੰ ਤ੍ਰਿਸ਼ਨਾ ਜਾਂ ਤਮ੍ਹਾ ਦਾ ਨਾਮ ਦਿਤਾ ਗਿਆ ਹੈ। ਇਸ ਬਾਰੇ ਬਾਬੇ ਆਦਮ ਦੀ ਉਦਾਹਰਣ ਦੇ ਕੇ ਭਾਈ ਸਾਹਿਬ ਸਾਧਿਕ ਨੂੰ ਇਉਂ ਸਾਵਧਾਨ ਕਰਦੇ ਹਨ:

**ਬਰਾਏ ਗਿਰਦਾ-ਇ ਨਾਂ, ਗਿਰਦ ਹਰ ਦੂਨਾਂ ਚਿ: ਮੇ ਗਰਦੀ?**
**ਤਮਾਅ ਦੀਦੀ ਕਿ: ਆਦਮ ਰਾ, ਅਸੀਰਿ ਦਾਨਾ ਮੇ-ਸਾਜ਼ਦ।**
*(ਸਾਚੀ ਪ੍ਰੀਤਿ, ਗ਼ਜ਼ਲ ੨੧)*

[ਭਾਵ—ਰੋਟੀ (ਨਾਨ) ਦੇ ਇੱਕ ਟੁਕੜੇ ਲਈ ਤੂੰ ਹਰ ਕਮੀਨੇ ਦੇ ਗਿਰਦ ਕਿਉਂ ਫਿਰਦਾ ਏਂ? ਤੂੰ ਵੇਖਿਆ ਹੈ ਕਿ ਬਾਬੇ ਆਦਮ ਨੂੰ ਸੁਆਰਥ ਅਥਵਾ ਤ੍ਰਿਸ਼ਨਾ ਨੇ, ਵਿਵਰਜਤ ਦਾਣੇ ਦੇ ਲੋਭ ਵਿਚ ਫਸਾ ਕੇ, ਬਹਿਸ਼ਤੋਂ ਕਢਵਾ ਦਿੱਤਾ ਸੀ।]

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਜਿਹੇ ਲੋਭ-ਗ੍ਰਿਹਸਤ ਸੁਆਰਥੀ ਨੂੰ ਉਸ ਆਦਮੀ ਨਾਲ ਤੁਲਨਾ ਦਿੱਤੀ ਹੈ ਜੋ ਰਾਮ ਨਾਮ ਦੀ ਟੇਕ ਛੱਡ ਕੇ ਕੁੱਤੇ ਵਾਂਗ ਦੁਆਰੇ ਦੁਆਰੇ ਭਟਕਦਾ ਫਿਰਦਾ ਹੈ:

**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥੧॥**
*(ਆਸਾ ਮ: ੯, ਪੰਨਾ ੪੧੧)*

ਸੁਆਰਥੀ ਇਤਨਾ ਨਿੰਦਨੀਜ ਹੈ ਕਿ ਉਸ ਲਈ ਸੁਰਗ ਅਥਵਾ ਵਾਹਿਗੁਰੂ ਦੀ ਸਮੀਪਤਾ ਪ੍ਰਾਪਤ ਕਰਨਾ ਅਸੰਭਵ ਹੈ। ਵਿਦਵਾਨ Feltham (ਫ਼ੈਲਥਮ) ਇਸ ਸਚਾਈ ਨੂੰ ਇਉਂ ਅੰਕਿਤ ਕਰਦਾ ਹੈ:

Show me the man who would go to heaven alone, and I will show you one who will not be admitted there.

[ਭਾਵ—ਸੁਆਰਥੀ ਇਤਨਾ ਮੰਦਾ ਤੇ ਇਕੱਲਵਾਦੀ ਹੈ ਕਿ ਉਹ ਖ਼ੁਦਗਰਜ਼ ਹੋਣ ਦੇ ਨਾਤੇ ਇਕੱਲਾ ਕਦੀ ਵੀ ਸੁਰਗਾਂ ਵਿਚ ਦਾਖ਼ਲ ਨਹੀਂ ਕੀਤਾ ਜਾਵੇਗਾ।]

ਹੈਰਾਨੀ ਤੇ ਦੁੱਖ ਦੀ ਗੱਲ ਇਹ ਹੈ ਕਿ ਸੁਆਰਥੀ ਆਦਮੀ ਦੂਜਿਆਂ ਦਾ ਹੱਕ ਮਾਰ ਕੇ ਆਪ ਵੀ ਦੁਖੀ ਹੁੰਦਾ ਹੈ, ਪਰੰਤੂ ਇਸ ਮਿੱਠੇ-ਮੌਹਰੇ ਨੂੰ ਛਡਦਾ ਨਹੀਂ। ਵਿਦਵਾਨ ਐਮਰਸਨ ਇਸ ਸੱਚ ਨੂੰ ਇਉਂ ਅੰਕਿਤ ਕਰਦਾ ਹੈ:

The selfish man suffers more from his selfishness than he from whom that selfishness withholds some important benefit.

[ਭਾਵਾਰਥ—ਸੁਆਰਥੀ ਮਨੁੱਖ ਆਪਣੇ ਸੁਆਰਥ ਕਾਰਨ, ਉਸ ਵਿਅਕਤੀ ਨਾਲੋਂ ਵਧੇਰੇ ਦੁਖਿਤ ਹੁੰਦਾ ਹੈ, ਜਿਸ ਨੂੰ ਕਿ ਉਹ ਕਿਸੇ ਜ਼ਰੂਰੀ ਲਾਭ ਤੋਂ ਵੰਚਿਤ ਰਖਦਾ ਹੈ।]

ਹਰੇਕ ਚੰਗੇ ਮਨੁੱਖ ਦੀ ਇਹ ਲੋਚਾ ਹੈ ਕਿ ਸੰਸਾਰ ਸੁੰਦਰ, ਸੁਖਦਾਈ ਤੇ ਰਮਣੀਕ ਬਣੇ। ਅਨੇਕ ਪ੍ਰਕਾਰ ਦਾ ਵਿਗਿਆਨ ਤੇ ਉਸ ਦੀਆਂ ਲਭਤਾਂ ਇਸ ਮੰਤਵ ਦੀ ਪੂਰਤੀ ਲਈ ਦਿਨ ਰਾਤ ਇੱਕ ਕਰ ਰਹੀਆਂ ਹਨ। ਪਰੰਤੂ, ਜੇ ਸਾਡੇ ਵਿਚਾਰਾਂ ਵਿਚ ਸੁਆਰਥ ਦੀ ਪਰਧਾਨਤਾ ਰਹੇਗੀ, ਜੇ ਅਸੀਂ ਦੂਜੇ ਦੇ ਹੱਕ ਨੂੰ ਮੁਰਦਾਰ ਤੁਲ ਨਹੀਂ ਸਮਝਾਂਗੇ, ਜੇ ਅਸੀਂ ਗੁਰੂ ਨਾਨਕ ਜੀ ਵਲੋਂ ਦਰਸਾਏ ਇਸ ਸੁਨਹਿਰੀ ਸਿਧਾਂਤ ਨੂੰ:

ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ॥੨॥ (੭)

*(ਮ: ੧, ਮਾਝ ਕੀ ਵਾਰ, ਪੰਨਾ ੧੪੧)*

ਨਾ ਅਪਣਾਵਾਂਗੇ, ਤਾਂ ਇਹ ਰੁਚੀ ਸਾਨੂੰ ਅਵੱਸ਼ ਦੂਜਿਆਂ ਨਾਲ ਟੱਕਰਾ ਦੇਵੇਗੀ। ਅਸੀਂ ਸਭਯਤਾ ਤੇ ਵਿਗਿਆਨ ਦੀ ਚੱਕ੍ਰਿਤ ਕਰ ਦੇਣ ਵਾਲੀ ਪ੍ਰਗਤੀ ਦੇ ਹੁੰਦਿਆਂ ਹੋਇਆਂ ਵੀ ਆਪੋ ਆਪਣੇ ਸੁਆਰਥਾਂ ਦੀ ਟੱਕਰ ਨਾਲ ਤਬਾਹ ਹੋ ਜਾਵਾਂਗੇ। ਆਖ਼ਰ ਸੰਸਾਰ ਦੇ ਵੱਡੇ, ਭਿਆਨਕ ਵਿਸ਼ਵ-ਜੰਗਾਂ ਦਾ ਕਾਰਨ, ਇਹ ਸੁਆਰਥ-ਭਰਪੂਰ ਰੁਚੀ ਹੀ ਤਾਂ ਹੈ।

ਵਧੇ ਹੋਏ ਸੁਆਰਥ ਦਾ ਹੀ ਦੂਜਾ ਨਾਮ ਲੋਭ, ਲਾਲਚ ਅਤੇ ਤ੍ਰਿਸ਼ਨਾ ਹੈ। ਮਹਾਂਪੁਰਸ਼ਾਂ ਨੇ ਲਬ, ਲੋਭ ਤੇ ਤ੍ਰਿਸ਼ਨਾ ਨੂੰ ਸਭ ਪਾਪਾਂ ਦਾ ਮੂਲ ਮੰਨਿਆ ਹੈ। ਗੁਸਾਈਂ ਤੁਲਸੀ ਦਾਸ ਜੀ ਦਾ ਇਹ ਦੋਹਾ ਇਸ ਨੁਕਤੇ ਨੂੰ ਸਪੱਸ਼ਟ ਕਰਨ ਲਈ ਕਿਤਨਾ ਸਾਰਥਕ ਹੈ:

ਲੋਭ ਪਾਪ ਕਾ ਮੂਲ ਹੈ, ਨਰਕ ਮੂਲ ਅਭਿਮਾਨ॥
ਤੁਲਸੀ ਦਯਾ ਨ ਛਾਡੀਐ, ਜਬ ਲਗ ਘਟ ਮਹਿ ਪ੍ਰਾਨ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੜੇ ਕਰੜੇ ਸ਼ਬਦਾਂ ਵਿਚ ਲੋਭ ਦੀ ਨਿਖੇਧੀ ਕਰਦਿਆਂ, ਮਨੁੱਖ ਨੂੰ ਇਉਂ ਸਾਵਧਾਨ ਕੀਤਾ ਹੈ:

ਲਾਲਚੁ ਛੋਡਹੁ, ਅੰਧਿਹੋ! ਲਾਲਚਿ ਦੁਖੁ ਭਾਰੀ॥੫॥

*(ਆਸਾ ਮ: ੧, ਪੰਨਾ ੪੧੯)*

ਤਥਾ— ਲਬੁ ਅਧੇਰਾ ਬੰਦੀਖਾਨਾ, ਅਉਗਣ ਪੈਰਿ ਲੁਹਾਰੀ॥੩॥

*(ਬਸੰਤੁ ਮ: ੧, ਪੰਨਾ ੧੧੯੧)*

[ਭਾਵ—ਸੁਆਰਥ ਇਕ ਕਾਲ ਕੋਠੜੀ ਅਤੇ ਪੈਰੀਂ ਪਈ ਲੋਹੇ ਦੀ ਬੇੜੀ ਸਮਾਨ ਹੈ।]

ਉਪਰੋਕਤ ਵੀਚਾਰ ਦੀ ਪੁਸ਼ਟੀ ਰਬਾਬੀ ਬਲਵੰਡ ਨੇ ਵਾਰ ਰਾਮਕਲੀ ਵਿਚ ਇਉਂ ਕੀਤੀ ਹੈ:

ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ॥੫॥ *(ਪੰਨਾ ੯੬੭)*

[ਭਾਵ—ਲਾਲਚ ਮਨੁੱਖ ਨੂੰ ਇਉਂ ਵਿਗਾੜ ਦਿੰਦਾ ਹੈ, ਜਿਵੇਂ ਪਾਣੀ ਨੂੰ ਬੂਰ।]

ਵਧੀ ਹੋਈ ਸੁਆਰਥੀ ਰੁੱਚੀ ਨੂੰ ਚੌਥੇ ਗੁਰਦੇਵ, ਸ੍ਰੀ ਗੁਰੂ ਰਾਮਦਾਸ ਜੀ ਨੇ, ਕੁੱਤੇ

ਦੇ ਹਲਕ ਨਾਲ ਤੁਲਨਾ ਦਿਤੀ ਹੈ। ਜਿਵੇਂ ਹਲਕਾ ਕੁੱਤਾ ਚੰਗੇ-ਮੰਦੇ, ਆਪਣੇ-ਪਰਾਏ, ਸਭ ਨੂੰ ਇਕ-ਸਮਾਨ ਦਾੜ੍ਹੀ ਜਾਂਦਾ ਹੈ, ਇਹੀ ਹਾਲਤ ਸੁਆਰਥੀ ਮਨੁੱਖ ਦੀ ਹੁੰਦੀ ਹੈ, ਉਹ ਮਿੱਤ੍ਰ-ਹੀਨ ਹੁੰਦਾ ਹੈ। ਆਪ ਦਾ ਫ਼ੁਰਮਾਨ ਹੈ:

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥੭॥੬॥**

*(ਨਟ ਮ: ੪, ਪੰਨਾ ੯੮੩)*

ਭਾਈ ਨੰਦ ਲਾਲ ਜੀ 'ਗੋਯਾ' ਇਕ ਥਾਂ ਪ੍ਰਭੂ ਦੇ ਦਰਸ਼ਨ ਦੀਦਾਰ ਦੀ ਸ਼ਰਤ ਹੀ ਇਹ ਦਸਦੇ ਹਨ ਕਿ ਮਨੁੱਖ ਆਪਣੇ ਵਿਚੋਂ ਹੱਵਸ—ਵਧੀਆਂ ਸੁਆਰਥੀ ਖ਼ਾਹਸ਼ਾਂ—ਦੂਰ ਕਰੇ।

**ਗੋਯਾ ! ਗਰ, ਆਂ ਜਮਾਲ, ਦੀਦਨ ਦਾਰੀ,**
**ਅਜ਼ ਖ਼ੁਦ, ਹਵਸਿ ਮੈਲ, ਰਮੀਦਨ ਦਾਰੀ।** *(ਪ੍ਰੀਤਿ ਗੀਤਿ, ਰੁਬਾਈ ੧੮)*

[ਗੋਯਾ, ਜੇ ਤੂੰ ਵਾਹਿਗੁਰੂ ਦਾ ਜਲਵਾ ਵੇਖਣ ਦੀ ਚਾਹ ਰਖਦਾ ਹੈਂ ਤਾਂ ਆਪਣੇ ਅੰਦਰੋਂ ਸੁਆਰਥੀ ਰੁਚੀਆਂ ਅਧੀਨ ਵਧੀਆਂ ਖ਼ਾਹਸ਼ਾਂ ਨੂੰ ਦੌੜਦਾ ਕਰ।]

ਵੀਚਾਰਵਾਨ ਵਿਲਫ਼ਰੇ (Villefre) ਲਿਖਦਾ ਹੈ:

In all time self-love has blinded the wisest.

(ਸੁਆਰਥ ਅਥਵਾ ਨਿੱਜੀ ਲਾਭ ਨੇ ਸਦਾ ਅਤਿ ਸਿਆਣਿਆਂ ਪੁਰਸ਼ਾਂ ਨੂੰ ਵੀ ਅੰਨ੍ਹੇ ਕਰ ਛੱਡਿਆ ਹੈ।)

ਇਸ ਵਿਚ ਕੋਈ ਸੰਦੇਹ ਨਹੀਂ ਕਿ ਸੁਆਰਥੀ ਮਨੁੱਖ ਦਾ ਧਰਮ, ਵਫ਼ਾਦਾਰੀ, ਸਭ ਕੁਝ ਨਿੱਜੀ ਲਾਭ ਹੁੰਦਾ ਹੈ। ਇਹੀ ਕਾਰਨ ਹੈ ਕਿ ਇਕ ਵੀਚਾਰਵਾਨ ਨੇ ਸੰਸਾਰ ਦਾ ਭਲਾ ਇਸੇ ਗੱਲ ਵਿਚ ਵੇਖਿਆ ਹੈ ਕਿ ਅਜਿਹਾ ਪੁਰਸ਼ ਜਿਤਨੀ ਛੇਤੀ ਸੰਸਾਰ ਤੋਂ ਕੂਚ ਕਰ ਜਾਵੇ ਉਤਨੀ ਹੀ ਭਲੇ ਦੀ ਗੱਲ ਹੈ। ਉਹ ਲਿਖਦਾ ਹੈ:

He who lives only to benefit himself, confers on the world a benefit when he dies.

ਸੁਆਰਥੀ, ਲੋਭੀ, ਲਾਲਚੀ ਦੀ ਇਸ ਅੱਧਮਤਾ (ਨੀਚਤਾ) ਨੂੰ ਮੁੱਖ ਰਖ ਕੇ ਹੀ ਗੁਰੂ ਅਮਰਦਾਸ ਜੀ ਨੇ ਮਨੁੱਖ ਨੂੰ ਸਾਵਧਾਨ ਕੀਤਾ ਹੈ ਕਿ ਉਹ ਲੋਭੀ ਦਾ ਕਦੇ ਵੀ ਵਿਸਾਹ ਨਾ ਕਰੇ। ਉਹ ਆਪਣੇ ਸੁਆਰਥ ਹਿਤ ਤੁਹਾਡੇ ਨਾਲ ਧਰੋਹ ਕਰ ਕੇ, ਤੁਹਾਨੂੰ ਓਥੇ ਮਾਰੇਗਾ, ਜਿਥੋਂ ਬਚਣਾ ਸੰਭਵ ਨਾ ਹੋਵੇ। ਆਪ ਦਾ ਸਪੱਸ਼ਟ ਸੰਕੇਤ ਹੈ ਕਿ:

**ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥**
**ਮਨਮੁਖ ਸੇਤੀ ਸੰਗੁ ਕਰੇ, ਮੁਹਿ ਕਾਲਖ ਦਾਗੁ ਲਗਾਇ ॥**
**ਮੁਹ ਕਾਲੇ ਤਿਨ੍ ਲੋਭੀਆਂ, ਜਾਸਨਿ ਜਨਮੁ ਗਵਾਇ ॥੪੦॥**

*(ਮ: ੩, ਪੰਨਾ ੧੪੧੭)*

ਸੰਸਾਰ, ਪ੍ਰੇਮ-ਪਿਆਰ, ਹਮਦਰਦੀ, ਸਬਰ-ਸੰਤੋਖ ਤੇ ਪਰ-ਸੁਆਰਥ ਦਾ ਬੱਧਾ ਖਲੋਤਾ

ਹੈ। ਇਹਨਾਂ ਦੈਵੀ ਗੁਣਾਂ ਦਾ ਅਭਾਵ ਹੋ ਜਾਣ ਨਾਲ ਇਹ ਨਿਰਸੰਦੇਹ ਦੋਜ਼ਖ਼ ਬਣ ਜਾਏਗਾ। ਸੁਖ ਦੀ ਪ੍ਰਾਪਤੀ ਦਾ ਭੇਦ ਹੋਰਨਾਂ ਨੂੰ ਸੁਖ ਦੇਣ ਵਿਚ ਹੈ, ਸੁਆਰਥ ਅਧੀਨ ਹੋ, ਕਿਸੇ ਦਾ ਸੁਖ ਖੋਹਣ ਵਿਚ ਨਹੀਂ। ਸ਼ੇਖ਼ ਫ਼ਰੀਦ ਜੀ ਤਾਂ ਆਪਣੀ ਬਾਣੀ ਵਿਚ ਦੋ ਤੇ ਦੋ ਚਾਰ ਵਾਂਗ ਸਪੱਸ਼ਟ ਕਰਦੇ ਹਨ ਕਿ ਜਿਥੇ ਸੁਆਰਥ ਅਥਵਾ ਲੱਬ ਹੈ, ਉਥੇ ਪਿਆਰ ਦੀ ਅੰਸ਼ ਤੇ ਸੁਖ ਕਿਥੇ? ਬਾਣੀ ਹੈ:

ਫਰੀਦਾ, ਜਾ ਲਬੁ, ਤਾ ਨੇਹੁ ਕਿਆ? ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ ॥੧੮॥

*(ਸਲੋਕ ਫਰੀਦ ਜੀ, ਪੰਨਾ ੧੩੭੮)*

ਜ਼ਰਾ ਸੋਚੋ, ਜੇ ਹਰੇਕ ਮਨੁੱਖ ਸੁਆਰਥੀ ਰੁਚੀ ਦਾ ਹੀ ਧਾਰਨੀ ਹੋ ਜਾਵੇ ਤਾਂ ਫਿਰ ਕੋਈ ਦੇਸ਼-ਭਗਤ, ਧਰਮੀ ਅਥਵਾ ਸ਼ਹੀਦ, ਮਨੁੱਖ ਮਾਤਰ ਦੇ ਭਲੇ ਲਈ, ਆਪਣਾ ਆਪ ਕਿਉਂ ਵਾਰੇ? ਕੋਈ ਨਿਸ਼ਕਾਮ ਕੁਰਬਾਨੀ ਕਿਉਂ ਕਰੇ? ਆਪਣਾ ਵਿਗਾੜ ਕੇ ਬੇਗਾਨਾ ਕਿਉਂ ਸੰਵਾਰੇ?

ਮਨੁੱਖੀ ਭਾਈਚਾਰੇ ਦੀ ਖ਼ੂਬਸੂਰਤੀ ਤੇ ਕਲਿਆਣ ਇਸੇ ਵਿਚ ਹੈ ਕਿ ਇਸ ਦੈਵੀ ਸਿਧਾਂਤ—'ਅਪਨਾ ਬਿਗਾਰਿ ਬਿਰਾਨਾ ਸਾਂਢੈ'—ਨੂੰ ਅਪਣਾਵੇ ਤੇ ਸੰਸਾਰ ਨੂੰ ਸੁਰਗ ਅਥਵਾ ਭਗਤ ਰਵਿਦਾਸ ਜੀ ਦੇ ਤਸੱਵਰ ਦਾ 'ਬੇਗਮ ਪੁਰਾ' ਬਣਾਉਣ ਲਈ ਸਦਾ ਤੱਤਪਰ ਰਹੇ।

# ਉੱਚ ਵੀਚਾਰ ਤੇ ਸਾਦਾ ਜੀਵਨ

ਮਨੁੱਖ ਦੀ ਬਣਤਰ ਤੇ ਜੀਵਨ ਵਿਚ 'ਵੀਚਾਰ' (ਖ਼ਿਆਲ) ਨੂੰ ਜੋ ਪਰਧਾਨਤਾ ਹਾਸਲ ਹੈ, ਉਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਵੀਚਾਰਾਂ ਨੂੰ ਕਰਤੱਵ ਅਥਵਾ ਕੰਮ-ਕਾਰ ਦਾ ਪਿਤਾ ਮੰਨਿਆ ਗਿਆ ਹੈ:

Thought is the father of action.

ਚੰਗੇ ਵੀਚਾਰ ਮਨੁੱਖ ਨੂੰ ਚੰਗਾ, ਤੇ ਮੰਦੇ ਮੰਦਾ ਬਣਾਉਂਦੇ ਹਨ। ਮਨੁੱਖੀ ਮਨ ਨੂੰ 'ਸੰਕਲਪਾਂ ਤੇ ਵਿਕਲਪਾਂ' (ਚੰਗੇ ਮੰਦੇ) ਵੀਚਾਰਾਂ ਦਾ ਸੰਗ੍ਰਹਿ ਅਥਵਾ ਕੇਂਦਰ ਮੰਨਿਆ ਗਿਆ ਹੈ।

ਸੰਸਾਰ ਉਤੇ ਜੋ ਵੀ ਆਉਂਦਾ ਹੈ ਉਹ ਕੁਦਰਤੀ ਨੇਮ ਅਧੀਨ ਸਮਾਂ ਪਾ ਕੇ ਤੁਰ ਜਾਂਦਾ ਹੈ। ਨਾ ਕੋਈ ਥਿਰ ਰਿਹਾ, ਨਾ ਰਹੇਗਾ, ਪਰੰਤੂ, ਮਹਾਂਪੁਰਸ਼ਾਂ ਦੇ ਉੱਤਮ ਵੀਚਾਰ ਜੁਗੋ ਜੁਗ ਸੰਸਾਰ ਨੂੰ ਰੁਸ਼ਨਾਉਂਦੇ ਤੇ ਸਹੀ ਸੇਧ ਦਿੰਦੇ ਰਹਿੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਹਕੀਕਤ ਨੂੰ ਇਉਂ ਦਰਸਾਉਂਦੇ ਹਨ:

> ਅੰਡ ਬਿਨਾਸੀ, ਜੇਰ ਬਿਨਾਸੀ, ਉਤਭੁਜ, ਸੇਤ ਬਿਨਾਧਾ॥
> ਚਾਰਿ ਬਿਨਾਸੀ, ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥੨॥
>
> *(ਸਾਰੰਗ ਮ: ੫, ਪੰਨਾ ੧੨੦੪)*

ਏਸੇ ਸਚਾਈ ਨੂੰ, ਇਕ ਸੁਘੜ ਸ਼ਾਇਰ ਇਉਂ ਬਿਆਨ ਕਰਦਾ ਹੈ:

> ਰਹੇਗੀ ਆਬੋ ਹਵਾ ਮੇਂ 'ਖ਼ਿਆਲ' ਕੀ ਬ਼ਕਤੀ।
> ਯੇ 'ਮੁਸ਼ਤਿ ਖ਼ਾਕ ਹੈ ਫ਼ਾਨੀ, ਰਹੇ, ਰਹੇ, ਨਾ ਰਹੇ।

ਉੱਚੇ ਸੁੱਚੇ ਤੇ ਥਿਰ ਰਹਿਣ ਵਾਲੇ ਵੀਚਾਰ ਦੀ ਪਰਖ ਇਹ ਹੈ ਕਿ ਉਹ 'ਸੱਚ' ਉਤੇ ਆਧਾਰਤ ਹੁੰਦਾ ਹੈ। ਕਿਉਂਕਿ 'ਸੱਚ' ਸਦੀਵੀ ਹੈ; ਇਸ ਲਈ ਅਜਿਹਾ ਵੀਚਾਰ ਵੀ ਸਦੀਵੀ (Universal) ਹੁੰਦਾ ਹੈ। ਉਹ ਸਦਾ ਪ੍ਰਾਣੀ ਮਾਤਰ ਨੂੰ, ਇਕ-ਸਮਾਨ ਆਪਣੀ ਪਿਆਰ-ਗਲਵਕੜੀ ਵਿਚ ਲੈਂਦਾ ਤੇ ਸਹੀ ਜੀਵਨ-ਜਾਚ ਦੀ ਸੇਧ ਬਖ਼ਸ਼ਦਾ ਹੈ। ਸਹੀ ਗੱਲ ਤਾਂ ਇਹ ਹੈ ਕਿ ਵਾਹਿਗੁਰੂ ਅਕਾਲ-ਪੁਰਖ ਆਪ ਹੀ ਸਮੂਹ ਸੱਚੇ ਵੀਚਾਰਾਂ ਦਾ ਸੋਮਾ ਹੈ। ਹਰੇਕ ਉੱਤਮ ਵੀਚਾਰ ਦੀ ਬਖ਼ਸ਼ਿਸ਼ ਉਹ ਆਪ ਹੀ ਕਰਦਾ ਹੈ। ਇਸ ਲਈ ਸਾਨੂੰ ਸਭ ਤੋਂ ਪਹਿਲਾਂ ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ। ਫੇਰ ਸਾਨੂੰ ਉਸ ਵਿਅਕਤੀ ਦਾ ਵੀ ਹਾਰਦਿਕ

---

1. ਮਿੱਟੀ ਦੀ ਮੁੱਠ।

ਰਿਣੀ ਹੋਣਾ ਲੋੜੀਏ, ਜੋ ਸਭ ਤੋਂ ਪਹਿਲਾਂ ਕਿਸੇ ਮਹਾਨ ਵੀਚਾਰ ਦਾ ਪਾਤਰ ਬਣਿਆ, ਜਿਸ ਦੇ ਧੰਨਤਾ-ਯੋਗ ਹਿਰਦੇ ਉਤੇ ਉਹ ਖ਼ਿਆਲ ਉਤਰਿਆ ਅਤੇ ਜਿਸ ਨੇ ਇਸ ਨੂੰ ਬੋਲੀ ਜਾਂ ਲਿਖਤੀ ਰੂਪ ਵਿਚ ਰੂਪਮਾਨ ਕੀਤਾ ਤੇ ਸਾਂਭਿਆ। ਆਖ਼ਰ ਵਿਚ ਉਸ ਮਨੁੱਖ ਦਾ ਵੀ ਵੱਡਾ ਉਪਕਾਰ ਹੈ, ਜਿਸ ਨੇ ਅਜਿਹੇ ਵੀਚਾਰ ਨੂੰ ਪ੍ਰਮਾਣ ਦੇ ਤੌਰ ਉਤੇ ਵਰਤਿਆ ਤੇ ਪ੍ਰਚਾਰਿਆ।

ਕਿਉਂਕਿ ਅਸੀਂ ਬਣੇ ਵੀਚਾਰਾਂ ਅਥਵਾ ਸੁਭਾਅ ਦੇ ਅਧੀਨ ਕਰਮ ਕਰਦੇ ਹਾਂ, ਇਸ ਲਈ ਉਤਮ ਵੀਚਾਰ ਆਦਮੀ ਦਾ ਸਭ ਤੋਂ ਵੱਡਾ ਸਰਮਾਇਆ ਅਤੇ ਤੋੜ ਨਿਭਣ ਵਾਲਾ ਸੱਚਾ ਸੱਜਣ ਮੰਨੇ ਗਏ ਹਨ। ਸ਼ੈਖ਼ ਸੱਜਣ (ਠੱਗ) ਦੇ ਜੀਵਨ ਨੂੰ ਮੋੜਾ ਪਾਉਣ ਲਈ ਨਿਰੰਕਾਰੀ ਬਾਬੇ ਵਲੋਂ ਉਚਾਰੇ ਗਏ ਸ਼ਬਦ ਦਾ ਇਹ ਹਿੱਸਾ ਇਸ ਨੁਕਤੇ ਨੂੰ ਸਪੱਸ਼ਟ ਕਰਦਾ ਹੈ:

**ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ੍॥**
**ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍॥੧॥ ਰਹਾਉ॥**

*(ਸੂਹੀ ਮ: ੧, ਪੰਨਾ ੭੨੯)*

ਅੰਤ ਨੂੰ ਨਾਲ ਨਿਭਣ ਵਾਲੇ ਸੱਜਣ, ਸ਼ੁਭ ਵੀਚਾਰ ਤੇ ਸ਼ੁਭ ਅਮਲ ਹੀ ਹੋ ਸਕਦੇ ਹਨ, ਅਸਥੂਲ ਵਸਤਾਂ ਨਹੀਂ।

ਇਸ ਲਈ ਸੰਸਾਰ ਵਿਚ ਸਹੀ ਮਿੱਤਰ ਜਾਂ ਸੰਬੰਧੀ ਉਹੀ ਹੈ, ਜੋ ਸਾਨੂੰ ਧਨ ਦੌਲਤ ਆਦਿ ਪਦਾਰਥ ਦੇਣ ਦੀ ਥਾਂ ਸ਼ੁਭ ਵੀਚਾਰਾਂ ਦੀ ਸੁਗਾਤ ਦੇਵੇ। ਜ਼ਿੰਦਗੀ ਖ਼ਿਆਲਾਂ ਦੇ ਦੁਆਲੇ ਘੁੰਮਦੀ ਹੈ। ਜੋ ਲੋਕ ਉੱਚੇ ਸੁੱਚੇ ਵੀਚਾਰ ਨਹੀਂ ਰਖਦੇ, ਉਹ ਸਹੀ ਅਰਥਾਂ ਵਿਚ ਤੁਰਦੀਆਂ ਫਿਰਦੀਆਂ ਲੋਥਾਂ ਸਮਾਨ ਹਨ। ਸਹੀ ਸੂਝ ਬੂਝ ਤੋਂ ਕੋਰੇ ਅਥਵਾ ਸਮਝ-ਹੀਣ ਅਜਿਹੇ ਮਨੁੱਖਾਂ ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ:

**ਮਾਨੁਖੁ, ਬਿਨੁ ਬੂਝੇ, ਬਿਰਥਾ ਆਇਆ॥** *(ਟੋਡੀ ਮ: ੫, ਪੰਨਾ ੭੧੨)*

ਸਾਡੇ ਮਨ-ਰੂਪੀ ਹਾਥੀ ਨੂੰ ਗੁਰੂ ਦਾ ਬਚਨ-ਰੂਪੀ ਅੰਕਸ ਹੀ ਸੂਤ ਵਿਚ ਰਖਦਾ ਹੈ। ਚੰਗੇ ਸੰਸਕਾਰ, ਚੰਗੀ ਸੰਗਤ ਵਿਚੋਂ ਪੈਦਾ ਹੁੰਦੇ ਹਨ। ਏਸੇ ਲਈ, ਗੁਰੂ ਸਾਹਿਬਾਨ ਨੇ ਨਿੱਤ ਸਤਸੰਗ ਕਰਨ ਉਤੇ ਏਨਾ ਜ਼ੋਰ ਦਿਤਾ ਹੈ। ਕਬੀਰ ਜੀ ਦਾ ਕਥਨ ਹੈ:

**ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ॥੮੬॥**

*(ਸਲੋਕ ਕਬੀਰ ਜੀ, ਪੰਨਾ ੧੩੬੯)*

ਤਥਾ— **ਜੈਸਾ ਸੇਵੈ ਤੈਸੋ ਹੋਵੈ॥** *(ਗਉੜੀ ਮ: ੧, ਪੰਨਾ ੨੨੩)*

ਜੇ ਜ਼ਰਾ ਗਹੁ ਨਾਲ ਵੇਖਿਆ, ਵੀਚਾਰਿਆ ਜਾਵੇ ਤਾਂ ਵੇਦ, ਸ਼ਾਸਤਰ, ਉਪਨਿਸ਼ਦ, ਸਿਮਰਤੀਆਂ, ਭਗਵਤ ਗੀਤਾ, ਅੰਜੀਲ, ਕੁਰਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ, ਸਮੂਹ ਧਰਮ-ਗ੍ਰੰਥ ਸ਼ਬਦਾਂ ਅਥਵਾ ਉੱਤਮ ਵੀਚਾਰਾਂ ਦਾ ਸੰਗ੍ਰਹਿ ਹੀ ਤਾਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਕਰਨ ਵੇਲੇ ਸਿੱਖ ਸਤਿਗੁਰਾਂ ਤੋਂ ਛੁੱਟ ਭਾਰਤ ਭਰ ਦੇ ਤੀਹਾਂ ਸੰਤਾਂ, ਭਗਤਾਂ, ਭੱਟਾਂ ਤੇ ਅਨ ਮਹਾਂਪੁਰਸ਼ਾਂ ਦੀ ਪਵਿੱਤਰ ਬਾਣੀ ਨੂੰ ਵੀ ਇਸ ਅਲੌਕਿਕ ਸੰਗ੍ਰਹਿ ਵਿਚ ਸਮਾਨ ਥਾਂ ਦਿੱਤੀ ਅਤੇ ਅੰਤ ਵਿਚ ਫ਼ੁਰਮਾਇਆ

ਕਿ ਇਸ ਥਾਲ ਵਿਚ ਨਾਮ-ਆਧਾਰਤ ਤਿੰਨ ਵਿਸ਼ੇ—ਸੱਤ, ਸੰਤੋਖ ਅਤੇ ਵੀਚਾਰ ਨੂੰ ਪਰਧਾਨਤਾ ਪ੍ਰਾਪਤ ਹੈ:

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥**

*(ਮੁੰਦਾਵਣੀ ਮਹਲਾ ੫, ਪੰਨਾ ੧੪੨੯)*

ਨਿਰਮਲ ਅਥਵਾ ਬਿਬੇਕ ਵੀਚਾਰਾਂ ਦੀ ਮਹੱਤਤਾ ਬਾਰੇ ਗੁਰੂ ਜੀ ਦਾ ਕਥਨ ਹੈ:

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ ॥੨॥**

*(ਕਲਿਆਨ ਮ: ੪, ਪੰਨਾ ੧੩੨੫)*

['ਬਿਚਰਿ ਬਿਚਰਿ' ਤੋਂ ਭਾਵ ਹੈ—ਵੀਚਾਰ ਵੀਚਾਰ ਕੇ।]

ਸ੍ਰੀ ਗੁਰੂ ਅਰਜਨ ਦੇਵ ਜੀ ਬਿਬੇਕ ਬੁੱਧੀ ਲਈ, ਜੋ ਇਕ ਤਰ੍ਹਾਂ ਨਾਲ ਉੱਚ ਵੀਚਾਰਾਂ ਦਾ ਹੀ ਅਕਸ ਜਾਂ ਸੰਗ੍ਰਹਿ ਹੈ, ਪ੍ਰਭੂ ਪਾਸ ਇਉਂ ਜਾਚਨਾ ਕਰਦੇ ਹਨ:

**ਹਾਰਿ ਪਰਿਓ ਸੁਆਮੀ ਕੇ ਦੁਆਰੇ, ਦੀਜੈ ਬੁਧਿ ਬਿਬੇਕਾ ॥ ਰਹਾਉ ॥**

*(ਸੋਰਠਿ ਮ: ੫, ਪੰਨਾ ੬੪੧)*

ਸਫਲ ਜੀਵਨ ਲਈ ਜਿਥੇ ਉੱਚੇ ਸੁੱਚੇ ਵੀਚਾਰਾਂ ਦਾ ਧਾਰਨੀ ਹੋਣਾ ਕਲਿਆਣਕਾਰੀ ਹੈ, ਓਥੇ ਨਾਲ ਹੀ ਇਹ ਵੀ ਜਾਣਨ ਦੀ ਲੋੜ ਹੈ ਕਿ ਉੱਤਮ ਵੀਚਾਰਾਂ ਤੇ ਸਾਦਗੀ ਦਾ ਆਪਸ ਵਿਚ ਦੀ ਗੂਹੜਾ ਸੰਬੰਧ ਹੈ। ਸਾਦਾ ਜੀਵਨ ਇਕ ਤਰ੍ਹਾਂ ਨਾਲ ਉੱਚੇ ਵੀਚਾਰਾਂ ਦਾ ਸਾਕਾਰ-ਰੂਪ ਅਥਵਾ ਪ੍ਰਗਟਾਅ ਹੈ। ਜਿਵੇਂ ਜਿਵੇਂ ਮਨੁੱਖ ਵੀਚਾਰ-ਸ਼ੀਲ ਹੁੰਦਾ ਹੋਇਆ ਜੀਵਨ ਦੀਆਂ ਸਹੀ ਕੀਮਤਾਂ, ਕਦਰਾਂ ਤੇ ਕੁਦਰਤ ਦੇ ਰਹੱਸਯ ਨੂੰ ਸਮਝ ਤੇ ਮਾਣ ਕੇ ਵਿਸਮਾਦਤ ਹੋਵੇਗਾ, ਤਿਵੇਂ ਤਿਵੇਂ ਉਸ ਦੇ ਜੀਵਨ ਵਿਚ ਸਾਦਗੀ ਆਉਂਦੀ ਜਾਵੇਗੀ ਤੇ ਵਿਖਾਵਾ ਘਟਦਾ ਜਾਵੇਗਾ। ਉਹ ਵਧ ਤੋਂ ਵਧ ਕੁਦਰਤੀ ਜੀਵਨ ਦੇ ਨੇੜੇ ਤੇ ਬਨਾਵਟਾਂ ਤੋਂ ਦੂਰ ਹੁੰਦਾ ਜਾਵੇਗਾ।

ਸ੍ਰੀ ਗੁਰੂ ਨਾਨਕ ਦੇਵ ਜੀ 'ਸੱਚ' ਤੇ 'ਸੱਚੇ ਆਚਾਰ' ਦੇ ਉਪਾਸ਼ਕ ਤੇ ਪ੍ਰਚਾਰਕ ਸਨ। ਸੱਚ ਤੇ ਸਾਦਗੀ ਆਪਸ ਵਿਚ ਦੀ ਓਤ-ਪੋਤ ਹਨ। ਸ਼ੈਕਸਪੀਅਰ ਇਕ ਥਾਂ ਲਿਖਦਾ ਹੈ:

I am as simple as truth's simplicity.

[ਭਾਵ—ਮੈਂ ਇਤਨਾ ਸਾਦਾ ਹਾਂ ਜਿਤਨੀ ਕਿ ਸੱਚ ਦੀ ਸਾਦਗੀ।]

ਅਸਲ ਵਿਚ ਸਾਦਗੀ, ਉੱਚੇ ਵੀਚਾਰਾਂ ਦੀ ਉਪਜ ਅਤੇ ਲਖਾਇਕ ਹੈ ਅਤੇ ਫ਼ੈਸ਼ਨ ਬਨਾਵਟ, ਕੂੜ ਤੇ ਬਦ-ਸੂਰਤੀ ਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਜਿਥੇ 'ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ' ਦਾ ਉਪਦੇਸ਼ ਕਰਦੇ ਹਨ ਓਥੇ ਨਾਲ ਇਹ ਵੀ ਸੋਧ ਬਖ਼ਸ਼ਦੇ ਹਨ ਕਿ ਹਲਾਲ, ਹਰਾਮ ਤੇ ਸੁਆਦਾਂ ਦੇ ਬਖੇੜੇ ਵਿਚ ਪਏ ਤੋਂ ਬਿਨਾਂ ਹੀ ਖਾਣ-ਪੀਣ ਤੇ ਪਹਿਨਣ ਦੀ ਸਾਦਗੀ ਨੂੰ ਸਦਾ ਇਉਂ ਪਰਖਣ ਦੀ ਲੋੜ ਹੈ:

ਬਾਬਾ, ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥
ਬਾਬਾ, ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

*(ਸਿਰੀਰਾਗੁ ਮ: ੧, ਪੰਨਾ ੧੬)*

ਸਾਨੂੰ ਜਿਥੇ ਰਹਿਣ ਸਹਿਣ ਦੀ ਸਾਦਗੀ ਤੇ ਖ਼ਿਆਲਾਂ ਦੀ ਸਵੱਛਤਾ ਪ੍ਰਭੂ ਨਾਲ ਜੋੜਦੀ ਤੇ ਸਹੀ ਅਰਥਾਂ ਵਿਚ ਇਨਸਾਨ ਬਣਾਉਂਦੀ ਹੈ, ਓਥੇ ਫ਼ੈਸ਼ਨ, ਬਣਾਉਟੀ ਜੀਵਨ ਤੇ ਨੀਵੇਂ ਵੀਚਾਰ ਵਾਹਿਗੁਰੂ ਤੋਂ ਦੂਰੀ ਪੈਦਾ ਕਰਦੇ ਤੇ ਮਨੁੱਖਤਾ ਤੋਂ ਡੇਗਦੇ ਹਨ। ਜੇ ਜ਼ਰਾ ਗਹੁ ਨਾਲ ਵਿਚਾਰੀਏ ਤਾਂ ਫ਼ੈਸ਼ਨ ਵੀ ਇਕ ਬਦਲਦੀ ਬਦਸੂਰਤੀ ਹੈ। ਭਲਾ, ਜੇ ਇਹ ਫ਼ੈਸ਼ਨ, ਸੁੰਦਰਤਾ ਤੇ ਸੁਹੱਪਣ ਦਾ ਜ਼ਾਮਨ ਹੋਵੇ, ਤਾਂ ਹਰ ਛੇ ਮਹੀਨੇ ਪਿਛੋਂ ਬਦ-ਜ਼ੇਬ (ਕੁਢੱਬਾ) ਸਮਝ ਕੇ ਬਦਲਿਆ ਕਿਉਂ ਜਾਵੇ ?

ਸੋ, ਸਿੱਟੇ ਦੀ ਗੱਲ ਇਹੀ ਹੈ ਕਿ ਸਫਲ ਜੀਵਨ-ਮਾਰਗ ਲਈ ਸਾਦਾ ਜੀਵਨ ਤੇ ਉੱਚੇ ਵੀਚਾਰਾਂ ਦਾ ਧਾਰਨੀ ਹੋਇਆ ਜਾਵੇ। ਹਰੇਕ ਜੁਗ ਦੇ ਮਹਾਨ ਚਿੰਤਕਾਂ ਤੇ ਵੀਚਾਰਵਾਨਾਂ ਨੇ ਉੱਚੇ ਵੀਚਾਰਾਂ ਨੂੰ ਹੀ ਅਨੰਦਮਈ ਜੀਵਨ ਦੀ ਆਧਾਰ-ਸ਼ਿਲਾ ਤੇ ਜ਼ਾਮਨ ਮੰਨਿਆ ਹੈ।

ਗੁਰੂ ਦੇ ਸਿੱਖ ਤਾਂ ਸ਼ਬਦ ਨੂੰ ਹੀ ਗੁਰੂ ਦੀ ਮੂਰਤ ਮੰਨਦੇ ਹਨ।

# ਮਾਇਆ ਕੇ ਦੋ ਦਾਓ ਹੈਂ... !

ਸਿਆਣਿਆਂ ਦਾ ਕਥਨ ਹੈ ਕਿ ਨੇਕੀ ਮੱਧ ਵਿਚ ਵਰਤਦੀ ਹੈ (Virtue lies in the middle.)। ਅੱਤ ਦਾ ਤੇ ਨੇਕੀ (ਰੱਬ) ਦਾ ਵੈਰ ਹੁੰਦਾ ਹੈ। ਅੱਤ ਦੀ ਧੁੱਪ, ਅੱਤ ਦਾ ਮੀਂਹ, ਅੱਤ ਦੀ ਅਮੀਰੀ, ਅੱਤ ਦੀ ਗ਼ਰੀਬੀ, ਅੱਤ ਦੀ ਸਖ਼ਤੀ, ਅੱਤ ਦੀ ਨਰਮੀ ਆਦਿ ਸਭ ਹਾਨੀਕਾਰਕ ਹਨ, ਔਗੁਣ ਹਨ। ਲੋਕ ਅਖਾਣ ਹੈ:

**ਅੱਤ ਕਾ ਭਲਾ ਨਾ ਬਰਸਨਾ, ਅੱਤ ਕੀ ਭਲੀ ਨਾ ਧੁੱਪ।**
**ਅੱਤ ਕਾ ਭਲਾ ਨਾ ਬੋਲਣਾ, ਅੱਤ ਕੀ ਭਲੀ ਨਾ ਚੁੱਪ।**

ਅਧਿਆਤਮਕ ਜੀਵਨ ਦੇ ਮੁਤਲਾਸ਼ੀ ਲੋਕਾਂ ਨੇ ਮੱਧ ਵਾਲੀ ਦਸ਼ਾ ਦਾ ਨਾਂ 'ਸਹਿਜ ਅਵਸਥਾ' (Balanced State of mind) ਰਖਿਆ ਹੈ। ਜਦ ਤਕ ਰਜੋ, ਤਮੋ ਜਾਂ ਸਤੋ ਵਿਚੋਂ ਕਿਸੇ ਇਕ ਦੀ ਪਰਧਾਨਤਾ ਹੈ, ਜੀਵਨ, ਇਕ-ਪੱਖਾ ਅਤੇ ਅਧੂਰਾ ਰਹੇਗਾ। ਸਾਵੀਂ ਪੱਧਰੀ ਤੇ ਤੁਲਵੀਂ ਜੀਵਨ-ਚਾਲ ਲਈ ਸੰਤੁਲਿਤ (ਉਲਾਰ-ਰਹਿਤ) ਜੀਵਨ-ਤੋਰ ਦੀ ਲੋੜ ਹੈ। ਏਸੇ ਲਈ ਗੁਰਮਤਿ ਵਿਚ ਮਨ ਨੂੰ ਭੂਏ ਕਰਨ ਜਾਂ ਉੱਕਾ ਹੀ ਮਾਰਨ ਦੀ ਹਦਾਇਤ ਨਹੀਂ, ਸੁਵੀਚਾਰ ਦੁਆਰਾ ਵੱਸ ਕਰਨ ਦੀ ਪ੍ਰੇਰਨਾ ਹੈ[1]।

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦਾ 'ਮਨ-ਹੱਠ' ਦੁਆਰਾ ਅਭਾਵ ਅਥਵਾ ਬੀਜ-ਨਾਸ਼ ਨਹੀਂ ਕਰਨਾ, ਇਨ੍ਹਾਂ ਨੂੰ ਸ਼ੁੱਧ (Sublime) ਕਰ ਕੇ ਪ੍ਰੇਮ ਪਿਆਰ, ਜਝੇ, ਅਣਖ, ਉਦਮ ਤੇ ਸਵੈਮਾਨ ਵਿਚ ਬਦਲਣਾ ਹੈ। ਤ੍ਰਿਸ਼ਨਾ (ਵਧੀ ਹੋਈ ਇੱਛਾ) ਤਿਆਗਣ ਜੋਗ ਹੈ; ਪਰੰਤੂ, ਅਗੇ ਵਧਣ ਲਈ ਪੁਰਸ਼ਾਰਥੀ ਹੋਣ ਦੀ ਰੀਝ ਗ੍ਰਹਿਣ ਕਰਨ ਜੋਗ ਹੈ।

ਸੰਸਾਰਕ ਸੁੱਖਾਂ ਦੀ ਪ੍ਰਾਪਤੀ ਦਾ ਸਭ ਤੋਂ ਵੱਡਾ ਸਾਧਨ ਮਾਇਆ ਅਥਵਾ ਧਨ ਦੌਲਤ ਨੂੰ ਗਿਣਿਆ ਜਾਂਦਾ ਹੈ। ਕਬੀਰ ਸਾਹਿਬ ਨੇ ਜਿਥੇ ਮਾਇਆ ਦੀ ਬਹੁਤਾਤ ਤੇ ਗ਼ੁਲਾਮੀ ਨੂੰ ਨਿੰਦਿਆ ਅਤੇ ਇਸ ਨੂੰ ਡਾਇਣ, ਸਰਪਣੀ, ਚੋਰਟੀ, ਨਾਗਨੀ ਤੇ ਛਲੀਆ ਕਰ ਕੇ ਨਿੰਦਿਆ ਤੇ ਬਦਨਾਮਿਆ ਹੈ, ਓਥੇ ਭਲੇ ਕੰਮਾਂ, ਲੋੜਵੰਦ ਪੁਰਸ਼ਾਂ ਦੀ ਸੇਵਾ ਤੇ ਘਰ ਦੇ ਨਿਰਬਾਹ ਲਈ ਵਰਤਣ ਯੋਗ ਮਾਇਆ ਨੂੰ 'ਸੋਭਾ' ਤੇ 'ਸੋਹਾਗਣ' ਕਰ ਕੇ ਵੀ ਸਨਮਾਨਿਆ ਹੈ। ਆਪ ਦਾ ਕਥਨ ਹੈ:

---

1. ਮਨ ਕਾ ਸੁਭਾਉ, ਮਨਹਿ ਬਿਆਪੀ॥
ਮਨਹਿ ਮਾਰਿ, ਕਵਨ ਸਿਧਿ ਥਾਪੀ॥੧॥ *(ਗਉੜੀ ਕਬੀਰ ਜੀ, ਪੰਨਾ ੩੨੯)*

ਗ੍ਰਿਹਿ ਸੋਭਾ[1] ਜਾ ਕੈ ਰੇ ਨਾਹਿ॥
ਆਵਤ ਪਹੀਆ[2] ਖੂਧੇ[3] ਜਾਹਿ॥
ਵਾ ਕੈ ਅੰਤਰਿ ਨਹੀ ਸੰਤੋਖੁ॥
ਬਿਨੁ ਸੋਹਾਗਨਿ ਲਾਗੈ ਦੋਖੁ॥੧॥੮॥ *(ਪੰਨਾ ੮੭੨)*

ਸੰਸਾਰ ਵਿਚ ਮਾਇਆ ਤੋਂ ਬਿਨਾਂ ਕੋਈ ਕਾਰਜ ਨਹੀਂ ਚਲ ਸਕਦਾ। ਇਸ ਦੀ ਅਣਹੋਂਦ ਕਾਰਨ ਸਰਕਾਰਾਂ ਖਲੋ ਜਾਣਗੀਆਂ, ਸਭ ਆਵਾਜਾਈ ਜਾਮ ਹੋ ਜਾਵੇਗੀ, ਸਭ ਬਿਉਪਾਰ ਤੇ ਲੈਣਾ ਦੇਣਾ ਠੱਪ ਹੋ ਜਾਵੇਗਾ। ਏਥੋਂ ਤਕ ਕਿ ਮਾਤਾ, ਪਿਤਾ, ਭੈਣਾਂ ਭਰਾਵਾਂ ਦੇ ਮੇਲ ਮਿਲਾਪ ਤੇ ਸੰਬੰਧਾਂ ਉਤੇ ਵੀ ਭਾਰੀ ਸੱਟ ਵੱਜੇਗੀ। ਸੰਸਾਰ ਦੀ ਸਾਰੀ ਕਾਰ, ਕਿਸੇ ਨਾ ਕਿਸੇ ਰੂਪ ਵਿਚ, ਇਹ ਮਾਇਆ ਹੀ ਚਲਾ ਰਹੀ ਹੈ। ਚਲਾਏ ਵੀ ਕਿਉਂ ਨਾ, ਜਦ ਕਿ ਇਹ[4] ਪ੍ਰਭੂ ਦੀ ਆਪਣੀ ਕੀਤੀ ਹੋਈ ਹੈ, ਕੋਈ ਆਪੋਂ ਉਪਜੀ ਤੇ ਦੁੱਪਰਿਆਰੀ ਨਹੀਂ।

ਹਾਂ, ਲੋੜ ਇਸ ਗੱਲ ਦੀ ਹੈ ਕਿ ਇਸ ਦੀ ਵਰਤੋਂ ਬਿਬੇਕ ਬੁੱਧੀ ਅਥਵਾ ਵੀਚਾਰ-ਅਧੀਨ ਕੀਤੀ ਜਾਵੇ। ਇਸ ਨੂੰ ਦਾਸੀ, ਸੇਵਕ ਬਣਾ ਕੇ ਰਖਿਆ ਜਾਵੇ, ਸੁਆਮੀ ਬਣਾ ਕੇ ਨਹੀਂ। ਮਾਲਕ ਬਣੀ ਇਹ ਤਬਾਹੀ, ਦੁੱਖ, ਕਲੇਸ਼, ਭਟਕਣ ਤੇ ਧਾਵਣਾ ਦਾ ਕਾਰਨ ਬਣੇਗੀ। ਮਾਇਆ ਦੋ-ਧਾਰੇ ਖੰਡੇ ਸਮਾਨ, ਆਉਂਦੀ ਜਾਂਦੀ, ਮਨੁੱਖ ਨੂੰ ਕਿਵੇਂ ਖੁਆਰ ਕਰਦੀ ਹੈ, ਏਸ ਲਈ ਵਾਚੋ ਇੱਕ ਵੀਚਾਰਵਾਨ ਦਾ ਇਹ ਅਮੋਲਕ ਕਥਨ :

ਮਾਇਆ ਕੇ ਦੋ ਦਾਓ ਹੈਂ, ਕਰੇ ਦੋਇ ਯੁੱਤ ਮਾਰ।
ਆਵੈ ਤੇ ਬਉਰਾਏ ਨਰ, ਜਾਏ ਕਰੇ ਖੁਆਰ।
ਜਾਏ ਕਰੇ ਖੁਆਰ, ਮਰੇ ਨਰ ਝੂਰ ਝੂਰ ਕੇ।
ਆਵੇ ਬਡੇ ਹੰਕਾਰ, ਤੁਰੇ ਨਰ ਘੂਰ ਘੂਰ ਕੇ।
ਬਿਨ ਬਿਚਾਰ ਦੁਖ ਕਾਰ, ਸਾਰ ਸੰਤਨ ਫ਼ੁਰਮਾਇਆ।
ਮੂਰਖ ਕੋ ਦੁਖ ਦੇਤ ਆਵਤੀ ਜਾਤੀ ਮਾਇਆ।

ਮੂਰਖਤਾ ਅਥਵਾ ਮਾੜੀ ਵਰਤੋਂ ਨਾਲ ਅੰਮ੍ਰਿਤ ਵੀ ਬਿੱਖ ਵਿਚ ਬਦਲ ਜਾਂਦਾ ਹੈ। ਪਾਣੀ, ਹਵਾ, ਅੱਗ, ਸੰਜਮ ਵਿਚ ਰਹਿਣ ਤਾਂ ਸੁਖਦਾਈ ਹਨ, ਸੇਵਕ ਹਨ। ਜੇ ਇਨ੍ਹਾਂ ਦਾ ਉੱਕਾ ਹੀ ਅਭਾਵ ਹੋ ਜਾਵੇ ਤਾਂ ਸੰਸਾਰ ਦਾ ਖੇਲ ਖ਼ਤਮ; ਜੇ ਅੱਤ ਦੀ ਬਹੁਤਾਤ ਹੋ ਜਾਵੇ ਤਾਂ ਵੀ ਪਰਲੋ। ਇਹੋ ਹਾਲ ਧਨ, ਦੌਲਤ ਤੇ ਐਸ਼ਵਰਜ ਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਇਆ ਦੀ ਬਹੁਲਤਾ ਜਾਂ ਥੁੜ ਨੂੰ ਤਾਂ ਨਿੰਦਿਆ ਹੈ, ਪਰੰਤੂ ਨਿਰਬਾਹ ਮਾਤਰ ਲਈ ਇਸ ਦੀ ਲੋੜ ਨੂੰ ਮੁੱਖ ਰੱਖ ਕੇ, ਇਉਂ ਸੋਧ ਬਖ਼ਸ਼ੀ ਹੈ :

ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ॥
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥
*(ਮਾਰੂ ਮ: ੫, ਪੰਨਾ ੧੦੧੯)*

---

1. ਮਾਇਆ। 2. ਰਾਹੀ। 3. ਭੁੱਖੇ।
4. ਇਹ ਸੁਪਨੀ ਤਾ ਕੀ ਕੀਤੀ ਹੋਈ॥ ਬਲੁ ਅਬਲੁ ਕਿਆ ਇਸ ਤੇ ਹੋਈ॥੪॥ *(ਆਸਾ ਕਬੀਰ ਜੀ, ਪੰਨਾ ੪੮੦)*

ਸਿਆਣਿਆਂ ਦਾ ਕਥਨ ਹੈ ਕਿ 'ਤਪੋਂ ਰਾਜ, ਤੇ ਰਾਜੋਂ ਨਰਕ'। ਮਨੁੱਖ ਦਾ ਬਚਾਉ ਕੇਵਲ ਬਿਬੇਕ ਬੁੱਧੀ ਤੇ ਸੁਵੀਚਾਰ ਵਿੱਚ ਹੈ। ਕਿਸੇ ਛੋਟੇ ਮੋਟੇ ਘਰਾਣੇ ਦੀ ਤਾਂ ਗੱਲ ਹੀ ਛਡੋ, ਵੱਡੇ ਵੱਡੇ ਰਾਜ ਤੇ ਰਾਜਨ, ਐਸ਼-ਇਸ਼ਰਤ ਦੀ ਭੱਠੀ ਵਿਚ ਮੱਟਰ ਦੇ ਦਾਣਿਆਂ ਵਾਂਗ ਭੁੱਜ ਕੇ ਸਵਾਹ ਹੋ ਗਏ। ਮੁਗ਼ਲਾਂ ਦੀ ਏਡੀ ਵੱਡੀ ਸਲਤਨਤ ਦਾ ਹਸ਼ਰ ਸਾਡੇ ਸਾਹਮਣੇ ਹੈ। ਉਸ ਦੇ ਸ਼ਾਹਨਸ਼ਾਹ ਸ਼ਰਾਬ ਦੀ ਨਿੱਕੀ ਜਿਹੀ ਪਿਆਲੀ ਵਿੱਚ ਐਸੇ ਡੁੱਬੇ ਕਿ ਫੇਰ ਕਦੀ ਨਾ ਉੱਭਰੇ। ਦੂਰ ਕੀ ਜਾਣਾ ਹੈ, ਸਿੰਘਾਂ ਨੇ ਉੱਚੇ ਸੁੱਚੇ ਚਲਣ ਤੇ ਸੰਜਮ-ਭਰਪੂਰ ਦੈਵੀ ਜੀਵਨ ਦੇ ਬਲ-ਬੋਤੇ, ਲਹੂ ਦੀ ਨਦੀ ਵਿਚਦੀ ਲੰਘ ਕੇ, ਰਾਜ ਪ੍ਰਾਪਤ ਕੀਤਾ; ਪਰੰਤੂ, ਜਦ ਐਸ਼ਵਰਜ ਤੇ ਖੁਸ਼ਹਾਲੀ ਆ ਗਈ ਤਾਂ 'ਸਿੰਘ ਸ਼ਰਾਬੀ ਤੇ ਘੋੜਾ ਕਾਜੈ' ਹੋ ਗਿਆ, ਜ਼ਵਾਲ ਆ ਗਿਆ।

ਸਿੰਘਾਂ ਦਾ, ਮਿਸਲਾਂ ਤਕ ਦਾ ਆਦਰਸ਼ਕ ਜੀਵਿਆ ਜੀਵਨ, ਸਨੇ ਸਨੇ, ਅੱਯਾਸ਼ੀ ਤੇ ਐਸ਼ਵਰਜ ਦੀ ਖਾਣ ਵਿਚ ਖੁਰਨ ਲੱਗਾ। ਮਾਇਆ ਤੇ ਹੁਕਮ ਹਾਸਲ ਦੇ ਰੂਪ ਵਿਚ ਬਹੁਤਾਤ ਆਈ; ਪਰੰਤੂ, ਬਿਬੇਕ ਬੁੱਧੀ ਤੇ ਸੱਚੇ ਸੁੱਚੇ ਆਚਾਰ ਦੀ ਕੀਮਤ ਉਤੇ। ਬਹੁਰੂਪੀਏ ਸਿੱਖਾਂ ਅਥਵਾ ਸਿਖ-ਨੁਮਾ ਡੋਗਰਿਆਂ ਨੇ ਇਸ ਦੀ ਬਰਬਾਦੀ ਵਿਚ ਜੋ ਬੇਦਰਦਾਨਾ ਤੇ ਅਕ੍ਰਿਤਘਣਤਾ ਵਾਲਾ ਪਾਰਟ ਅਦਾ ਕੀਤਾ, ਤੇ ਇਸ ਦੇ ਫਲ-ਸਰੂਪ ਸਿੱਖ-ਰਾਜ ਦਾ ਜੋ ਹਸ਼ਰ ਹੋਇਆ, ਉਹ ਸਭ ਦੇ ਸਾਹਮਣੇ ਹੈ। ਇਤਿਹਾਸ ਦੇ ਹਰ ਪ੍ਰਬੀਨ ਪੜ੍ਹਾਕੂ ਨੂੰ, ਇਹ ਰਮਜ਼ ਸਮਝਾ ਰਿਹਾ ਹੈ ਕਿ ਕੌਮਾਂ ਦੇ ਉਤਰਾ-ਚੜ੍ਹਾ ਦਾ ਭੇਦ ਕਿਸੇ ਜ਼ਬਤ-ਭਰਪੂਰ ਰਹਿਣੀ ਸਹਿਣੀ ਤੇ ਚੱਜ ਆਚਾਰ ਵਿੱਚ ਲੁਕਿਆ ਪਿਆ ਹੈ।

ਜ਼ਰਾ, ਕੌਮ ਦੀ ਵਰਤਮਾਨ ਦਸ਼ਾ ਵਲ ਝਾਤ ਮਾਰੋ। ਸ਼ਰਾਬ ਤੇ ਅਫ਼ੀਮ ਆਦਿ ਨਸ਼ਿਆਂ ਦੀ ਵਰਤੋਂ, ਜਿਸ ਬੇ-ਜਿਗਰੀ, ਅਲਪ ਦ੍ਰਿਸ਼ਟੀ ਤੇ ਹਾਬੜਿਆਂ ਹੋਇਆਂ, ਅੱਜ, ਗੁਰੂਆਂ ਦੇ [1]"ਨਾਂ ਉੱਤੇ ਜੀਉਂਦੇ' ਸੋਹਣੇ ਪੰਜਾਬ ਵਿਚ ਉਹਨਾਂ ਦੇ ਨਾਮ-ਲੇਵਾ ਸਿੱਖਾਂ ਵਲੋਂ ਹੋ ਰਹੀ ਹੈ, ਉਸ ਨੂੰ ਵੇਖ ਕੇ ਕਿਹੜਾ ਪੰਥ-ਦਰਦੀ ਤੇ ਸਿੰਘਾਂ ਜਿਹੀ ਅਲਬੇਲੀ ਤੇ ਕੁਰਬਾਨੀ ਦੀ ਪੁੰਜ ਕੌਮ ਦਾ ਆਸ਼ਿਕ, ਖ਼ਾਮੋਸ਼ ਰਹਿ ਸਕਦਾ ਹੈ। ਅਫ਼ੀਮ ਬੰਦ ਹੈ, ਪਰੰਤੂ ਇਸ ਦੀ ਵਰਤੋਂ, ਪਾਬੰਦੀ ਵਾਲੇ ਸਮੇਂ ਨਾਲੋਂ ਵੀ ਵੱਧ ਹੈ। ਠੇਕਿਆਂ ਦੀ ਤੇ 'ਰੂੜੀ ਬਰਾਂਡ' ਸ਼ਰਾਬ ਦੀ ਬੇ-ਹਿਸਾਬ ਤੇ ਅੰਨ੍ਹੀ ਵਰਤੋਂ ਕੌਮ ਦੀਆਂ ਜੜ੍ਹਾਂ ਖੋਖਲੀਆਂ ਕਰੀ ਜਾ ਰਹੀ ਹੈ। ਕੀ ਸਰਕਾਰ ਦੇ ਸੰਬੰਧਤ ਕਰਮਚਾਰੀ ਨਹੀਂ ਜਾਣਦੇ ਕਿ ਕੌਣ, ਕਿੱਥੇ ਕਿੱਥੇ, ਕਿਸ ਕਿਸ ਪਿੰਡ, ਨਾਜਾਇਜ਼ ਸ਼ਰਾਬ ਦੀ 'ਦਸਤਕਾਰੀ' ਚਲਾ ਰਿਹਾ ਹੈ ? ਅਤੇ ਉਨ੍ਹਾਂ ਨੂੰ ਛੋਟ ਦੇਣ ਵਿਚ ਕਿਵੇਂ, ਕੌਣ, ਕਿਤਨੀ ਕੁਰੱਪਸ਼ਨ ਕਰ ਰਿਹਾ ਹੈ ? ਇਹ ਗੱਲ ਵੀ ਸਰਕਾਰ ਦੇ ਉੱਚ ਅਧਿਕਾਰੀਆਂ ਤੋਂ ਲੁਕੀ ਛਿਪੀ ਨਹੀਂ ਕਿ ਮਸ਼ੀਨੀ ਸਾਧਨਾਂ ਦੁਆਰਾ ਕਿਸਾਨ ਦੀ ਵਧੀ ਆਮਦਨ, ਉਸ ਦੀ ਨਸਲ ਦੀ ਬਿਹਤਰੀ ਹਿੱਤ ਲੱਗਣ ਦੀ ਥਾਂ, ਵਧੇਰੇ ਕਰਕੇ ਅਫ਼ੀਮ, ਨਸਵਾਰ, ਜ਼ਰਦਾ, ਸ਼ਰਾਬ, ਕਤਲਾਂ ਤੇ ਮੁਕੱਦਮੇ-ਬਾਜ਼ੀ ਵਿਚ ਲੱਗ ਰਹੀ ਹੈ। ਸ਼ਰਾਬ ਆਦਿ ਨਸ਼ਿਆਂ ਨੇ ਉਸ ਦੀ ਜਵਾਨੀ ਗਾਲ ਛੱਡੀ ਹੈ। ਇਸ ਦਾ ਬੁਰਾ ਅਸਰ, ਉਸ ਦੀ ਔਲਾਦ ਉਤੇ ਪੈ ਰਿਹਾ ਹੈ। ਮੁਗ਼ਲਾਂ, ਪਠਾਣਾਂ, ਅੰਗਰੇਜ਼ਾਂ ਤੇ ਯੂਰਪੀਨ ਸਿਪਾਹੀਆਂ ਦੇ ਛੱਕੇ ਛੁਡਾ ਦੇਣ ਅਤੇ ਅਠਾਰ੍ਹਾਂ ਅਠਾਰ੍ਹਾਂ ਪੌਂਡ ਦੇ ਭਾਰੇ ਤੇਗੇ ਵਾਹੁਣ ਵਾਲੇ ਬਲੀ ਸਿੰਘ, ਸ਼ਰਾਬ ਤੇ ਹੋਰ ਨਸ਼ਿਆਂ ਦਾ

---

1. ਪ੍ਰੋ: ਪੂਰਨ ਸਿੰਘ, ਖੁੱਲ੍ਹੇ ਲੇਖ ਵਿਚ।

ਸਦਕਾ, ਪੀਲੇ ਭੂਕ ਚਿਹਰਿਆਂ ਤੇ ਗਵਾਚੀਆਂ ਜਵਾਨੀਆਂ ਦੇ ਮਾਲਕ ਬਣ ਰਹੇ ਹਨ। ਜਿਸ ਵਧੀ ਆਮਦਨ ਨਾਲ ਬੱਚਿਆਂ ਨੂੰ ਉੱਚ ਤਾਲੀਮ ਦੇਣੀ ਸੀ ਅਤੇ ਦੁੱਧ ਘਿਉ ਦੀਆਂ ਨਦੀਆਂ ਵਹਿਣੀਆਂ ਸਨ, ਗੁਰਬਾਣੀ ਦੁਆਰਾ ਸਿੰਘ ਚਲਣ ਦਾ ਬੋਲ-ਬਾਲਾ ਹੋਣਾ ਸੀ, ਉਸ ਨਾਲ 'ਗੁਨਾਹ' ਦੀਆਂ ਬਸਤੀਆਂ ਵਸਾਈਆਂ ਜਾ ਰਹੀਆਂ ਹਨ।

ਸਾਡੇ ਇਸ ਨੁਕਤੇ ਨੂੰ ਮਹਾਤਮਾ ਟਾਲਸਟਾਏ ਦੀ ਲਿਖੀ ਇਹ ਕਹਾਣੀ ਵਧੇਰੇ ਸਪੱਸ਼ਟ ਕਰੇਗੀ :

ਉਹ ਲਿਖਦੇ ਹਨ ਕਿ ਇਕ ਵੇਰ ਸ਼ੈਤਾਨ (ਅਬਲੀਸ) ਨੇ ਆਪਣੇ ਮਾਤਹਿਤ ਸ਼ੈਤਾਨ ਨੂੰ ਹੁਕਮ ਦਿਤਾ ਕਿ ਉਹ ਅਮਕਾ ਕਿਸਾਨ ਜੋ ਬੜਾ ਨੇਕ, ਸਬਰ ਤੇ ਸੰਤੋਖ ਵਾਲਾ ਹੈ, ਉਸ ਨੂੰ ਸ਼ੈਤਾਨੀ ਰਾਹ ਉਤੇ ਤੋਰ ਕੇ ਵਿਖਾਵੇ। ਉਸ ਲਈ ਇਹ ਇਕ ਪ੍ਰੀਖਿਆ ਦਾ ਪਰਚਾ ਹੋਵੇਗਾ।

ਮਾਲਕ ਦੀ ਆਗਿਆ ਪ੍ਰਾਪਤ ਕਰ ਕੇ ਜਦ ਉਹ ਸ਼ੈਤਾਨ ਉਸ ਕਿਸਾਨ ਪਾਸ ਪੁੱਜਾ ਤਾਂ ਉਹ ਉਸ ਵੇਲੇ ਆਪਣੇ ਖੇਤਾਂ ਵਿਚ ਹੱਲ ਵਾਹ ਰਿਹਾ ਸੀ। ਉਸ ਨੇ ਆਪਣੀ ਰੋਟੀ ਕੋਟ ਵਿਚ ਵਲ੍ਹੇਟ ਕੇ ਇਕ ਝਾੜੀ ਵਿਚ ਛੁਪਾ ਰੱਖੀ ਸੀ। ਸ਼ੈਤਾਨ ਨੇ ਰੋਟੀ ਤਾਂ ਚੁਰਾ ਲਈ, ਪਰੰਤੂ ਕੋਟ ਓਥੇ ਹੀ ਪਿਆ ਰਹਿਣ ਦਿੱਤਾ। ਆਖ਼ਰ, ਕਿਸਾਨ ਨੇ ਜੋਤਰਾ ਲਾ ਕੇ ਹੱਲ ਛਡਿਆ। ਘੋੜੇ ਨੂੰ ਚਰਨਾ ਛੱਡ ਦਿੱਤਾ ਅਤੇ ਆਪ ਖਾਣਾ ਖਾਣ ਲਈ ਉਸ ਝਾੜੀ ਪਾਸ ਪੁੱਜਾ, ਜਿਥੇ ਉਸ ਨੇ ਰੋਟੀ ਸਾਂਭ ਰੱਖੀ ਸੀ। ਉਸ ਨੇ ਕੋਟ ਨੂੰ ਏਧਰ-ਓਧਰ ਝਾੜ-ਝੰਬ ਕੇ ਵੇਖਿਆ, ਪਰੰਤੂ ਉਸ ਨੂੰ ਕਿਤੇ ਰੋਟੀ ਨਾ ਲੱਭੀ। ਉਹ ਜੋਤਰੇ ਦੀ ਕਰੜੀ ਮਿਹਨਤ ਉਪਰੰਤ ਬਹੁਤ ਭੁੱਖਾ ਸੀ, ਪਰੰਤੂ, ਉਸ ਨੇ ਕਿਸੇ ਪ੍ਰਕਾਰ ਦੀ ਔਖਿਆਈ ਜਾਂ ਘਬਰਾਹਟ ਪਰਗਟ ਨਾ ਕੀਤੀ। ਉਹ ਸ਼ਾਂਤ-ਚਿੱਤ ਪਾਣੀ ਦੇ ਚਸ਼ਮੇ ਪਾਸ ਗਿਆ, ਹੱਥ ਮੂੰਹ ਧੋਤਾ ਅਤੇ ਪਾਣੀ ਦੇ ਦੋ ਚਾਰ ਘੁੱਟ ਪੀ ਕੇ ਬੜੇ ਆਰਾਮ ਨਾਲ ਬ੍ਰਿਛ ਹੇਠ ਜਾ ਲੇਟਿਆ।

ਇਹ ਸਾਰਾ ਮਾਜਰਾ ਵੱਡਾ ਸ਼ੈਤਾਨ ਵੀ ਵੇਖ ਰਿਹਾ ਸੀ। ਉਹ ਆਪਣੇ ਸੇਵਕ ਸ਼ੈਤਾਨ ਦੀ ਨਾਕਾਮੀ ਤੇ ਬੜਾ ਖਿੱਝਿਆ। ਉਸ ਨੂੰ ਬੁਲਾ ਕੇ ਉਸ ਦੀ ਸਖ਼ਤ ਝਾੜ-ਝੰਬ ਕੀਤੀ ਅਤੇ ਕਿਹਾ ਕਿ ਉਹ ਕਿਸਾਨ ਨੂੰ ਅਸ਼ਾਂਤ ਕਰਨ ਦਾ ਫੇਰ ਜਤਨ ਕਰੇ। ਜੇ ਉਹ ਇਸ ਵਾਰੀ ਵੀ ਆਪਣੇ ਮਿਸ਼ਨ ਵਿਚ ਸਫਲ ਨਾ ਹੋਇਆ ਤਾਂ ਉਸ ਨੂੰ ਦੰਡ ਦੇ ਤੌਰ ਉਤੇ, ਪਵਿੱਤਰ ਪਾਣੀ (Holy water) ਨਾਲ ਨੁਹਾ ਦਿਤਾ ਜਾਵੇਗਾ।

ਛੋਟਾ ਸ਼ੈਤਾਨ ਇਹ ਸਜ਼ਾ ਸੁਣ ਕੇ ਬੜਾ ਘਬਰਾਇਆ ਅਤੇ ਆਗਿਆ ਲੈ ਕੇ ਆਪਣੇ ਮਿਸ਼ਨ ਵਿਚ ਸਫਲਤਾ ਪ੍ਰਾਪਤ ਕਰਨ ਹਿਤ, ਫੇਰ ਉਸੇ ਕਿਸਾਨ ਪਾਸ ਪਹੁੰਚਿਆ, ਅਤੇ ਬੇਨਤੀ ਕੀਤੀ ਕਿ ਉਹ ਉਸ ਨੂੰ ਆਪਣੇ ਪਾਸ ਨੌਕਰ ਰੱਖ ਲਵੇ। ਕਿਸਾਨ ਨੇ ਇਹ ਬਿਨੈ ਪ੍ਰਵਾਨ ਕਰ ਲਈ ਅਤੇ ਇਹ ਵੇਖ ਕੇ ਬੜਾ ਪ੍ਰਸੰਨ ਹੋਇਆ ਕਿ ਨਵਾਂ ਕਾਮਾ ਬੜਾ ਉੱਦਮੀ, ਪੁੱਜ ਕੇ ਮਿਹਨਤੀ, ਸਿਆਣਾ ਤੇ ਹਿਤੂ ਹੈ।

ਜਦ ਕਣਕ ਬੀਜਣ ਦਾ ਸਮਾਂ ਆਇਆ ਤਾਂ ਨੌਕਰ (ਸ਼ੈਤਾਨ) ਨੇ ਸਲਾਹ ਦਿੱਤੀ ਕਿ ਇਸ ਵਾਰੀ ਕਣਕ ਉੱਚੀਆਂ ਪੈਲੀਆਂ (ਮੈਰੇ) ਵਿਚ ਹੀ ਬੀਜੀ ਜਾਵੇ। ਕਿਸਾਨ ਨੇ ਸਲਾਹ ਮੰਨ ਕੇ ਅਜਿਹਾ ਹੀ ਕੀਤਾ। ਉਸ ਸਾਲ ਬਾਰਸ਼ਾਂ ਵਧੇਰੇ ਹੋਣ ਕਰਕੇ ਨਿਆਈਂ

ਦੀਆਂ ਸਭ ਫ਼ਸਲਾਂ ਤਾਂ ਮਾਰੀਆਂ ਗਈਆਂ, ਪਰੰਤੂ ਉਚੇਰੀ ਧਰਤੀ ਵਿਚ ਫ਼ਸਲ ਖ਼ੂਬ ਹੋਈ। ਅਗਲੇ ਸਾਲ ਉਸ ਨੇ ਮਾਲਕ ਨੂੰ ਸਲਾਹ ਦਿਤੀ ਕਿ ਐਤਕੀਂ ਫ਼ਸਲ ਨਿਆਈਂ ਵਿਚ ਹੀ ਬੀਜਣੀ ਚਾਹੀਦੀ ਹੈ। ਕਿਸਾਨ ਨੇ ਸਲਾਹ ਮੰਨ ਲਈ। ਉਸ ਸਾਲ ਬਾਰਸ਼ਾਂ ਘਟ ਹੋਣ ਕਰਕੇ ਉੱਚੀਆਂ ਥਾਵਾਂ ਦੀਆਂ ਫ਼ਸਲਾਂ ਤਾਂ ਨਾ ਹੋਈਆਂ, ਪਰੰਤੂ, ਨਿਆਈਂ ਵਿਚ ਫ਼ਸਲ ਖ਼ੂਬ ਲੱਗੀ। ਕਿਸਾਨ ਮਾਲਾ ਮਾਲ ਹੋ ਗਿਆ। ਦੌਲਤ ਪਾ ਕੇ ਉਸ ਦਾ ਸਿਰ ਫਿਰ ਗਿਆ। ਹੁਣ ਸ਼ੈਤਾਨ ਨੇ ਉਸ ਨੂੰ ਸ਼ਰਾਬ ਕੱਢਣੀ ਤੇ ਪੀਣੀ ਸਿਖਾਈ ਅਤੇ ਇਸ ਤਰ੍ਹਾਂ ਨਿਤ ਸ਼ਰਾਬ ਪੀਣ ਦੇ ਸਿੱਟੇ ਵਜੋਂ ਕਿਸਾਨ ਦਿਮਾਗੀ ਤਵਾਜ਼ਨ (ਸੰਤੁਲਨ) ਗਵਾ ਬੈਠਾ।[1] ਪਹਿਲੇ ਵਾਲਾ ਸਬਰ, ਸੰਤੋਖ, ਧੀਰਜ, ਸ਼ਾਂਤੀ, ਨਿਮਰਤਾ ਤੇ ਸ਼ੁਕਰਾਨੇ-ਭਰਪੂਰ ਜੀਵਨ, ਪਰ ਲਾ ਕੇ ਉਡ ਗਿਆ। ਬਿਬੇਕ ਬੁੱਧ ਦੀ ਥਾਂ ਖੋਟੀ ਮੱਤ ਤੇ ਕੁਸੰਗਤ ਨੇ ਮੱਲ ਲਈ। ਕਿਸਾਨ ਪਾਸ ਧਨ ਦੌਲਤ ਦੀ ਬਹੁਲਤਾ ਹੋਣ ਦੇ ਨਾਲ ਨਾਲ, ਕੁਕਰਮਾਂ, ਵਿਕਾਰਾਂ ਤੇ ਹੰਕਾਰ ਦੀ ਬਹੁਤਾਤ ਵੀ ਹੁੰਦੀ ਗਈ ਅਤੇ ਗੁਸਾਈਂ ਤੁਲਸੀ ਦਾਸ ਜੀ ਦੇ ਇਹ ਬਚਨ ਸਤ ਹੁੰਦੇ ਦਿਸ ਆਏ :

**ਐਸੋ ਕੋ ਜਨਮਿਓ ਜੱਗ ਮਾਹੀ॥**
**ਪ੍ਰਭਤਾ ਪਾਇ, ਜਾਸ ਮਦ ਨਾਹੀ॥**

ਏਥੇ ਹੀ ਬੱਸ ਨਹੀਂ! ਸ਼ੈਤਾਨ ਨੇ ਉਸ ਨੂੰ ਆਪਣੀ ਪ੍ਰਭਤਾ ਜਤਾਉਣ ਹਿਤ, ਇਕ ਵੱਡੀ ਪਾਰਟੀ ਕਰਨ ਦਾ ਮਸ਼ਵਰਾ ਦਿੱਤਾ, ਜੋ ਉਸ ਨੇ ਬਖ਼ੁਸ਼ੀ ਮੰਨ ਲਿਆ। ਇਸ ਪਾਰਟੀ ਲਈ ਸਭ ਮਿੱਤਰਾਂ, ਸਖਿਆਂ, ਸੰਬੰਧੀਆਂ ਆਦਿ ਨੂੰ ਸੱਦਾ-ਪੱਤਰ ਭੇਜੇ ਗਏ। ਨਿੱਯਤ ਦਿਨ ਪਾਰਟੀ ਅਰੰਭ ਹੋਈ। ਉਸ ਦੀ ਘਰ-ਵਾਲੀ ਨੇ ਸਭ ਨੂੰ ਸ਼ਰਾਬ ਵਰਤਾਉਣੀ ਸ਼ੁਰੂ ਕੀਤੀ। ਅਜਿਹਾ ਕਰਦਿਆਂ ਉਸ ਦਾ ਪੈਰ ਇਕ ਕੁਰਸੀ ਨਾਲ ਅੜ ਗਿਆ ਤੇ ਉਹ ਡਿੱਗ ਪਈ। ਡਿੱਗਣ ਨਾਲ ਹੱਥੋਂ ਸ਼ਰਾਬ ਵੀ ਡੁਲ੍ਹ ਗਈ। ਕਿਸਾਨ, ਸ਼ਰਾਬ ਦੇ ਨਸ਼ੇ ਵਿਚ ਗੁੱਟ ਹੋਇਆ, ਉੱਠਿਆ ਤੇ ਆਪਣੀ ਤੀਵੀਂ ਨੂੰ ਨਾ ਕੇਵਲ ਗੁੱਸੇ ਵਿੱਚ ਵੱਧ ਘੱਟ ਹੀ ਬੋਲਿਆ, ਸਗੋਂ ਧੌਲ-ਧੱਫਾ ਵੀ ਕੀਤਾ। ਫੇਰ, ਉਸ ਨੇ ਆਪ ਸ਼ਰਾਬ ਵਰਤਾਉਣੀ ਸ਼ੁਰੂ ਕੀਤੀ। ਸ਼ਰਾਬ ਦਾ ਇਹ ਦੌਰ ਉਤਨਾ ਚਿਰ ਚਲਦਾ ਰਿਹਾ ਜਦ ਤਕ ਆਏ ਪ੍ਰਾਹੁਣੇ ਗੁੱਟ ਹੋ ਕੇ ਆਪੋ ਵਿੱਚਦੀ ਗੁੱਥਮ-ਗੁੱਥਾ ਨਾ ਹੋ ਪਏ। ਕਿਸੇ ਨੇ ਮੇਜ਼ ਵਗਾਹ ਮਾਰਿਆ, ਕਿਸੇ ਨੇ ਕੁਰਸੀ ਤੇ ਕਿਸੇ ਨੇ ਹੱਥ ਵਿਚ ਆਇਆ ਗਲਾਸ। ਆਖ਼ਿਰ ਲੜਦੇ-ਭਿੜਦੇ, ਡਿਗਦੇ-ਢਹਿੰਦੇ ਇਹ ਲੋਕ ਆਪੋ ਆਪਣੇ ਘਰਾਂ ਨੂੰ ਪਰਤੇ। ਕੁਝ ਵਿਸ਼ੇਸ਼ ਪ੍ਰਾਹੁਣਿਆਂ ਨੂੰ ਕਿਸਾਨ ਆਪ ਬਾਹਰ ਤੋਰਨ ਲਈ ਨਿਕਲਿਆ।

ਜਦ ਵਾਪਸ ਮੁੜਿਆ ਤਾਂ ਨਸ਼ੇ ਵਿਚ ਲੜ-ਖੜਾਉਂਦਾ, ਚਿੱਕੜ ਦੇ ਇਕ ਟੋਏ ਵਿਚ ਡਿੱਗ ਪਿਆ। ਲੋਕਾਂ ਨੇ ਧੂਹ ਘਸੀਟ ਕੇ ਬਾਹਰ ਕੱਢਿਆ, ਤੇ ਜਿਵੇਂ ਕਿਵੇਂ ਘਰ ਪਹੁੰਚਾਇਆ। ਦੋਵੇਂ ਸ਼ੈਤਾਨ ਆਪਣੀ ਇਸ ਸਫਲਤਾ ਤੇ ਜਿੱਤ ਉਤੇ ਬੇਹੱਦ ਪ੍ਰਸੰਨ ਹੋ, ਜ਼ੋਰਦਾਰ ਹਾਸਾ ਹੱਸ ਰਹੇ ਸਨ।

ਕਿਤਨੀ ਸਿਖਿਆਦਾਇਕ ਹੈ ਇਹ ਵਾਰਤਾ ਮਹਾਤਮਾ ਟਾਲਸਟਾਏ ਦੀ।

---

1. ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ (ਝੱਲ-ਪੁਣਾ) ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥.....
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥ *(ਮ: ੩, ਪੰਨਾ ੫੫੪)*

ਸਿੱਖੀ ਮਾਰਗ ਵਿਚ ਧਰਮ ਦੀ ਕਿਰਤ ਕਰ ਕੇ, ਉੱਦਮ ਕਰ ਕੇ[1], ਦੌਲਤ ਕਮਾਉਣਾ ਤੇ ਇਸ ਦੀ ਸੁਯੋਗ ਵਰਤੋਂ ਕਰਨੀ ਵਰਜਿਤ ਨਹੀਂ। ਵਰਜਿਤ ਹੈ ਪਾਪਾਂ[2] ਨਾਲ ਧਨ ਇਕੱਤਰ ਕਰਨਾ, ਜਿਸ ਨਾਲ ਮਨੁੱਖਤਾ ਹੀ ਗਵਾਚ ਜਾਵੇ, ਭੈੜੀਆਂ ਵਾਦੀਆਂ ਪੈ ਜਾਣ ਤੇ ਸਿਰ ਫਿਰ ਜਾਵੇ। ਗੁਰਮਤਿ ਆਖਦੀ ਹੈ ਕਿ ਧਰਮ ਦੀ ਕਿਰਤ ਕਰੋ ਤੇ ਵੰਡ ਕੇ ਛਕੋ। ਇਹ ਤਾਂ ਹੀ ਸੰਭਵ ਹੋਵੇਗਾ ਜੇ ਨਾਲ ਨਾਲ ਨਾਮ ਦਾ ਨਿਰੰਤਰ ਅਖੰਡਕਾਰ ਜਾਪ ਸੁਆਸ ਸੁਆਸ ਜਾਰੀ ਰਹੇ। ਫਿਰ ਇਹੋ ਮਾਇਆ ਸਫਲ ਹੈ, ਗੁਰਵਾਕ ਹੈ :

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ,
ਜੋ ਨਾਮਿ ਹਰਿ ਰਾਤੇ ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥੧੬॥ *(ਮ: ੪, ਵਾਰ ਸੋਰਠਿ, ਪੰਨਾ ੬੪੮)*

ਭਾਈ ਗੁਰਦਾਸ ਜੀ ਵੀ ਗੁਰੂ ਕੇ ਸਿੱਖਾਂ ਪਾਸ ਆ ਕੇ, ਸਫਲੀ ਹੋਣ ਵਾਲੀ ਪਵਿੱਤਰ ਮਾਇਆ ਤੇ ਮਨਮੁਖਾਂ ਪਾਸ ਪੁੱਜ ਕੇ ਪਾਪ ਵਿਹਾਝਣ ਵਾਲੀ ਡਾਇਣ ਮਾਇਆ ਦਾ ਨਿਖੇੜਾ ਇਉਂ ਕਰਦੇ ਹਨ :

ਜੈਸੇ ਕੁਲਾ ਬਧੂ, ਅੰਗ ਰਚਿਤ ਸ਼ਿੰਗਾਰ ਖੋੜਸ,
ਤੈਈ ਗਨਿਕਾ ਰਚਿਤ ਸਕਲ ਸੀਗਾਰ ਜੀ ॥
ਕੁਲਾ ਬਧੂ ਸੇਜਾ ਸਮੇ ਰਮਤ ਭਤਾਰ ਏਕੁ,
ਵੇਸਵਾ ਤੋ ਅਨੇਕ ਸੈ ਕਰਤਿ ਬਿਭਚਾਰ ਜੀ ॥
ਕੁਲਾ ਬਧੂ ਸੰਗਮ, ਸੁਜਸ ਨਿਰਦੋਖ ਮੋਖ,
ਵੇਸਵਾ ਪਰਸਤ ਅਪਜਸ ਹ੍ਵੈ ਵਿਕਾਰ ਜੀ ॥
ਤੈਸੇ ਗੁਰਸਿਖਨ ਕੋ ਪਰਮ ਪਵਿਤ੍ਰ ਮਾਯਾ,
ਸੋਈ ਦੁਖਦਾਇਕ ਹ੍ਵੈ ਦਰਤਿ ਸੰਸਾਰ ਜੀ ॥੩੮੪॥

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਬਿਬੇਕ ਬੁੱਧੀ ਵਾਲੇ ਪੁਰਸ਼ਾਂ (ਗਿਆਨੀਆਂ) ਨੂੰ ਮਾਇਆ ਸੁੰਦਰ ਮੁਖੜਾ ਦਿਖਾਉਂਦੀ ਹੈ; ਭਾਵ ਸਾਰੇ ਕਾਰਾਂ-ਵਿਹਾਰਾਂ ਵਿਚ ਸੁਖ ਦੇਂਦੀ ਅਤੇ ਸੇਵਾ ਕਰਦੀ ਹੈ। ਕਥਨ ਹੈ :

ਆਰਫ਼ਾਂ ਰਾ ਦੌਲਤੇ ਖ਼ੁਸਰੂ ਨੁਮਾਸਤ।

---

1. ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥੧॥੧੭॥
*(ਸਲੋਕੁ ਮ: ੫, ਵਾਰ ਗੂਜਰੀ, ਪੰਨਾ ੫੨੨)*

2. ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥੩॥੧੨॥ *(ਆਸਾ ਮ: ੧, ਪੰਨਾ ੪੧੭)*

ਸੋ ਇਸ ਸਾਰੇ ਲੇਖ ਦਾ ਸਾਰ ਇਸ ਅਰਦਾਸ ਵਿਚ ਹੈ ਕਿ, "ਹੇ ਪ੍ਰਭੂ ! ਜੇ ਤੂੰ ਆਪਣੇ ਸਿਖਾਂ-ਸੇਵਕਾਂ ਨੂੰ ਮਾਇਆ ਦੇ ਖੁਲ੍ਹੇ ਗੱਫੇ ਬਖ਼ਸ਼ਣ ਦੀ ਮਿਹਰ ਕਰਦਾ ਹੈਂ ਤਾਂ ਨਾਲ ਉਨ੍ਹਾਂ ਨੂੰ ਵੀਚਾਰ, ਬਿਬੇਕ ਬੁੱਧੀ ਵੀ ਪਰਦਾਨ ਕਰਨ ਦੀ ਮਿਹਰੰਮਤ ਕਰ, ਤਾਂ ਜੁ ਉਹ ਇਸ ਨੂੰ ਬਰਬਾਦੀ ਦੀ ਥਾਂ, ਆਬਾਦੀ ਲਈ, ਨੇਕ ਤੇ ਉਸਾਰੂ ਕੰਮਾਂ ਉਤੇ ਖ਼ਰਚ ਕਰ ਸਕਣ।"

ਸਰਕਾਰ ਤੇ ਧਾਰਮਕ ਜਥੇਬੰਦੀਆਂ ਦੇ, ਕੌਮ ਨੂੰ ਨਸ਼ਿਆਂ ਦੀ ਤਬਾਹ-ਕੁਨ ਖੱਡ ਵਿਚ ਡਿਗਣੋਂ ਰੋਕਣ ਤੇ ਬਚਾਣ ਲਈ ਕੀ ਫ਼ਰਜ਼ ਹਨ, ਇਹ ਕਿਸੇ ਉਚੇਚੀ ਵਿਆਖਿਆ ਦੇ ਮੁਥਾਜ ਨਹੀਂ। ਲੋੜ ਹੈ ਕੇਵਲ ਫ਼ੌਲਾਦੀ ਇਰਾਦੇ ਅਤੇ ਸੋਜ਼ ਤੇ ਦਰਦ-ਭਰੇ ਦਿਲ ਨਾਲ ਆਪ ਪ੍ਰਹੇਜ਼ਗਾਰ ਬਣਨ ਤੇ ਹੋਰਨਾਂ ਨੂੰ ਬਣਾਉਣ ਦੀ।

ਵੇਖੋ, ਸ਼ਾਇਰ ਕਿਵੇਂ ਇਸ ਪਿਆਲੀ ਦੀ ਮਾਰ ਤੋਂ ਤ੍ਰਾਸਿਆ, ਦਾਤੇ ਦੇ ਦਰ ਫ਼ਰਿਆਦੀ ਹੋ ਰਿਹਾ ਹੈ :

ਤਪਿਦਿਕ ਹੋ, ਸਿੱਲ ਹੋ, ਬੁਖ਼ਾਰ ਹੋ, ਚਾਹੇ ਕਿਤਨਾ [1]ਅਜ਼ਾਬਿ ਜਾਨ ਹੋ।
ਮਗਰ ਐ ਖ਼ੁਦਾਇ ਦੋ ਜਹਾਂ ! ਨਾ ਕਿਸੀ ਕੋ ਸ਼ੌਕਿ ਸ਼ਰਾਬ ਹੋ।

ਗੁਰੂ ਕੇ ਸਿਖੋ ! ਉਠੋ ਅਤੇ ਦਿਓ ਥਹੁ-ਪਤਾ ਲੋਕਾਈ ਨੂੰ, ਬਾਬੇ ਦੀ ਦਿਨ ਰਾਤ ਚੜ੍ਹੀ ਰਹਿਣ ਵਾਲੀ ਨਾਮ ਖੁਮਾਰੀ ਦਾ, ਤਾਂ ਜੁ ਕੌਮ ਨੂੰ ਇਸ ਹੋਛੇ, ਮਤ-ਮਾਰੂ ਮਦ ਤੋਂ ਛੁਟਕਾਰਾ ਮਿਲ ਸਕੇ ਅਤੇ ਉਸ ਦੀ ਕਿਰਤ ਕਮਾਈ ਵਾਲੀ ਮਾਇਆ ਸਫਲੀ ਹੋਵੇ। ਕਰੋ, ਫ਼ਰਸ਼ਾਂ ਤੋਂ ਅਰਸ਼ਾਂ ਤਕ ਪਹੁੰਚਾਣ ਵਾਲੇ ਇਸ ਜਾਮ ਲਈ ਉਸ ਦੇ ਦਰ ਅਰਜ਼ੋਈ, ਕੁਝ ਇਵੇਂ; ਕੁਝ ਜਿਵੇਂ ਹੋਰ, ਸਿਦਕ-ਦਿਲੀ ਨਾਲ, ਜੀ ਚਾਹੇ :

ਉੱਠ ਸਾਕੀਆ ਨਾਨਕ ਤੂ ਉੱਠ, ਰਹਮਤ ਦਾ ਭਰ ਕੇ [2]ਜਾਮ ਦੇਹ।
ਹਰ ਘੜੀ ਦੇਹ, ਹਰ ਪਹਿਰ ਦੇਹ, ਹਰ ਸੁਬਹ ਦੇਹ, ਹਰ ਸ਼ਾਮ ਦੇਹ।
ਜ਼ੱਰਾ ਹੂੰ ਮੈਂ, ਸੂਰਜ ਬਨਾ, ਕਤਰਾ ਹੂੰ ਮੈਂ, ਸਾਗਰ ਬਨਾ।
ਖ਼ੁਦੀਆ ਦੇ ਸੰਗਲ ਤੋੜ ਦੇਹ, ਬੇਖ਼ੁਦ ਬਨਾ, ਨਿਜ ਧਾਮ ਦੇਹ।
ਮੌਲਾ ਮਿਰੇ ! ਤੇਰੇ ਬਿਨਾ, [3]ਬਾਲਾਈਆਂ ਵੀ [4]ਪਸਤੀਆਂ।
ਮੱਟਾਂ ਦੇ ਮੱਟ ਦੇਹ ਰੋਜ਼, ਕਰ ਦੇਹ ਮਸਤੀਆਂ ਹੀ ਮਸਤੀਆਂ।

---

1. ਜਾਨ ਦਾ ਦੁੱਖ ਹੋਵੇ। 2 ਪਿਆਲਾ। 3. ਉਚਿਆਈਆਂ। 4. ਨਿਵਾਣਾਂ।

# ਗੁਰਮਤਿ ਅਤੇ ਜਾਤ-ਪਾਤ

ਧੁਰੋਂ ਪਠਾਏ ਤੇ ਅਕਾਲ ਪੁਰਖ ਵਲੋਂ ਵਰੋਸਾਏ, ਸ੍ਰੀ ਗੁਰੂ ਨਾਨਕ ਨਿਰੰਕਾਰੀ ਦਾ ਚਲਾਇਆ 'ਨਿਰਮਲ ਪੰਥ' ਆਪਣੀ ਜਾਤ ਵਿਚ ਇੱਕ ਮੁਕੰਮਲ ਇਨਸਾਨੀਅਤ ਦਾ ਮੱਤ ਹੈ। ਸੋ, ਇਸ ਪੰਥ ਦੇ ਪਾਂਧੀ ਨੂੰ ਗੁਰਮੁਖ–ਸ੍ਰੀ ਗੁਰੂ ਨਾਨਕ ਦੇਵ ਜੀ–ਦੇ 'ਗਾਡੀ ਰਾਹ' ਉਤੇ ਪਿਆਂ ਕਿਸੇ ਔਝੜ ਪੈਣ ਦਾ ਕਤੱਈ ਖ਼ਤਰਾ ਨਹੀਂ ਰਹਿੰਦਾ। ਹੋਰ ਧਾਰਮਕ ਰਸਤਿਆਂ ਦਾ, ਇਸ ਨੇ ਦਿਲੋਂ ਸਤਿਕਾਰ ਕਰਨਾ ਹੈ; ਪਰੰਤੂ, ਅੱਗੇ ਵਧਣ ਤੇ ਜੀਵਨ ਦੀਆਂ ਬਿਖਮ ਮੰਜ਼ਲਾਂ ਮੁਕਾਣ ਲਈ, 'ਬਾਬੇ' ਦਾ 'ਗਾਡੀ ਰਾਹ' ਨਹੀਂ ਛੱਡਣਾ। ਦ੍ਰਿੜ੍ਹਤਾ, ਵਿਸ਼ਵਾਸ ਤੇ ਪੂਰਨ ਸ਼ਰਧਾ ਨਾਲ ਇਸ ਰਸਤੇ ਉਤੇ ਤੁਰਦੇ ਰਹਿਣਾ ਹੈ। ਫਿਰ ਸਤਿਗੁਰੂ ਜ਼ਾਮਨ ਹੈ ਕਿ ਮੰਜ਼ਲ ਆਪ ਤੁਰ ਕੇ ਇਸ ਦੇ ਚਰਨਾਂ ਵਿਚ ਆ ਜਾਵੇਗੀ।

ਹਾਂ, 'ਬਾਬੇ' ਦਾ ਇਹ 'ਨਿਰਮਲ ਪੰਥ' ਇਕ ਪ੍ਰਚਾਰਕ ਤੇ ਜਗਤ-ਧਰਮ ਦੇ ਨਾਤੇ, ਸਮੱਸਤ ਸੰਸਾਰ ਦੀਆਂ ਧਰਮ-ਭੁੱਖੀਆਂ ਤੇ ਅਸਮਾਨਤਾ ਦੇ ਦੁੱਖ ਨਾਲ ਸਤਾਈਆਂ ਰੂਹਾਂ ਨੂੰ ਪੂਰਨ ਪਿਆਰ ਤੇ ਹਲੀਮੀ ਸਹਿਤ ਦਾਅਵਤ ਦਿੰਦਾ ਹੈ ਕਿ ਉਹ ਵੀ ਇਸ ਦੇ ਸਫਲ ਤਜਰਬੇ ਦੇ ਸਾਂਝੀਵਾਲ ਬਣਨ। ਖ਼ੁਦੀ, ਬਖ਼ੀਲੀ, ਤਕੱਬਰੀ, ਈਰਖਾ, ਘਿਰਣਾ, ਦੁਬਿਧਾ, ਅਸਮਾਨਤਾ, ਜਾਤ-ਪਾਤ ਤੇ ਨਸਲੀ ਵਿਤਕਰਿਆਂ ਦੀ ਪ੍ਰਚੰਡ ਅਗਨੀ ਵਿਚ ਦਗਧ ਹੋਣ ਦੀ ਥਾਂ, ਉਹ ਨਿਰੰਕਾਰੀ ਬਾਬੇ ਦੇ 'ਨੌ ਨਿਧ ਨਾਮ ਤੇ ਗਰੀਬੀ' ਦੇ ਸੱਚੇ ਹੱਟ ਤੋਂ, ਸੱਚ ਤੇ ਸੱਚੇ ਆਚਾਰ ਦਾ ਅਮੁੱਲਾ ਸੌਦਾ ਖ਼ਰੀਦਣ, ਅਤੇ ਸਿਦਕ ਦੀ ਚੁੰਗ ਪਾ ਕੇ, ਭਰ ਲੈਣ ਝੋਲੀਆਂ–ਨਾਮ, ਸਿਮਰਨ, ਸੇਵਾ, ਸਦਾਚਾਰ, ਨਿਮਰਤਾ ਤੇ ਮੈਤ੍ਰੀ-ਭਾਵ ਆਦਿ ਸਦ-ਗੁਣਾਂ ਦੀਆਂ 'ਅਮੁੱਲ ਦਾਤਾਂ' ਨਾਲ।

ਉਪਰੋਕਤ ਅਮੁਲੀਕ ਗੁਣਾਂ ਵਾਲਾ 'ਨਿਰਮਲ ਪੰਥ' ਅਥਵਾ 'ਗੁਰ-ਸੰਗਤ' ਹੀ ੨੩੦ ਸਾਲ ਦੇ ਲੰਮੇ ਸਮੇਂ ਦੇ ਬਿਖੜੇ ਪੈਂਡੇ ਮੁਕਾਂਦੀ ਅਤੇ ਜ਼ੋਰ, ਜਬਰ, ਤਅੱਦੀ, ਤੁਅੱਸਬ ਤੇ ਅਸਮਾਨਤਾ ਦੇ ਝਖੜਾਂ ਤੂਫ਼ਾਨਾਂ ਦਾ ਚਟਾਨ ਵਾਂਗ ਟਾਕਰਾ ਕਰਦੀ, ਆਖ਼ਰ ਉਸ 'ਖ਼ਾਲਸਾ ਪੰਥ' ਦੇ ਨਿਆਰੇ ਰੂਪ ਵਿਚ ਸਦੀਵੀ ਤੌਰ ਉੱਤੇ ਆ ਪਰਕਾਸ਼ੀ, ਜਿਸ ਨੂੰ ਦਸਵੇਂ ਨਾਨਕ ਨੇ 'ਦਸਮੇਸ਼' ਜਾਮੇ ਵਿਚ ਆਪਣਾ, 'ਖ਼ਾਸ ਰੂਪ', 'ਨਿੱਜ-ਸਰੂਪ', 'ਸੁਹਿਰਦ ਇਸ਼ਟ', 'ਬਿਰਦ', 'ਮਿੱਤਰ', 'ਜਾਤ-ਪਾਤ', 'ਪਰਵਾਰ', 'ਮਾਨ-ਮਹਤ' ਤੇ 'ਜਾਨ ਦੀ ਜਾਨ' ਆਦਿ ਵਿਸ਼ੇਸ਼ਣਾਂ ਨਾਲ ਸੁਸ਼ੋਭਤ ਕੀਤਾ, ਵਡਿਆਇਆ ਤੇ ਨਿਵਾਜਿਆ। ਪ੍ਰੇਮੀਆਂ ਦਾ ਇਹ ਪੰਥ ਕਿਉਂਕਿ ਨਿਰਾਲਾ ਤੇ ਨਿਆਰਾ ਸੀ, ਸੋ ਇਸ ਦੀ ਸਿਰਜਨਾ ਅਤੇ ਰਹੁ-ਰੀਤ ਵਿਚ ਕੁਝ ਐਸੇ ਅਦਭੁੱਤ ਦ੍ਰਿਸ਼ ਆਏ, ਜਿਸ ਨੂੰ ਪੁਰਾਣਾ, ਬੋਸੀਦਾ ਅਤੇ ਕਰਮ-ਕਾਂਡਾਂ, ਵਹਿਮਾਂ ਤੇ ਭਰਮਾਂ ਨਾਲ ਤੁੰਨ

ਤੁੰਨ ਭਰਿਆ ਦਿਲ ਦਿਮਾਗ, ਨਾ ਸਮਝ ਸਕਿਆ। ਪੰਜਾਂ ਪਿਆਰਿਆਂ ਦੀ ਚੋਣ ਵਿੱਚ, ਪੰਜਾਂ ਵਿਚੋਂ ਚੌਹ ਪਿਆਰਿਆਂ ਦਾ 'ਅਖੌਤੀ' ਸ਼ੂਦਰ ਜਾਤੀਆਂ ਵਿਚੋਂ ਹੋਣਾ, ਅਤੇ ਫਿਰ ਇਹਨਾਂ ਪੰਜਾਂ ਦਾ ਸ੍ਰੀ ਦਸਮੇਸ਼ ਜੀ ਨੂੰ ਖੰਡੇ ਦੀ ਪਾਹੁਲ ਦੇਣਾ, ਗੁਰੂ ਤੇ ਚੇਲੇ ਦੀ ਮਰਯਾਦਾ ਤੇ ਸੰਬੰਧਾਂ ਵਿਚ ਇਕ ਐਸਾ ਇਨਕਲਾਬ ਸੀ, ਜਿਸ ਨੂੰ ਵਰਣ-ਆਸ਼ਰਮ (ਜਾਤ-ਪਾਤ) ਤੇ ਕਰਮ-ਕਾਂਡ ਦੀ ਹਨੇਰੀ ਕੋਠੀ ਵਿਚ ਬੈਠਾ, ਜਾਤ-ਪਾਤ ਦੇ ਵਿਤਕਰਿਆਂ ਦਾ ਮੁਦੱਈ ਬ੍ਰਾਹਮਣ ਨਾ ਸਹਿ ਸਕਿਆ। ਵੇਦ ਤੇ ਸਿਮਰਤੀ ਦੇ ਧਰਮ ਅਨੁਸ਼ਾਸਨ ਵਿਰੁੱਧ, ਇਹ ਵਿਦਰੋਹ ਭਲਾ ਉਹ ਕਿਵੇਂ ਸਹਾਰ ਸਕਦਾ ਸੀ ? ਚੀਕਿਆ, ਪੁਕਾਰਿਆ, ਸੱਟਪਟਾਇਆ ਅਤੇ ਅੰਤ ਧਮਕੀਆਂ, ਬਦਲਿਆਂ ਤੇ ਬਦ-ਦੁਆਵਾਂ ਉਤੇ ਉਤਰ ਆਇਆ। ਸ੍ਰੀ ਕਲਗੀਧਰ ਪਿਤਾ ਨੇ ਬਥੇਰਾ ਦਿਲਾਸਾ ਦਿਤਾ, ਸਮਝਾਇਆ, ਬੁਝਾਇਆ ਅਤੇ 'ਮਿਸਰ ਜੀ' ਨੂੰ 'ਸ਼ੋਕ ਨਿਵਾਰਨ' ਲਈ ਪ੍ਰੇਰਨਾ ਕੀਤੀ; ਪਰੰਤੂ, ਉਸ ਨੇ ਮਨੁੱਖ, ਮਨੁੱਖ ਵਿਚ ਸਮਾਨਤਾ ਦੀ ਵਾਪਰੀ ਇਸ ਸੱਚੀ ਪਰੰਤੂ ਤਲਖ਼ ਹਕੀਕਤ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ, ਅਤੇ ਅਜਿਹਾ ਵਿੱਟਰਿਆ ਕਿ ਅੱਜ ਤਕ ਕਿਸੇ ਨਾ ਕਿਸੇ ਢੰਗ ਨਾਲ, ਕਿਸੇ ਨਾ ਕਿਸੇ ਰੂਪ ਵਿਚ ਇਸ 'ਨਿਰਮਲ ਪੰਥ' ਦੀ ਵਿਰੋਧਤਾ ਕਰੀ ਹੀ ਜਾ ਰਿਹਾ ਹੈ।

ਹਾਂ ਜੀ, ਕੌਣ ਜਗਾਵੇ ਤੇ ਸਮਝਾਵੇ ਅਜਿਹੇ ਤੰਗ ਤੇ ਤੁਅੱਸਬੀ ਦ੍ਰਿਸ਼ਟੀਕੋਣ ਰੱਖਣ ਵਾਲੇ ਘੇਸਲੇ ਸੋਤੜਾਂ ਨੂੰ ਕਿ ਖ਼ਾਲਸਾ ਮਨੁੱਖਤਾ ਦੀ ਮਾਲਾ ਦਾ ਮੇਰ ਹੈ ਅਤੇ ਇਸ ਦੇ ਕੁਦਰਤੀ ਤੇ ਸੁਭਾਵਕ ਨਿਆਰੇ-ਪਨ ਵਿਚ ਹੀ ਕੁਲ ਮਾਨਵਤਾ ਦੀ ਕਲਿਆਣ ਤੇ ਅਜ਼ਮਤ ਦਾ ਭੇਦ ਛੁਪਿਆ ਪਿਆ ਹੈ।

ਦਸਾਂ ਸਤਿਗੁਰਾਂ ਨੇ ਬੱਕਰੀਆਂ ਭੇਡਾਂ ਦੇ ਇੱਜੜਾਂ ਵਾਂਗ ਨਿਤਾਣੀ, ਬੇਕਸ ਅਤੇ ਸਾਹਸ ਤੇ ਅਣਖਹੀਨ ਹੋ ਚੁੱਕੀ ਇਸ ਵਸੋਂ ਨੂੰ, ਫਿਰ, ਇਕ ਸਵੈਮਾਨ ਤੇ ਚੜ੍ਹਦੀਆਂ ਕਲਾਂ ਵਾਲੀ ਸ਼ਕਤੀਸ਼ਾਲੀ ਕੌਮ ਵਿਚ ਬਦਲ ਦੇਣ ਵਾਲੀ ਕਰਾਮਾਤ ਕੀਤੀ। ਗਿਦੜਾਂ ਨੂੰ ਸ਼ੇਰਾਂ ਵਿਚ ਤਬਦੀਲ ਕਰਨ ਵਾਲੇ ਇਸ ਕ੍ਰਿਸ਼ਮੇ ਵਿਚ ਸਭ ਤੋਂ ਵੱਡੀ ਬਰਕਤ ਤੇ ਦੇਣ ਸੀ ਮਨੁੱਖੀ ਸਮਾਨਤਾ ਦੇ ਆਧਾਰ ਉਤੇ ਕਾਇਮ ਕੀਤੇ 'ਏਕੇ' ਦੀ। ਸਿਖ ਸਤਿਗੁਰਾਂ ਨੇ ਰੋਗੀ ਭਾਰਤ ਦੀ ਨਬਜ਼ ਵੇਖੀ ਅਤੇ 'ਏਕੇ' ਦੀ ਅਭਾਵਤਾ ਦਾ ਰੋਗ ਲੱਭ ਲਿਆ, ਅਤੇ ਬਿਨਾਂ ਕਿਸੇ ਸਮਾਜਕ, ਧਾਰਮਕ ਜਾਂ ਰਾਜਨੀਤਕ ਭੇਦ-ਭਾਉ ਤੇ ਭੈ ਦੇ, ਡੰਕੇ ਦੀ ਚੋਟ ਨਾਲ ਐਲਾਨ ਕੀਤਾ ਕਿ ਅਗੇ ਤੋਂ ਮਨੁੱਖ, ਮਨੁੱਖ ਵਿਚ ਪਾੜੇ ਪਾਉਣ ਵਾਲੇ ਸਾਰੇ ਕਾਨੂੰਨ ਮਨਸੂਖ਼ ਕਰ ਕੇ '੧ਓ ਸਤਿ ਨਾਮੁ' ਤੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਉਤੇ ਆਧਾਰਤ ਆਈਨ ਲਾਗੂ ਕੀਤੇ ਜਾਣਗੇ। ਹੁਣ ਕੇਵਲ ਇਕ ਓਅੰਕਾਰ ਦੀ ਪੂਜਾ ਹੋਵੇਗੀ; 'ਇਕੋ ਸ਼ਬਦ' ਦਾ ਪਰਚਾ; ਇਕੋ ਸੰਗਤ ਤੇ ਪੰਗਤ ਵਿਚ, ਸਕੇ ਵੀਰਾਂ ਵਾਂਗ ਇਕੱਤਰ ਹੋ, ਸਾਜਿਆ ਜਾਵੇਗਾ; ਕੁਲ ਮਖ਼ਲੂਕ ਨੂੰ ਇਕ-ਸਮਾਨ ਦਾਅਵਤ ਦੇਣ ਵਾਲੇ 'ਹਰਿਮੰਦਰ' ਜੀ ਹੋਣਗੇ ਅਤੇ ਆਪਸ ਵਿਚ ਹੋਰ ਸਮੀਪੀ, ਗੂੜ੍ਹੀ ਤੇ ਅਟੁੱਟ ਸਾਂਝ ਪੈਦਾ ਕਰਨ ਅਤੇ ਹਰ ਪ੍ਰਕਾਰ ਦੀਆਂ ਵੰਡਾਂ-ਵਿਤਕਰਿਆਂ ਨੂੰ ਜੜ੍ਹੋਂ ਪੁੱਟ ਦੇਣ ਵਾਲੀ ਹੋਵੇਗੀ 'ਖੰਡੇ ਦੀ ਪਾਹੁਲ'।

ਐਸਾ ਹੀ ਹੋਇਆ। 'ਏਕੇ' ਤੇ 'ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ'। (੬੪੬) ਦੇ ਇਹਨਾਂ ਪ੍ਰਸਤਾਰਾਂ (ਪੁਜਾਰੀਆਂ) ਤੇ ਮੁਜਾਹਿਦਾਂ ਨੇ ਸੰਸਾਰ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ ਅਤੇ ਇਕ ਜੋਤਿ ਦੇ ਪੁਜਾਰੀ ਹੋਣ ਦੇ ਨਾਤੇ ਪੱਛਮ ਦੇ ਸਦੀਆਂ ਤੋਂ ਹੋ ਰਹੇ

ਹੱਲਿਆਂ ਨੂੰ ਨਾ ਕੇਵਲ ਠੱਲ੍ਹ ਹੀ ਪਾਈ, ਸਗੋਂ 'ਉਲਟੀ ਗੰਗਾ' ਵਗਾ ਦਿੱਤੀ।

ਆਓ, ਹੁਣ ਗੁਰਬਾਣੀ, ਉਪ-ਬਾਣੀਆਂ ਅਤੇ ਗੁਰੂ ਤੇ ਸਿਖ ਇਤਿਹਾਸ ਆਦਿ ਦੇ ਅਕੱਟ ਪ੍ਰਮਾਣਾਂ ਦੁਆਰਾ ਵੇਖੀਏ ਕਿ ਹਿੰਦੂ-ਮਤ ਅਥਵਾ ਸਮਾਜ ਦੀ ਸਭ ਤੋਂ ਵੱਡੀ ਆਧਾਰ-ਸ਼ਿਲਾ, ਪਰੰਤੂ, ਨਾਲ ਹੀ ਸਭ ਤੋਂ ਵੱਡੀ ਕਮਜ਼ੋਰੀ, ਬੁਰਾਈ, ਏਕੇ ਦੀ ਮਾਰੂ ਅਤੇ ਅਧੋਗਤੀ ਦਾ ਮੂਲ ਕਾਰਨ—ਵਰਣ ਆਸ਼ਰਮ ਬਾਰੇ ਗੁਰਮਤਿ ਦਾ ਕੀ ਦ੍ਰਿਸ਼ਟੀਕੋਣ ਹੈ:

(੧)

## ਜਾਤਿ ਵਰਣ

(ੳ) ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ *ਗੁਰਮਤਿ ਮਾਰਤੰਡ* ਦੇ ਪੰਨਾ ੫੦੧ ਉਤੇ ਲਿਖਦੇ ਹਨ:

"ਸਿਖ ਧਰਮ ਵਿਚ ਜਾਤਿ ਕੇਵਲ ਕਰਮਾਨੁਸਾਰ ਹੈ, ਜਨਮ ਨਾਲ ਇਸ ਦਾ ਕੋਈ ਸੰਬੰਧ ਨਹੀਂ। ਵਿਦਵਾਨ ਗਿਆਨੀ: ਬ੍ਰਾਹਮਣ; ਸੂਰਵੀਰ, ਸ਼ਸਤ੍ਰਧਾਰੀ: ਛਤ੍ਰੀ; ਵਯਾਪਾਰੀ ਅਤੇ ਹਲਵਾਹਕ: ਵੈਸ਼ਯ; ਟਹਿਲ ਮਜ਼ਦੂਰੀ ਨਾਲ ਉਪਜੀਵਕਾ ਕਰਨ ਵਾਲਾ: ਸ਼ੂਦਰ ਹੈ। ਜੇ ਸ਼ੂਦਰ, ਆਤਮ-ਗਿਆਨੀ ਵਿਦਵਾਨ ਹੋ ਕੇ ਉਪਦੇਸ਼ ਕਰਦਾ ਹੈ ਤਾਂ ਉਹੀ ਬ੍ਰਾਹਮਣ ਹੈ ਅਤੇ ਸ਼ਸਤ੍ਰਧਾਰੀ ਕਾਸ਼ਤਕਾਰ ਛਤ੍ਰੀ, ਆਖਿਆ ਜਾਂਦਾ ਹੈ।"

ਇਸ ਦਾ ਵਿਸਥਾਰ ਕਰਦੇ ਹੋਏ ਹੇਠਾਂ ਫੁਟਨੋਟ ਵਿਚ ਲਿਖਦੇ ਹਨ ਕਿ—'ਭਾਰਤ ਦੀ ਦੁਰਦਸ਼ਾ ਦਾ ਮੁਖ ਕਾਰਨ ਇਹ ਹੋਇਆ ਕਿ ਜਾਤਿ-ਅਭਿਮਾਨੀਆਂ ਨੇ ਸਦਾਚਾਰ ਦੀ ਕਦਰ ਨਾ ਕਰ ਕੇ, ਜਾਤਿ ਦੀ ਮਹਿਮਾ ਪ੍ਰਗਟ ਕੀਤੀ।'....

ਏਸੇ ਪ੍ਰਭਾਵ-ਅਧੀਨ ਗੁਸਾਈਂ ਤੁਲਸੀ ਦਾਸ ਜੀ ਲਿਖਦੇ ਹਨ:

**ਸੇਵੀਐ [1]ਵਿਪ੍ਰ, ਗਿਆਨ ਗੁਣ ਹੀਨਾ।**
**ਸ਼ੂਦਰ ਨ ਸੇਵੀਐ, [2]ਗਯਾਨ ਪ੍ਰਬੀਨਾ।**

(ਅ) ਜਾਤਿ-ਵਰਣ ਦੇ ਖੰਡਨ ਵਿਚ ਹੇਠਾਂ ਗੁਰਬਾਣੀ ਦੇ ਕੁਝ ਕੁ ਪ੍ਰਮਾਣ ਦਿਤੇ ਜਾਂਦੇ ਹਨ, ਜਿਨ੍ਹਾਂ ਦੀ ਹੋਂਦ ਵਿਚ ਕੋਈ ਵੀ ਸਦਾਕਤ-ਪਸੰਦ, ਸਵਾਰਥ ਤੇ ਦੰਭ-ਰਹਿਤ, ਨਿਸ਼ਕਪਟ ਵਿਅਕਤੀ, ਜਾਤਿ-ਵਰਣ ਦੀ ਉੱਚਤਾ ਦਾ ਢੰਡੋਰਾ ਪਿੱਟ ਕੇ, ਗੁਰੂ ਸਿਧਾਂਤਾਂ ਨੂੰ 'ਵੇਦਕ ਗੁਰਮਤਿ'[3] ਆਦਿ ਪੁਸਤਕਾਂ ਦੁਆਰਾ ਗੰਧਲਾ ਕਰਨ ਦੇ ਨਾਪਾਕ ਜਤਨ ਕਰਨ ਦੀ ਅਵੱਗਿਆ ਨਹੀਂ ਕਰ ਸਕਦਾ। ਗੁਰਸਿੱਖ ਲਈ ਤਾਂ ਅਜਿਹਾ ਸੋਚਣਾ ਹੀ ਪਾਪ ਹੈ:

(੧) **ਫਕੜ ਜਾਤੀ, ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥੧॥**

*(ਮ: ੧, ਵਾਰ ਸਿਰੀਰਾਗੁ, ਪੰਨਾ ੮੩)*

---

1. ਬ੍ਰਾਹਮਣ। 2. ਗਿਆਨ ਵਿਚ ਪਰਪੱਕ, ਗਿਆਨਵਾਨ।
ਨੋਟ—ਬ੍ਰਾਹਮਣ ਗਿਆਨ ਤੇ ਗੁਣਹੀਨ ਵੀ ਪੂਜਣਯੋਗ ਹੈ; ਪਰੰਤੂ ਸ਼ੂਦਰ ਗਿਆਨਵਾਨ ਵੀ ਪੂਜਾ ਦਾ ਹੱਕਦਾਰ ਨਹੀਂ।
3. ਕਰਤਾ ਪਿੰ: ਧਰਮਾਨੰਤ ਸਿੰਘ ਤੇ ਪ੍ਰਕਾਸ਼ਕ—ਆਰਯਾ ਪ੍ਰਤਿਨਿਧ ਸਭਾ, ਪੰਜਾਬ।

(੨) ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥੧੦॥ *(ਮਾਝ ਕੀ ਵਾਰ, ਮ: ੧, ਪੰਨਾ ੧੪੨)*

(੩) ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥੧॥ਰਹਾਉ॥
*(ਆਸਾ ਮ: ੧, ਪੰਨਾ ੩੪੯)*

(੪) ਖਲੜੀ, ਖਪਰੀ, ਲਕੜੀ, ਚਮੜੀ, ਸਿਖਾ ਸੂਤੁ, ਧੋਤੀ ਕੀਨ੍ਹੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ, ਪ੍ਰਣਵੈ ਨਾਨਕੁ, ਜਾਤਿ ਕੈਸੀ ॥੪॥੧॥
*(ਆਸਾ ਮ: ੧, ਪੰਨਾ ੩੫੮)*

(੫) ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥
*(ਮ: ੧, ਆਸਾ ਕੀ ਵਾਰ, ਪੰਨਾ ੪੬੯)*

(੬) ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥੪॥੧੦॥
*(ਪ੍ਰਭਾਤੀ ਮ: ੧, ਪੰਨਾ ੧੩੩੦)*

(੭) ਗਰਭ-ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ, ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ! ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥ *(ਗਉੜੀ ਕਬੀਰ ਜੀ, ਪੰਨਾ ੩੨੪)*

ਜਦ ਰੱਬ ਦੀ ਕੋਈ ਜਾਤ ਨਹੀਂ, ਤਾਂ ਉਸਦੇ ਰਚੇ ਬੰਦੇ ਦੀ ਕਿਉਂ ਤੇ ਕਿਵੇਂ ? ਪ੍ਰਮਾਣ ਹੈ :

(੮) ਏਕਮ ਏਕੰਕਾਰੁ ਨਿਰਾਲਾ ॥
ਅਮਰ, ਅਜੋਨੀ, ਜਾਤਿ ਨ ਜਾਲਾ ॥ *(ਮ: ੧, ਪੰਨਾ ੮੩੮)*

(੯) ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦ ਤੇ, ਸਭ ਓਪਤਿ ਹੋਈ ॥੨॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥ *(ਮ: ੩, ਪੰਨਾ ੧੧੨੮)*

(੧੦) ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ,
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥ *(ਅਕਾਲ ਉਸਤਤਿ, ਪਾ: ੧੦)*

(੧੧) ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਿਸ਼ ਔ ਆਬ ਕੋ ਰਲਾਉ ਹੈ ॥ *(ਉਹੀ)*

ਉਪਰੋਕਤ ਪ੍ਰਮਾਣਾਂ ਨੇ ਈਮਾਨਦਾਰ ਖੋਜੀ ਤੇ ਹਕੀਕਤ ਮੁਤਲਾਸ਼ੀ ਜਗਿਆਸੂ ਦੇ ਦਿਲ ਅੰਦਰ ਕਿਸੇ ਪ੍ਰਕਾਰ ਦਾ ਸੰਦੇਹ ਨਹੀਂ ਰਹਿਣ ਦਿੱਤਾ ਹੋਵੇਗਾ ਕਿ ਸਿਖ ਗੁਰੂ ਸਾਹਿਬਾਨ ਅਤੇ ਭਗਤਾਂ ਦੀ, ਯਜੁਰ ਵੇਦ ਦੇ ਅਧਿਆਇ ੩੧ ਮੰਤ੍ਰ ੧੧:

**ਬ੍ਰਾਹਮਣੋਅਸਯ ਮੁਖਮਾਸੀਦ ਬਾਹੂ ਰਾਜਨਯ: ਕ੍ਰਿਤ:,**
**ਉਰੂ ਵੈਸ੍ਯ: ਕ੍ਰਿਤ: ਪਦਭਯਾਮ ਸ਼ੂਦਰੋ ਅਜਾਯਤ।**

[ਭਾਵਾਰਥ—ਬ੍ਰਾਹਮਣ ਈਸ਼ਵਰ ਦੇ ਮੂੰਹ ਥੀਂ, ਖਸ਼ੱਤ੍ਰੀ ਬਾਹਾਂ ਥੀਂ, ਵੈਸ਼ਯ ਪੱਟਾਂ ਥੀਂ, ਅਤੇ ਸ਼ੂਦਰ ਪੈਰਾਂ ਤੋਂ ਉਤਪੰਨ ਹੋਏ—ਅਰਥਾਤ ਬ੍ਰਾਹਮਣ, ਖਸ਼ੱਤ੍ਰੀ, ਵੈਸ਼ਯ ਅਤੇ ਸ਼ੂਦਰ—ਇਹ ਚਾਰ ਵਰਣ ਹਨ।]

ਅਤੇ ਮੰਨੂੰ ਸਿਮ੍ਰਿਤੀ ਆਦਿ ਹਿੰਦੂ ਗ੍ਰੰਥਾਂ ਵਿਚ ਪ੍ਰਭੂ-ਪੁੱਤਰ ਤੇ ਜੋਤਿ-ਸਰੂਪ-ਇਨਸਾਨ ਨੂੰ ਲੀਰੋ ਲੀਰ ਕਰਨ ਅਤੇ ਨਫ਼ਰਤ ਤੇ ਅਤਿਆਚਾਰ ਦਾ ਜ਼ਹਿਰੀਲਾ ਬੀਜ ਬੀਜ ਕੇ, ਮਨੁੱਖਤਾ ਦੇ ਮੱਥੇ ਉਤੇ ਕਲੰਕ ਦਾ ਟਿੱਕਾ ਲਾਉਣ ਦਾ ਜੋ ਅਪ੍ਰਸੰਸਕ ਜਤਨ ਕੀਤਾ ਗਿਆ ਸੀ, ਅਤੇ ਜਿਸ ਦੇ ਫਲ-ਸਰੂਪ ਰਿਸ਼ੀਆਂ-ਮੁਨੀਆਂ ਤੇ ਅਵਤਾਰਾਂ ਦੀ ਇਸ 'ਪੁੰਨ-ਭੂਮੀ' ਨੇ ਦਰਿੱਦ੍ਰਤਾ ਤੇ ਪ੍ਰਾਧੀਨਤਾ ਕਾਰਨ, ਕੁੰਭੀ ਨਰਕ ਦਾ ਵਿਕਰਾਲ ਰੂਪ ਧਾਰ ਰਖਿਆ ਸੀ, ਵਿਰੁੱਧ, ਇਕ ਸੋਚੀ ਸਮਝੀ, ਕਲਿਆਣਕਾਰੀ ਅਤੇ ਦਲੇਰਾਨਾ ਬਗ਼ਾਵਤ ਸੀ। ਸਿੱਖ ਸਤਿਗੁਰਾਂ ਦੇ ਸਰਲ, ਭਾਵ-ਪੂਰਤ ਅਤੇ ਸਰਬ-ਸਾਂਝੇ ਅੰਮ੍ਰਿਤ-ਉਪਦੇਸ਼ਾਂ ਦੇ ਗੁਲਦਸਤੇ ਵਿਚੋਂ ਜੇ 'ਮਨੁੱਖੀ ਸਮਾਨਤਾ' ਦੇ ਹੱਕੀ ਨਾਅਰੇ ਦਾ ਟਹਿਕਦਾ ਫੁਲ ਕੱਢ ਦੇਈਏ ਤਾਂ ਇਹ ਦੈਵੀ ਗੁਲਦਸਤਾ ਰੂਪ ਰੰਗ ਤੇ ਸੁਗੰਧੀ-ਹੀਨ ਹੋ, ਆਪਣੀ ਆਭਾ ਤੇ ਹੋਂਦ ਦਾ ਅਰਥ ਹੀ ਗਵਾ ਬੈਠੇਗਾ।

ਜੇ ਕੋਈ ਚਤੁਰ ਮਨੁੱਖ, ਵੇਦ ਵਿਚੋਂ ਉਪਰੋਕਤ ਵੰਨਗੀ ਮਾਤਰ ਦਿਤੇ ਪ੍ਰਮਾਣ ਦੇ ਬਾਵਜੂਦ ਇਹ ਕਹੇ ਕਿ ਹਿੰਦੂਆਂ ਵਿਚ ਵਰਣ-ਆਸ਼ਰਮ ਦੀ ਪਾਬੰਦੀ ਕੋਈ ਬੁਨਿਆਦੀ ਸਿਧਾਂਤ ਨਹੀਂ, ਤਾਂ ਉਸ ਨੂੰ ਪੁਰੀ (ਉੜੀਸਾ) ਦੇ ਸ਼ੰਕਰਾਚਾਰੀਆ ਦੇ ਹੁਣੇ ਜਿਹੇ ਪ੍ਰਕਾਸ਼ਤ ਹੋਏ ਬਿਆਨ ਵਾਚਣੇ ਪੈਣਗੇ। ਉਸ ਦੇ ਇਹ ਬਿਆਨ ਹਿੰਦੂ ਸ਼ਾਸਤਰਾਂ ਉਤੇ ਆਧਾਰਤ ਹਨ। ਉਹ ਮੰਦਰਾਂ ਵਿਚ ਪੂਜਾ-ਪਾਠ ਅਥਵਾ ਦਾਖ਼ਲ ਹੋਣ ਦਾ ਹੱਕ ਹਰੇਕ ਜਮਾਤ ਨੂੰ ਦੇਣ ਲਈ ਤਿਆਰ ਨਹੀਂ। ਉਸ ਵਿਰੁਧ ਕੁਝ ਤਿੱਖੇ ਬਿਆਨ ਤਾਂ ਨਿਕਲੇ ਹਨ, ਭਾਰਤ ਸਰਕਾਰ ਵੀ ਔਖੀ ਹੋਈ ਹੈ; ਪਰੰਤੂ ਉਸ ਦੇ ਹਿੰਦੂ ਸ਼ਾਸਤਰਾਂ ਦੇ ਹਵਾਲਿਆਂ ਉਤੇ ਨਿਰਧਾਰਤ ਸਟੈਂਡ ਨੂੰ ਕੋਈ ਖੰਡਨ ਨਹੀਂ ਕਰ ਸਕਿਆ।

ਹਾਂ, ਏਧਰ, ਜਾਤਿ ਪਾਤਿ ਦੇ ਹਾਮੀ, ਕੁੱਝ ਸਿਖ-ਨੁਮਾ ਆਰੀਆ ਸਮਾਜੀ, ਨਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੀ ਵਿਕੋਲਿਤਰੇ ਪ੍ਰਮਾਣਾਂ ਨੂੰ ਖਿੱਚ-ਧੂਹ ਕੇ ਤੇ ਆਪਣੇ ਮਤਲਬ ਦੇ ਅਰਥ ਕਰ ਕੇ, ਭੋਲੇ ਪਾਠਕ ਨੂੰ ਟਪਲਾ ਲਾਉਣ ਦਾ ਜਤਨ ਕਰ ਰਹੇ ਹਨ, ਸਗੋਂ ਭਾਈ ਗੁਰਦਾਸ ਜੀ ਦੀ ਬਾਣੀ ਅਤੇ ਇਤਿਹਾਸਕ ਗ੍ਰੰਥਾਂ ਵਿਚੋਂ ਵੀ ਇਕ ਅੱਧਾ ਹਵਾਲਾ ਦੇ ਕੇ, ਚੂਹੇ ਦੇ ਸੁੰਢ ਦੀ ਗੰਢੀ ਪ੍ਰਾਪਤ ਕਰ ਕੇ ਪੰਸਾਰੀ ਬਣਨ ਵਾਲੀ ਹਮਾਕਤ ਵੀ। ਪਾਠਕਾਂ ਦੀ ਗਿਆਤ ਤੇ ਨਿਰਣੈ ਲਈ ਅਸੀਂ ਇਹਨਾਂ ਗ੍ਰੰਥਾਂ ਵਿਚੋਂ ਹੀ ਵਰਣ-ਆਸ਼ਰਮ ਦੇ ਖੰਡਨ ਵਿਚ ਵੰਨਗੀ ਮਾਤਰ ਪ੍ਰਮਾਣ ਇਉਂ ਪੇਸ਼ ਕਰਦੇ ਹਾਂ:

ਪਹਿਲਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਹੀ ਲਵੋ :

(੧) ਚਾਰ ਵਰਨ ਸਤਿਸੰਗੁ, ਗੁਰਮੁਖਿ ਮੇਲਿਆ। *(ਵਾਰ ੩, ਪਉੜੀ ੧੬)*

(੨) ਗੁਰਮੁਖਿ ਵਰਨ ਅਵਰਨ ਹੋਇ, ਰੰਗ ਸੁਰੰਗੁ ਤੰਬੋਲ ਪਰਚੈ। *(ਵਾਰ ੫, ਪਉੜੀ ੧)*

(੩) ਚਾਰਿ ਵਰਨ ਛਿਅ ਦਰਸਨਾ, ਬਾਰਹ ਵਾਟ ਭਵੈ ਸਭੁ ਲੋਈ।
(ਪਰੰਤੂ) ਗੁਰਮੁਖਿ ਦਰਸਨੁ ਸਾਧ ਸੰਗੁ, ਗੁਰਮੁਖਿ ਮਾਰਗਿ ਦੁਬਿਧਾ ਖੋਈ।
*(ਵਾਰ ੫, ਪਉੜੀ ੯)*

(੪) ਸਾਧ ਸੰਗਤਿ ਸਚਖੰਡੁ ਹੈ, ਭਾਉ ਭਗਤਿ ਅਭਿਆਸੀ।
ਚਉ ਵਰਨਾ ਉਪਦੇਸੁ ਕਰਿ, ਗੁਰਮਤਿ ਪਰਗਾਸੀ। *(ਵਾਰ ੯, ਪਉੜੀ ੧)*

[ਸਾਧ ਸੰਗਤਿ ਹੀ ਸਚ-ਖੰਡ ਹੈ, ਜਿਥੇ ਚਹੁੰ ਵਰਨਾਂ, ਭਾਵ ਮਨੁੱਖ ਮਾਤਰ ਨੂੰ ਜਾਤ ਭੇਦ ਛਡ ਕੇ, ਉਪਦੇਸ਼ ਨਾਲ ਗੁਰਮਤਿ ਦਾ ਪ੍ਰਗਾਸ ਹੁੰਦਾ ਹੈ।]

(੫) ਚਾਰਿ ਵਰਨ ਸੰਸਾਰ ਵਿਚ, ਖਹਿ ਖਹਿ ਮਰਦੇ ਭਰਮਿ ਭਰਾਤੀ।
ਛਿਅ ਦਰਸਨ ਹੋਇ ਵਰਤਿਆ ਬਾਰਹ ਵਾਟ ਉਚਾਟ ਜਮਾਤੀ।
(ਪਰੰਤੂ) ਗੁਰਮੁਖਿ ਵਰਨ ਅਵਰਨ ਹੋਇ, ਰੰਗੁ ਸੁਰੰਗ ਤੰਬੋਲ ਸੁਹਾਤੀ।
*(ਵਾਰ ੧੨, ਪਉੜੀ ੧੨)*

(੬) ਨਿਰੰਕਾਰ ਆਕਾਰੁ ਕਰਿ ਜੋਤਿ ਅਨੂਪ ਸਰੂਪ ਦਿਖਾਇਆ।
ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।
ਚਾਰਿ ਵਰਨ ਚਾਰ ਮਜ਼ਹਬਾਂ ਚਰਣ ਕੰਵਲ ਸਰਣਾਗਤਿ ਆਇਆ।
*(ਵਾਰ ੧੨, ਪਉੜੀ ੧੭)*

(੭) ਨਿਰੰਕਾਰ ਆਕਾਰੁ ਕਰਿ,
ਗੁਰ (ਗੁਰੂ ਨਾਨਕ ਦੇਵ) ਮੂਰਤਿ ਹੁਇ ਧਿਆਨੁ ਧਰਾਇਆ।
ਚਾਰਿ ਵਰਨਿ (ਹਿੰਦੂਆਂ ਦੇ) ਗੁਰ ਸਿਖ ਕਰਿ,
ਸਾਧ ਸੰਗਤਿ ਸਚਖੰਡੁ ਵਸਾਇਆ।
ਵੇਦ ਕਤੇਬਹੁ ਬਾਹਰਾ, ਅਕਥ ਕਥਾ ਗੁਰ ਸ਼ਬਦੁ ਸੁਣਾਇਆ।
*(ਵਾਰ ੧੮, ਪਉੜੀ ੧੪)*

(੮) ਚਾਰਿ ਵਰਨਿ ਇਕ ਵਰਨਿ ਕਰਿ,
ਵਰਨ ਅਵਰਨ ਸਾਧ ਸੰਗੁ ਜਾਪੈ। *(ਵਾਰ ੨੩, ਪਉੜੀ ੧੯)*

[ਭਾਵ—ਚਾਰ ਵਰਣ (ਖੱਤ੍ਰੀ, ਬ੍ਰਾਹਮਣ, ਸੂਦ, ਵੈਸ਼) ਦਾ ਇਕ ਵਰਣ ਕਰ ਕੇ, ਅਤੇ ਭਾਵੇਂ ਇਹਨਾਂ ਵਰਣਾਂ ਤੋਂ ਕੋਈ ਬਾਹਰ ਹੋਵੇ, ਸਤਿਗੁਰ ਦੀ ਸੰਗਤਿ ਵਿਚ ਸਾਧ ਸੰਗਤ ਕਰ ਕੇ ਹੀ ਜਾਣੀਦੇ ਹਨ, ਕੋਈ ਵਿਤਕਰਾ ਨਹੀਂ।]

(੯) ਚਾਰਿ ਵਰਨ ਇਕ ਵਰਨ ਹੋਇ,
ਸਾਧ ਸੰਗਤਿ ਮਿਲਿ ਹੋਇ ਤਰਾਥਾ। (ਤਰਦੇ ਹਨ)

ਚੰਦਨ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।......
[ਮਨੁੱਖ ਮਾਤ੍ਰ ਵਿਚ ਕੋਈ ਵੰਡ, ਵਿਤਕਰਾ ਨਹੀਂ ਰਹਿੰਦਾ]
ਜਾਹਰ ਪੀਰੁ, ਜਗਤੁ ਗੁਰ, ਬਾਬਾ। *(ਵਾਰ ੨੪, ਪਉੜੀ ੪)*

(੧੦) ਚਾਰਿ ਵਰਨ ਇਕ ਵਰਨ ਹੋਇ,
ਗੁਰਸਿਖ ਵੜੀਅਨਿ ਗੁਰਮੁਖਿ ਗੋਤੇ। *(ਵਾਰ ੨੯, ਪਉੜੀ ੫)*

[ਚਾਰ ਵਰਣਾਂ ਦੇ ਇਕ ਵਰਣ ਹੋ ਕੇ ਕੇਵਲ ਗੁਰਮੁਖ ਸਿਖ ਵਾਲੀ ਸਮਾਨ ਗੋਤ ਵਾਲੇ ਹੋ ਜਾਂਦੇ ਹਨ; ਭਾਵ—ਪਿਛਲੀ ਅਖੌਤੀ ਜਾਤਿ ਗੋਤ ਮਿਟ ਜਾਂਦੀ ਹੈ।]

(੩)

ਹੁਣ ਇਕ ਦੋ ਪ੍ਰਮਾਣ ਵਾਚੋ *ਗੁਰ ਪ੍ਰਤਾਪ ਸੂਰਜ* ਵਿਚੋਂ :

(੧) ਵਡੇ ਲਘੁ ਕੋ ਭੇਦ ਨਹਿ, ਸਿਖਿਆ ਲੇਵੇ ਸਿਖ।
ਵਰਣ ਜਾਤਿ ਕੋ ਦੂਰ ਧਰ, ਐਸੋ ਸਿਖ ਸੁਲੱਖ।

*(ਰੁਤ ੫, ਅਧਿ: ੧੫)*

(੨) ਜਾਤਿ ਵਰਣ ਕੀ ਕਾਣ ਤਜਿ, ਮਿਲੈ ਖ਼ਾਲਸੇ ਸੰਗੁ।
ਗੁਰਬਾਣੀ ਸੋਂ ਪ੍ਰੇਮ ਕਰਿ, ਮਨ ਰਪ (ਰੰਗ ਦੇਵੇ) ਗੂੜ੍ਹਾ ਰੰਗ।

*(ਰੁਤ ੫, ਅਧਿ: ੧੫)*

(੪)

ਇਕ ਹੀ ਬਰਤਨ ਮੇਂ ਸਭ ਕਾਹੂੰ।
ਆਬ ਹਯਾਤ ਪਿਲਾਵਤ ਤਾਹੂੰ।
ਖਾਣਾ ਭੀ ਇਕਠੇ ਸਭ ਖੈਂ ਹੈਂ।
ਸਕੇ ਬੀਰ ਆਪਸ ਮੇਂ ਵੈ ਹੈਂ।
ਜਾਤਿ ਗੋਤ ਕੁਲ ਕਿਰਿਆ ਨਾਮ।
ਕਰਮ ਧਰਮ ਪਿਤ ਮਾਤਾ ਕਾਮ।
ਪਿਛਲੇ ਜੋ ਤਜ ਦੇਤ ਤਮਾਮ। *(ਪੰਥ ਪ੍ਰਕਾਸ਼)*

(੫)

ਡਾਕਟਰ ਭਾਈ ਜੋਧ ਸਿੰਘ ਜੀ ਆਪਣੀ ਪੁਸਤਕ *ਗੁਰੂ ਨਾਨਕ ਸਿਮਰਤੀ ਵਿਆਖਿਆਨ* ਦੇ ਪੰਨਾ ੫੮ ਉਤੇ 'ਵਰਣ ਆਸ਼ਰਮ ਧਰਮ' ਦੇ ਸਿਰਲੇਖ ਹੇਠ ਲਿਖਦੇ ਹਨ :

"ਇਕ ਹੋਰ ਸਿਧਾਂਤ (ਜਿਸ) ਸੰਬੰਧੀ ਪੁਰਾਣੇ ਭਾਰਤੀ ਚਿੰਤਕਾਂ ਅਤੇ ਗੁਰੂ ਨਾਨਕ ਦੇਵ ਜੀ ਦਾ ਬਹੁਤ ਮਤ-ਭੇਦ ਹੈ, ਉਹ ਵਰਣ ਆਸ਼ਰਮ ਹੈ। ਵਰਣਾਂ ਦੀ ਵੰਡ ਵੇਦਿਕ ਕਾਲ ਤੋਂ ਹੀ ਅਰੰਭ ਹੋ ਗਈ ਸੀ। ਪਰੰਤੂ ਉਸ ਸਮੇਂ ਵਰਣ ਬਦਲਣ ਦੀ ਵੀ ਖੁਲ੍ਹ ਸੀ। ਹਰ ਇਕ ਵਿਅਕਤੀ ਕਿਸੇ ਇਕ ਵਰਣ ਦਾ ਧਰਮ ਆਪਣੀ ਮਰਜ਼ੀ ਅਨੁਸਾਰ ਅਪਣਾਅ ਸਕਦਾ ਸੀ। ਕੁਝ ਸਮਾਂ ਲੰਘਣ ਤੇ ਵਰਣ ਜਨਮ ਤੋਂ ਹੀ ਨਿਸਚਿਤ ਹੋਣ ਲਗ ਪਿਆ ਅਤੇ ਮਨੂੰ ਜੀ

ਨੇ ਇਸ ਵਿਚਾਰ ਨੂੰ ਪੱਕਾ ਕਰ ਦਿੱਤਾ।......ਭਾਵੇਂ ਜਿਸ ਵੇਲੇ ਇਹ ਬਿਵਸਥਾ ਚਲਾਈ ਗਈ ਸੀ ਉਸ ਵੇਲੇ ਇਸ ਦਾ ਕੋਈ ਲਾਭ ਹੋਵੇ, (ਪਰੰਤੂ) ਹੁਣ ਵਰਣ, ਜਾਤਾਂ-ਪਾਤਾਂ ਵਿਚ ਵੰਡੇ ਜਾ ਕੇ ਬਹੁਤ ਹਾਨੀਕਾਰਕ ਹੋ ਗਏ ਸਨ। ਹਿੰਦੂ ਸਮਾਜ ਵਿਚ ਯਕਜਿਹਤੀ ਇਸ ਵੰਡ ਨੇ ਅਸੰਭਵ ਬਣਾ ਦਿੱਤੀ ਸੀ। ਗੁਰੂ ਨਾਨਕ ਦੇਵ ਜੀ ਨੇ ਕਹਿਆ ਕਿ ਸਭ ਮਨੁੱਖ ਇਕ ਨਿਰੰਕਾਰ ਦੀ ਸਿਰਜਣਾ ਹਨ। ਉਨ੍ਹਾਂ ਵਿਚ ਨੀਵਾਂ ਉੱਚਾ ਕੋਈ ਨਹੀਂ।"

ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਚਲਾਏ 'ਨਿਰਮਲ' ਤੇ 'ਨਿਰਾਲੇ' ਪੰਥ ਦਾ ਅਗੇ ਪ੍ਰਚਾਰ ਕਰਨਾ ਤੇ ਇਸ ਨੂੰ ਸਦਾ ਲਈ ਪੱਕੀਆਂ ਲੀਹਾਂ ਉਤੇ ਤੋਰਨਾ ਸ੍ਰੀ ਦਸਮੇਸ਼ ਜੀ ਦਾ ਮੁਖ ਉੱਦੇਸ਼ ਸੀ, ਜੋ ਆਪ ਜੀ ਨੇ ਪ੍ਰਾਣੀ ਮਾਤ੍ਰ ਨੂੰ ਨੀਚ-ਊਚ ਦਾ ਭੇਦ ਮਿਟਾ ਕੇ, ਇਕੋ ਬਾਟੇ 'ਖੰਡੇ ਦੀ ਪਾਹੁਲ' ਪਿਲਾ ਕੇ, ਤੇ ਇਸ ਤਰ੍ਹਾਂ 'ਖ਼ਾਲਸੇ' ਦੀ ਸਿਰਜਨਾ ਕਰ ਕੇ ਸੰਪੂਰਨ ਕੀਤਾ।

(੬)

He (Guru Nanak) was essence of humility. He preached with vehemence against idolatry, hypocrisy, and distinctions of castes and creeds, but in so doing he never uttered a word which savoured of personal ambitions, neither did he arrogate to himself the attributes of God. *(Glimpses of the World Religions)*

[ਭਾਵ—ਗੁਰੂ ਨਾਨਕ ਦੇਵ ਜੀ ਮਿੱਠਤ ਤੇ ਨਿਮ੍ਰਤਾ ਦੇ ਮੁਜੱਸਮ ਸਨ। ਉਨ੍ਹਾਂ ਨੇ ਬੁੱਤ-ਪੂਜਾ, ਪਾਖੰਡ, ਜਾਤ-ਪਾਤ ਅਤੇ ਮਨੌਤਾਂ ਵਿਰੁਧ ਜ਼ੋਰਦਾਰ ਪ੍ਰਚਾਰ ਕੀਤਾ, ਪਰੰਤੂ ਅਜਿਹਾ ਕਰਦਿਆਂ ਉਨ੍ਹਾਂ ਨੇ ਕਦੀ ਇਕ ਸ਼ਬਦ ਵੀ ਅਜਿਹਾ ਨਹੀਂ ਵਰਤਿਆ ਜਿਸ ਤੋਂ ਨਿੱਜੀ ਵਡਿਆਈ (ਹਉਮੈ) ਦੀ ਬੂ ਆਉਂਦੀ ਹੋਵੇ। ਨਾ ਹੀ ਉਨ੍ਹਾਂ ਨੇ ਕਦੀ ਰੱਬੀ ਗੁਣਾਂ ਵਾਲੇ ਰੱਬ ਹੋਣ ਦਾ ਮਾਣ ਕੀਤਾ।] *(ਗਲਿੰਪਸਜ਼ ਆਫ਼ ਦੀ ਵਰਲਡ ਰਿਲੀਜਨਜ਼)*

(੭)

He (Guru Nanak) repudiated the caste divisions and the ceremonial aspects which became mixed up with religion in India. *(S. Radha Krishnan, Occasional Speeches and Writings)*

[ਭਾਵ—ਗੁਰੂ ਨਾਨਕ ਜੀ ਨੇ ਜਾਤ-ਪਾਤ ਦੇ ਵਿਤਕਰਿਆਂ ਤੇ ਰਸਮੀ ਰਹੁ-ਰੀਤਾਂ ਦਾ, ਜੋ ਭਾਰਤ ਵਿਚ ਧਰਮ ਨਾਲ ਖ਼ਲਤ-ਮਲਤ ਹੋ ਗਈਆਂ ਸਨ, ਖੰਡਨ ਕੀਤਾ।]
*(ਐਸ. ਰਾਧਾ ਕ੍ਰਿਸ਼ਨਨ)*

(੮)

Nanak's faith was sternly monotheistic. He taught the worthlessness of religious vestments of ostentations, prayer and penance, pilgrimages of fames. He declared that all men had a

right to search for knowledge of God, irrespective of caste.

*(Encyclopaedia Britannica)*

[ਭਾਵ—ਗੁਰੂ ਨਾਨਕ ਦਾ ਮਤ ਏਕੀਸ਼ੁਰਵਾਦੀ ਸੀ, ਉਨ੍ਹਾਂ ਨੇ ਵਿਖਾਵੇ ਦੇ ਮਜ਼ਹਬੀ ਵੇਸਾਂ, ਅਰਦਾਸਾਂ ਤੇ ਹੱਠ-ਕਰਮਾਂ ਅਤੇ ਮੰਦਰਾਂ ਦੀਆਂ ਯਾਤਰਾਵਾਂ ਦੀ ਅਯੋਗਤਾ ਤੇ ਨਿਗੁਣਤਾ ਦਰਸਾਈ। ਉਨ੍ਹਾਂ ਨੇ ਐਲਾਨ ਕੀਤਾ ਕਿ ਸਾਰੇ ਮਨੁੱਖਾਂ ਦਾ, ਬਿਨਾਂ ਜਾਤ-ਪਾਤ ਦੇ ਵਿਤਕਰਿਆਂ ਦੇ, ਰੱਬੀ ਗਿਆਨ ਬਾਰੇ ਖੋਜ ਕਰਨ ਦਾ ਸਮਾਨ ਅਧਿਕਾਰ ਹੈ।]

*(ਐਨਸਾਇਕਲੋਪੀਡੀਆ ਬ੍ਰਿਟੈਨਿਕਾ)*

(੯)

Nanak deprecated image worship, priest craft, and caste and laid great stress on the ethical side of his teaching, especially the virtues of honesty, loyalty, justice and benevolence.

*(The New Universal Encyclopaedia)*

[ਭਾਵ—ਗੁਰੂ ਨਾਨਕ ਜੀ ਨੇ ਬੁੱਤ-ਪੂਜਾ, ਪੁਜਾਰੀ ਚਾਲਾਂ (ਪ੍ਰਬੰਧ) ਤੇ ਜਾਤ-ਪਾਤ ਨੂੰ ਨਿੰਦਿਆ ਅਤੇ ਆਪਣੀ ਸਿਖਿਆ ਵਿਚ ਆਚਾਰਕ ਪੱਖ ਉਤੇ ਵਧੇਰੇ ਜ਼ੋਰ ਦਿਤਾ, ਖ਼ਾਸ ਕਰਕੇ ਈਮਾਨਦਾਰੀ, ਵਫ਼ਾਦਰੀ, ਨਿਆਂ ਤੇ ਦਿਆਲਤਾ ਉਤੇ।]

*(ਦੀ ਨੀਊ ਯੂਨੀਵਰਸਲ ਐਨਸਾਇਕਲੋਪੀਡੀਆ)*

(੧੦)

Nanak believed in monotheistic deity, whom he designated 'Sat Nam' and who had created all men equal. This emphasis on equality contradicted Hindu caste practices and led him to denounce caste differences, and to insist upon the dignity of labour. He reacted against ritual as practised by both Hindus and Muslims, placing individual conduct before ritual. *(Encyclopaedia Americana)*

[ਭਾਵ—ਗੁਰੂ ਨਾਨਕ ਜੀ 'ਇਕ ਪ੍ਰਭੂ' ਉਤੇ ਵਿਸ਼ਵਾਸ ਰਖਦੇ ਸਨ ਅਤੇ ਉਸ ਨੂੰ 'ਸਤਿਨਾਮ' ਕਰ ਕੇ ਪੁਕਾਰਦੇ ਸਨ, ਜਿਸ ਨੇ ਕਿ ਸਭ ਮਨੁੱਖਾਂ ਨੂੰ ਸਮਾਨ ਬਣਾਇਆ ਹੈ। ਸਮਾਨਤਾ ਦੇ ਇਸ ਸਿਧਾਂਤ ਨੇ ਹਿੰਦੂਆਂ ਦੇ ਵਰਣ-ਆਸ਼ਰਮ ਅਥਵਾ ਜਾਤ-ਪਾਤ ਦੇ ਵਿਤਕਰਿਆਂ ਦਾ ਖੰਡਨ ਕੀਤਾ ਅਤੇ ਕਿਰਤ ਨੂੰ ਸਨਮਾਨਿਆ। ਗੁਰੂ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਰਸਮਾਂ ਦਾ ਵਿਰੋਧ ਕਰਦਿਆਂ ਹੋਇਆਂ ਮਨੁੱਖ ਦੇ ਵਿਅਕਤੀਗਤ ਚਲਣ ਨੂੰ ਇਨ੍ਹਾਂ ਰੀਤਾਂ-ਰਸਮਾਂ ਤੋਂ ਉਚੇਰਾ ਅਸਥਾਨ ਦਿਤਾ।] *(ਐਨਸਾਇਕਲੋਪੀਡੀਆ ਅਮੇਰੀਕਾਨਾ)*

(੧੧)

India sorely needs the spirit of Guru Nanak to end social and communal troubles that split her in so many fighting camps. India needs unity under the banner of Guru Nanak for whom

all men—Hindus, Muslims and Christians, were equal children of the same father. *(Sardul Singh Kavishar, The Sikh Studies)*

[ਭਾਵ—ਭਾਰਤ ਦੇ ਸਮਾਜਕ ਤੇ ਫ਼ਿਰਕੂ ਬਖੇੜਿਆਂ ਨੂੰ, ਜੋ ਇਸ ਨੂੰ ਏਨੇ ਵਿਰੋਧੀ ਧੜਿਆਂ ਵਿਚ ਵੰਡ ਕੇ ਲੀਰੋ-ਲੀਰ ਕਰਦੇ ਹਨ, ਮੁਕਾਣ ਲਈ, ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਦਰਸਾਏ ਤੇ ਪਰਚਾਰੇ ਭਾਵਾਂ ਦੀ ਲੋੜ ਹੈ। ਭਾਰਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਝੰਡੇ ਹੇਠ ਏਕਤਾ ਦੀ ਲੋੜ ਹੈ, ਗੁਰੂ ਜੀ ਲਈ ਸਾਰੇ ਲੋਕ—ਹਿੰਦੂ, ਮੁਸਲਮਾਨ ਜਾਂ ਈਸਾਈ ਆਦਿ—ਇਕ-ਸਮਾਨ, ਇਕੋ ਪਿਤਾ ਦੇ ਬਾਲਕ ਹਨ।]

*(ਸਰਦੂਲ ਸਿੰਘ ਕਵੀਸ਼ਰ, ਦੀ ਸਿਖ ਸਟੱਡੀਜ਼)*

(੧੨)

ਸੰਤ ਫ਼ਤਹ ਸਿੰਘ ਜੀ ਨਵੰਬਰ ੧੯੬੭ ਦੇ *ਗੁਰਦੁਆਰਾ ਗਜ਼ਟ* ਵਿਚਲੇ ਲੇਖ 'ਸਾਰਾ ਪੰਥ—ਇਕ ਪਰਵਾਰ' ਵਿਚ ਲਿਖਦੇ ਹਨ:

"ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਅਨੰਦਪੁਰ ਸਾਹਿਬ ਵਿਚ ਵੱਡੇ ਇਕੱਠ ਵਿਖੇ ਸਿੰਘਾਂ ਨੂੰ ਇਕ ਬਾਟੇ ਵਿਚ ਅੰਮ੍ਰਿਤ ਛਕਾਇਆ ਅਤੇ ਸਭ ਖ਼ਾਲਸੇ ਨੂੰ ਹੁਕਮ ਕੀਤਾ—'ਅੱਜ ਤੋਂ ਅਸਾਂ ਇਕ ਅਸੂਲ ਕਾਇਮ ਕਰ ਕੇ ਸਰਬੱਤ ਖ਼ਾਲਸੇ ਵਿਚ ਇਲਾਕਾਈ ਵੰਡ ਅਤੇ ਨਸਲੀ ਵੰਡ ਖ਼ਤਮ ਕਰ ਦਿੱਤੀ ਹੈ। ਸਾਰਾ ਖ਼ਾਲਸਾ ਮੇਰਾ ਨਾਦੀ ਪੁੱਤਰ ਹੈ।' ਇਸ ਤਰ੍ਹਾਂ ਨਸਲੀ ਭੇਦ ਮਿਟਾ ਦਿੱਤਾ, ਸ੍ਰੀ ਅਨੰਦਪੁਰ ਸਾਹਿਬ ਦਾ ਜਨਮ ਦੱਸ ਕੇ ਇਲਾਕਾਈ ਵੰਡ ਖ਼ਤਮ ਕਰ ਦਿੱਤੀ। ਜਦ ਸਾਰੇ ਅਨੰਦਪੁਰ ਦੇ ਵਾਸੀ ਹਨ, ਫਿਰ ਇਲਾਕਾ-ਪ੍ਰਸਤੀ ਕਿਉਂ? ਜਦ ਸਾਰੇ ਮਾਤਾ ਸਾਹਿਬ ਦੇਵਾਂ ਅਤੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਪੁੱਤਰ ਸਪੁੱਤਰੀਆਂ ਹਨ ਤਾਂ ਜੱਟ, ਨਾਈ, ਛੀਂਬੇ, ਝੀਵਰ, ਤਰਖਾਣ, ਮਜ਼੍ਹਬੀ, ਰਵਿਦਾਸੀਏ, ਕਬੀਰ ਪੰਥੀ, ਸਿਕਲੀਗਰ ਆਦਿ ਜਾਤਾਂ ਕਿਥੇ?"

"ਜਦ ਇਸ਼ਟ ਇਕ, ਉਪਾਸ਼ਨਾ ਇਕ, ਧਿਆਨ ਇਕ, ਪੰਜਾਂ ਕੱਕਿਆਂ ਦੀ ਰਹਿਤ ਇਕ, ਪੰਜਾਂ ਬਾਣੀਆਂ ਦਾ ਪਾਠ ਇਕ; ਰੰਗ ਇਕ, ਰੂਪ ਇਕ, ਫਿਰ ਗੁਰਮਤਿ ਵਿਰੁਧ ਇਲਾਕਾਈ ਅਤੇ ਜਾਤ-ਬਰਾਦਰੀ ਦਾ ਸਵਾਲ ਕਿਉਂ ਉਠੇ?......"

(੧੩)

ਸ੍ਰੀ ਡੰਕਨ ਗ੍ਰੀਨਲੀਜ਼, ਆਪਣੀ ਪੁਸਤਕ *The Gospel of the Guru Granth Sahib* ਵਿਚ ਸਿਖ ਧਰਮ ਦੀ ਰੂਪ-ਰੇਖਾ ਦਾ ਉਲੇਖ ਕਰਦੇ ਹੋਏ ਇਸ ਨੂੰ ਇਕ ਨਿਆਰਾ ਤੇ ਨਰੋਆ ਮੱਤ ਬਿਆਨਦੇ ਹਨ। ਵਾਚੋ, ਇਸ ਵਿਦਵਾਨ ਦੇ ਨਿਮਨ-ਲਿਖਤ ਵਿਚਾਰ:

(1) 'Sikhism' is, of course, Hindu, in so far as it is Indian in origin, yet even in time of the Third Guru the Hindus recognised it as quite separate from their own Creed, and a little later Fani, of Muslim origin, declared it to be separate equally from Islam.

*(ਮੁਖ-ਬੰਧ, ਪੰਨਾ ੧੭੧)*

(2) Q—Can you sum up this religion in a few words?

Ans—It is a life of active effort towards world-up-lift under the Guru's guidance, so that all souls may attain the final Goal. IT INSISTS ON HUMAN EQUALITY AND REJECTS CASTE RACE PREJUDICE, the use of images for the spiritual God, and all External Show of piety, insisting on absolute sincerity and preserving action for the love of God. *(Duncan Greenlese)*

*(ਮੁਖ-ਬੰਧ, ਪੰਨਾ ੧੮੩)*

[ਭਾਵਾਰਥ—੧. ਸਿਖ ਮਤ ਏਥੋਂ ਤਕ ਹੀ ਹਿੰਦੂ ਮਤ ਕਿਹਾ ਜਾ ਸਕਦਾ ਹੈ ਕਿ ਇਸ ਦਾ ਅਰੰਭ ਹਿੰਦੁਸਤਾਨ ਵਿਚ ਹੋਇਆ। ਵੈਸੇ, ਤੀਜੇ ਸਤਿਗੁਰੂ ਦੇ ਸਮੇਂ ਤੋਂ ਹੀ ਹਿੰਦੂ, ਇਸ ਨੂੰ ਆਪਣੇ ਮੱਤ ਨਾਲੋਂ ਭਿੰਨ ਗਿਣਦੇ ਸਨ ਅਤੇ ਇਸ ਤੋਂ ਕੁਝ ਸਮਾਂ ਬਾਅਦ ਫ਼ਾਨੀ (ਇਕ ਮੁਸਲਿਮ ਇਤਿਹਾਸਕਾਰ) ਨੇ ਇਸ ਨੂੰ ਇਸਲਾਮ ਤੋਂ ਵੀ ਵਖਰੇ ਹੋਣ ਦਾ ਐਲਾਨ ਕੀਤਾ।

(੨) ਪ੍ਰਸ਼ਨ—ਕੀ ਤੁਸੀਂ ਥੋੜ੍ਹੇ ਸ਼ਬਦਾਂ ਵਿਚ ਸਿਖ ਮੱਤ ਨੂੰ ਬਿਆਨ ਕਰ ਸਕਦੇ ਹੋ?

ਉੱਤਰ—ਹਾਂ, ਇਹ ਸਤਿਗੁਰੂ ਦੀ ਅਗਵਾਈ ਹੇਠ ਸੰਸਾਰ ਨੂੰ ਉੱਚਾ ਚੁੱਕਣ ਲਈ ਇਕ ਅਮਲੀ ਜਤਨ ਹੈ, ਤਾਂ ਜੁ ਸਭ ਨੂੰ ਅਕਾਲ ਪੁਰਖ ਦੀ ਪ੍ਰਾਪਤੀ ਹੋ ਸਕੇ। ਇਹ ਮਨੁੱਖੀ ਸਮਾਨਤਾ ਉਤੇ ਜ਼ੋਰ ਦੇਂਦਾ ਹੈ, ਜਾਤ-ਪਾਤ, ਨਸਲ ਤੁਅੱਸਬ, ਮੂਰਤੀ-ਪੂਜਾ, ਪਖੰਡ, ਕਰਮ-ਕਾਂਡ ਦਾ ਖੰਡਨ ਕਰਦਾ ਅਤੇ ਪ੍ਰਭੂ-ਪਿਆਰ ਲਈ ਅੰਦਰੋਂ ਬਾਹਰੋਂ ਸੱਚੇ ਸੁੱਚੇ ਹੋਣ ਉਤੇ ਜ਼ੋਰ ਦਿੰਦਾ ਹੈ।]

(੧੪)

Both Granths (Adi Guru Granth and Dasam Granth) aimed to free their people from Hindu practices especially from the tentacles of caste. Success or failure here is crucial for the future of Sikh Democracy.....In view of the fact, then, that Sikhism started as a protest against the Caste System, it should be instructive to inquire as to the extent that the Sikhs have been able to free themselves from its shackles. (*The Granth of Guru Gobind Singh and the Khalsa Brotherhood*. Page 10-11 by C.H. Loehlin.)

[ਉਲਥਾ—ਦੋਵੇਂ ਗ੍ਰੰਥ (ਆਦਿ ਗੁਰੂ ਗ੍ਰੰਥ ਅਤੇ ਦਸਮ-ਗ੍ਰੰਥ) ਦਾ ਟੀਕਾ ਤੇ ਮਨੋਰਥ ਆਪਣਿਆਂ ਲੋਕਾਂ ਨੂੰ ਹਿੰਦੂ ਰੀਤਾਂ-ਰਿਵਾਜਾਂ, ਖ਼ਾਸ ਕਰਕੇ ਜਾਤ-ਪਾਤ ਦੀ ਪਕੜ ਤੋਂ ਸੁਤੰਤਰ ਕਰਨਾ ਸੀ। ਇਸ ਕੰਮ ਵਿਚ ਸਫਲਤਾ ਜਾਂ ਅਸਫਲਤਾ ਉਤੇ ਸਿਖ ਸੰਗਤ ਦੇ ਭਵਿਖ ਦਾ ਨਿਰਭਰ ਸੀ। ਇਸ ਹਕੀਕਤ ਨੂੰ ਸਾਹਮਣੇ ਰਖਦਿਆਂ ਕਿ ਸਿੱਖੀ ਦਾ ਮੁੱਢ, ਹਿੰਦੂਆਂ ਦੀ ਜਾਤ-ਪਾਤ ਵਿਰੁਧ ਰੋਸ ਵਜੋਂ ਬੱਝਿਆ ਸੀ, ਇਹ ਗੱਲ ਵੇਖਣ ਵਾਲੀ ਹੈ ਕਿ ਸਿੱਖ ਇਨ੍ਹਾਂ ਬੰਧਨਾਂ ਤੋਂ ਕਿਥੋਂ ਤਕ ਖਲਾਸੀ ਪਾਉਣ ਵਿਚ ਸਫਲ ਹੋਏ ਹਨ।]

*(ਸੀ. ਐਚ. ਲੋਹਲਿਨ)*

(੧੫)

ਸ੍ਰੀ ਦਸਮੇਸ਼ ਪਿਤਾ ਨੇ ਸੰਮਤ ੧੭੫੬ ਦੀ ਸੁਭ ਵੈਸਾਖੀ ਉਤੇ, ਸਿਖਾਂ ਨੂੰ ਇਕੇ ਬਾਟੇ ਖੰਡੇ ਦੀ ਪਾਹੁਲ ਪਾਨ ਕਰਾ ਕੇ, ਸਭ ਨੂੰ ਇਕ ਵਰਣ ਵਾਲੇ—ਖੰਡਾ ਕੁਲ ਛਤਰੀ—ਬਣਾ ਦਿੱਤਾ। ਸ੍ਰੀ ਦਸਮੇਸ਼ ਜੀ ਦੇ ਉਪਦੇਸ਼ ਦੀ, ਉਸ ਸਮੇਂ ਜੋ ਰੀਪੋਰਟ ਔਰੰਗਜ਼ੇਬ ਬਾਦਸ਼ਾਹ ਨੂੰ ਉਸ ਦੇ ਰੀਪੋਰਟਰ ਨੇ ਭੇਜੀ, ਉਹ ਮੁਨਸ਼ੀ ਗ਼ੁਲਾਮ ਮਹੱਯੁਦੀਨ ਅਨੁਸਾਰ ਇਸ ਪ੍ਰਕਾਰ ਹੈ:

"......ਹਮਾ ਦਰ ਯਕ ਮਜ਼ਹਬ ਦਰ ਆਯਦ ਕਿ ਦੁਈ ਅਜ਼ ਮਿਆਂ ਬਰਖ਼ੇਜ਼ਦ, ਵ ਹਰ ਚਹਾਰ ਵਰਨ ਕੌਮਿ ਹਨੂਦ ਅਜ਼ ਬ੍ਰਹਮਨ ਵ ਛਤ੍ਰੀ ਵ ਸੂਦਰ ਵ ਵੈਸ਼ ਕਿ ਹਰ ਯਕ ਰਾ ਦਰ-ਧਰਮ ਸ਼ਾਸਤ੍ਰ ਦੀਨੇ ਅਲਹਿਦਾ ਮੁਕੱਰਰ ਅਸਤ, ਆਂ ਰਾ ਤਰਕ ਦਾਦਹ ਵ ਬਰ ਯਕ ਤਰੀਕ ਸਲੂਕ ਨੁਮਾਇੰਦ। ਵ ਹਮਾ ਬਰਾਬਰ ਅੰਦ ਵ ਪਾਹੁਲੇ ਮਨ ਗ੍ਰਿਫ਼ਤਹ ਮਰਦਾਨਿ ਹਰ ਚਹਾਰ ਵਰਨ ਵ ਦਰ ਯਕ ਜ਼ੁਰਫ਼ ਬਿ-ਖ਼ੁਰੰਦ।"

[ਭਾਵ—ਸਾਰੇ ਇਕ ਧਰਮ ਵਾਲੇ ਹੋ ਜਾਣ ਤੇ ਦੁਜਾਇਗੀ ਦਿਲੋਂ ਕਢ ਦੇਣ। ਚਾਰੇ ਵਰਣ-ਵਿਤਕਰੇ ਮਿਟਾ ਕੇ ਇਕ ਮਰਯਾਦਾ ਧਾਰਨ ਕਰਨ। ਮੇਰੀ ਉਸ (ਦਸਮੇਸ਼ ਜੀ ਦੀ) ਅੰਮ੍ਰਿਤ ਦੀ ਪਾਹੁਲ ਇਕੇ ਬਰਤਨ ਵਿਚ ਲੈਣ ਅਤੇ ਇਕੇ ਬਰਤਨ ਵਿਚ ਇਕੱਠੇ ਖਾਣ।]

(੧੬)

ਸੁਰਗਵਾਸੀ ਪ੍ਰਿੰਸੀਪਲ ਗੰਗਾ ਸਿੰਘ ਜੀ ਫ਼ਿਲਾਸਫ਼ਰ ਆਪਣੀ ਪੁਸਤਕ *ਪੂਰਨ ਮਨੁੱਖ* (ਖ਼ਾਲਸਾ) ਦੇ ਪੰਨਾ ੧੭ ਉਤੇ ਵਰਣ ਆਸ਼ਰਮ ਦੀਆਂ ਬੁਰਾਈਆਂ ਆਦਿ ਦਾ ਵਰਣਨ ਕਰਦੇ ਲਿਖਦੇ ਹਨ:

"ਜਿਥੇ ਨਿਰਾਸ਼ਾਵਾਦ ਦੇ ਕਾਰਨ ਚੰਗੇ ਮਨੁੱਖਾਂ ਦੇ ਸੰਨਿਆਸ ਲੈ, ਜੰਗਲਾਂ ਨੂੰ ਚਲੇ ਜਾਣ ਕਰਕੇ ਸਮਾਜ ਪਹਿਲਾਂ ਹੀ ਰਸ ਨਿਕਲੀਆਂ ਪੱਛੀਆਂ ਵਾਂਗ ਫਿੱਕਾ ਪੈ ਰਿਹਾ ਸੀ, ਓਥੇ ਵਰਣ-ਆਸ਼ਰਮ ਦੀਆਂ ਵੰਡਾਂ ਤੇ ਜਾਤ-ਪਾਤ ਦਿਆਂ ਝਮੇਲਿਆਂ ਨੇ ਜੀਵਨ ਹੋਰ ਵੀ ਤਲਖ਼ ਕਰ ਦਿਤਾ ਸੀ। ਸੰਤਾਂ (ਭਗਤਾਂ) ਨੇ ਇਹਨਾਂ ਖ਼ਰਾਬੀਆਂ ਦੇ ਖ਼ਿਲਾਫ਼ ਆਵਾਜ਼ ਉਠਾਈ, ਉਨ੍ਹਾਂ ਨੇ ਬ੍ਰਾਹਮਣ ਨੂੰ ਵੰਗਾਰ ਕੇ ਆਖਿਆ—'ਮਨੁੱਖ ਜਾਤੀ ਦੀ ਜਨਮ ਤੋਂ ਜਾਤ ਵਿਅਰਥ ਹੈ, ਬ੍ਰਾਹਮਣ ਤੇ ਸ਼ੂਦਰ ਦੇ ਵਿਤਕਰੇ ਵਾਧੂ ਹਨ, ਜੇ ਇਨ੍ਹਾਂ ਦੀ ਕੋਈ ਅਸਲੀਅਤ ਹੁੰਦੀ ਤਾਂ ਸਾਰਿਆਂ ਮਨੁੱਖਾਂ ਦੀਆਂ ਰਗਾਂ ਵਿਚ ਇਕੋ ਜਿਹਾ ਖ਼ੂਨ ਨਾ ਹੁੰਦਾ। ਸਗੋਂ, ਕਿਧਰੇ ਦੁੱਧ ਹੁੰਦਾ ਤੇ ਕਿਧਰੇ ਲਹੂ।' ਗੱਲ ਕੀ, ਭਗਤਾਂ ਨੇ ਬ੍ਰਾਹਮਣ ਦੇ ਪੁਰਾਣੇ ਨਿਜ਼ਾਮ ਦੇ ਖ਼ਿਲਾਫ਼ ਆਵਾਜ਼ ਉਠਾਈ ਤੇ ਨਵੇਂ ਨਿਜ਼ਾਮ (ਗੁਰਮਤਿ) ਦੀ ਉਡੀਕ ਕਰਨ ਲਗੇ।"

(੧੭)

ਪ੍ਰੋਫ਼ੈਸਰ ਕਰਤਾਰ ਸਿੰਘ ਜੀ *Sikh Gurus and Untouchability* ਨਾਮ ਦੇ ਟ੍ਰੈਕਟ ਦੇ ਸਫ਼ਾ ਸੱਤ ਉਤੇ ਲਿਖਦੇ ਹਨ:

"His (Guru Nanak's) heart went out to the lowly and the despised. He vowed to emancipate them. He took with him a Muslim and a Hindu, both of low origin, called them 'Bhais' or

'Brothers' and laid the foundation of His fellowship. To all and sundry he carried the joyful tidings —'Despise no man, God dwells in every heart. The Divine spark, the Immortal Soul, inspires every human form. All are equally the sons of the Father, above. Birth in this or that family cannot exalt or degrade a man, it is actions that do so. A good pious man of humble birth is far more dear to God and men of God than a high born rascal. Doors of the Father's mansion are open to all. Live well in the world, love and serve your fellow creatures, remember your Creator, and all of you irrespective of your birth, will win a seat of honour in the 'darbar' (court) of the Almighty Father.....all prejudices of birth or family, will have to be laid off.'.....Thus it was that Guru Nanak founded the Holy Fellowship, where the lowest is equal with the highest, in race as in Creed....."

[ਭਾਵਾਰਥ—ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਿਲ ਨੀਵਿਆਂ ਤੇ ਸਮਾਜ ਵਲੋਂ ਠੁਕਰਾਏ ਹੋਏ ਲੋਕਾਂ ਲਈ ਪਸੀਜਦਾ ਸੀ। ਸਤਿਗੁਰਾਂ ਨੇ ਉਨ੍ਹਾਂ ਨੂੰ ਉੱਚੇ ਚੁੱਕਣ ਦਾ ਬੀੜਾ ਚੁੱਕਿਆ। ਉਨ੍ਹਾਂ ਨੇ ਆਪਣੇ ਨਾਲ ਇਕ ਮੁਸਲਿਮ ਤੇ ਇਕ ਹਿੰਦੂ (ਦੋਵੇਂ ਨੀਵੀਆਂ ਜਾਤਾਂ 'ਚੋਂ) ਨੂੰ ਆਪਣਾ ਸਾਥੀ ਬਣਾਇਆ ਅਤੇ ਉਨ੍ਹਾਂ ਨੂੰ 'ਭਾਈ' ਕਰ ਕੇ ਪੁਕਾਰਿਆ ਤੇ ਇਸ ਤਰ੍ਹਾਂ ਆਪਣੀ 'ਸੰਗਤਿ' ਦੀ ਨੀਂਹ ਰੱਖੀ। ਉਨ੍ਹਾਂ ਨੇ ਸਭ ਲੁਕਾਈ ਨੂੰ ਇਕ-ਸਮਾਨ ਆਪਣਾ ਇਹ ਸੁਨੇਹਾ ਦਿੱਤਾ—'ਕਿਸੇ ਨਾਲ ਘਿਰਣਾ ਨਾ ਕਰੋ, ਵਾਹਿਗੁਰੂ ਸਭ ਵਿਚ ਵੱਸਦਾ ਹੈ। ਸਾਰਿਆਂ ਵਿਚ ਉਸ ਦੀ ਅਮਰ ਜੋਤ ਹੈ। ਸਾਰੇ ਇਕ-ਸਮਾਨ ਵਾਹਿਗੁਰੂ ਦੇ ਬੱਚੇ ਹਨ। ਏਸ ਜਾਂ ਓਸ ਘਰਾਣੇ ਵਿਚ ਜਨਮ ਲੈਣ ਨਾਲ ਨਾ ਕੋਈ ਉੱਚਾ ਹੁੰਦਾ ਹੈ, ਨਾ ਨੀਵਾਂ। ਕਿਸੇ ਦੇ ਮੰਦੇ ਜਾਂ ਚੰਗੇ ਕਰਮ ਹੀ ਉਸ ਨੂੰ ਉੱਚਾ ਜਾਂ ਨੀਵਾਂ ਦਰਜਾ ਦੇਂਦੇ ਹਨ। ਇਕ ਉੱਚੀ ਜਾਤ ਵਾਲੇ ਮੰਦ-ਕਰਮੀ ਨਾਲੋਂ ਇਕ (ਅਖੌਤੀ) ਨੀਵੀਂ ਜਾਤ ਵਾਲਾ ਸ਼ੁਭ-ਕਰਮੀ, ਪ੍ਰਭੂ ਨੂੰ ਕਿਤੇ ਵਧ ਪਿਆਰਾ ਹੈ। ਦੁਨੀਆ ਵਿਚ ਚੰਗੇ ਕੀਤੇ ਕੰਮ ਹੀ ਦਰਗਾਹ ਵਿਚ ਪ੍ਰਭੂ ਨਾਲ ਸਮੀਪਤਾ ਦਾ ਕਾਰਨ ਬਣਦੇ ਹਨ। ਜਾਤ ਜਨਮ ਦਾ ਅਭਿਮਾਨ ਤਿਆਗਣਾ ਹੋਵੇਗਾ।'.....ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬੀ-ਸਾਂਝ ਦੀ ਨੀਂਹ ਰੱਖੀ, ਜਿਸ ਵਿਚ ਪ੍ਰਾਣੀ ਮਾਤਰ ਦਾ ਸਮਾਨ-ਦਰਜਾ ਹੈ।]

(੧੮)

ਸ. ਰਘਬੀਰ ਸਿੰਘ 'ਬੀਰ' ਸੰਚਾਲਕ 'ਆਤਮ ਸਾਇੰਸ ਟਰੱਸਟ' ਵਲੋਂ ਡਗਸ਼ਈ ਵਿਖੇ ੨੧ ਤੇ ੨੨ ਸਤੰਬਰ, ੧੯੬੮ ਨੂੰ ਸਿਖ ਨਿਸਚਿਆਂ ਦੇ ਅਖ਼ਬਾਰਾਂ ਤੇ ਰਸਾਲਿਆਂ ਦੇ ਸੰਪਾਦਕਾਂ ਦੇ ਬੁਲਾਏ ਸੰਮੇਲਨ ਵਿਖੇ ਪਰਵਾਨ ਹੋਏ ਮਤੇ ਦੀ ਨਕਲ :

(ੳ) ਇਹ ਸੰਮੇਲਨ ਅਨੁਭਵ ਕਰਦਾ ਹੈ ਕਿ ਸਿੱਖ ਧਰਮ ਤੇ ਸਿੱਖ ਸਮਾਜ, ਜਿਸ ਦੀ ਬੁਨਿਆਦ ਜਾਤ-ਪਾਤ ਤੇ ਛੂਤ-ਛਾਤ ਤੋਂ ਨਾ ਸਿਰਫ਼ ਉੱਚੀ ਹੀ ਹੈ, ਬਲਕਿ ਇਨ੍ਹਾਂ ਬੀਮਾਰੀਆਂ ਨੂੰ ਖ਼ਤਮ ਕਰਨ ਲਈ ਰੱਖੀ ਗਈ ਸੀ, ਅੱਜ ਦਾ ਸਿੱਖ ਸਮਾਜ ਇਸ ਅਸੂਲ ਨੂੰ ਭੁਲ ਕੇ

ਫੇਰ ਉਨ੍ਹਾਂ ਹੀ ਬੀਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਇਹ ਸੰਮੇਲਨ ਸਮੂਹ ਸਿੱਖ ਸੰਸਥਾਵਾਂ, ਪੰਥਕ ਵਿਅਕਤੀਆਂ, ਸਿੱਖ ਪ੍ਰਚਾਰਕਾਂ ਤੇ ਪੱਤ੍ਰਕਾਰਾਂ ਦਾ ਧਿਆਨ ਪੰਥ ਨੂੰ ਘੁਣ ਵਾਂਗ ਖਾ ਰਹੇ ਇਸ ਰੋਗ ਵਲ ਦਿਵਾ ਕੇ ਸੁਝਾਓ ਦਿੰਦਾ ਹੈ ਕਿ ਕਿਸੇ ਵੀ ਚੋਣ ਵੇਲੇ ਜਾਤ-ਪਾਤ ਤੇ ਛੂਤ-ਛਾਤ ਦਾ ਵਿਤਕਰਾ ਨਾ ਰਖਿਆ ਜਾਇਆ ਕਰੇ। ਅਤੇ ਜਿਥੋਂ ਤਕ ਹੋ ਸਕੇ, ਕਿਸੇ ਵਿਅਕਤੀ ਦੇ ਨਾਮ ਨਾਲ ਉਸ ਦੀ ਜਾਤ-ਗੋਤ ਦੇ ਨਾਮ ਦੀ ਵਰਤੋਂ ਨਾ ਕੀਤੀ ਜਾਇਆ ਕਰੇ।

(ਅ) ਭਾਰਤ ਸਰਕਾਰ ਜਿਸ ਦਾ ਕਿ ਧਰਮ-ਨਿਰਪੱਖ ਤੇ ਜਾਤ-ਪਾਤ ਰਹਿਤ ਸਮਾਜ ਸਥਾਪਤ ਕਰਨਾ ਵਿਧਾਨਕ ਆਦਰਸ਼ ਹੈ, ਪਾਸ ਵੀ ਬੇਨਤੀ ਕੀਤੀ ਜਾਵੇ ਕਿ ਉਹ ਸਰਕਾਰੀ ਕਾਗ਼ਜ਼ਾਂ, ਅਦਾਲਤਾਂ, ਸੰਸਥਾਵਾਂ, ਰੇਡੀਓ ਬਰਾਡਕਾਸਟਾਂ ਆਦਿ ਕਿਸੇ ਥਾਂ ਵੀ ਕਿਸੇ ਵਿਅਕਤੀ ਦੇ ਨਾਮ ਨਾਲ ਜਾਤ-ਗੋਤ ਦੀ ਵਰਤੋਂ ਕਰਨੀ ਸਖ਼ਤੀ ਨਾਲ ਵਿਵਰਜਤ ਕਰਾਰ ਦੇਣ ਲਈ ਅਮਲੀ ਕਦਮ ਉਠਾਵੇ।

(੧੯)

ਪ੍ਰੋ: ਸਾਹਿਬ ਸਿੰਘ ਜੀ *ਗੁਰਮਤਿ ਪ੍ਰਕਾਸ਼* ਦੇ 'ਗੁਰੂ ਨਾਨਕ ਅੰਕ' ਮਹੀਨਾ ਅਕਤੂਬਰ-ਨਵੰਬਰ ੧੯੬੮ ਵਿਚ 'ਸਾਂਝੇ ਗੁਰੂ ਨਾਨਕ ਦਾ ਸਿੱਧਾ ਪੱਧਰਾ ਜੀਵਨ-ਰਾਹ' ਦੇ ਸਿਰਲੇਖ ਹੇਠ ਛਪੇ ਲੇਖ ਵਿਚ ਲਿਖਦੇ ਹਨ:

"ਗੁਰੂ ਨਾਨਕ ਦੇਵ ਜੀ ਨੇ ਸਾਂਝੇ ਗੁਰਦੁਆਰਿਆਂ ਦੀ ਨੀਂਹ ਰੱਖੀ। ਜਿਥੇ ਕਿਧਰੇ ਵੀ ਗਏ, ਧਰਮਸਾਲਾ ਬਣਵਾਈ, ਕੀਰਤਨ ਤੇ ਲੰਗਰ ਦਾ ਹੁਕਮ ਕੀਤੋ ਨੇ। ਸਤਿਗੁਰੂ ਜੀ ਨੇ ਲੋਕਾਂ ਨੂੰ ਮਿਲ-ਬੈਠਣ ਦਾ ਢੰਗ ਦਸਿਆ, ਕੁਹਜਾ ਮਜ਼੍ਹਬੀ ਤੁਅੱਸਬ ਦੂਰ ਕੀਤਾ, ਨਾ ਜਾਤਿ ਰਹਿਣ ਦਿਤੀ ਨਾ ਕੌਮਾਂ ਦੇ ਭੇਦ ਰਹਿਣ ਦਿੱਤੇ। ਹਰੇਕ ਵਰਨ ਦਾ ਬੰਦਾ ਬਾਣੀ ਪੜ੍ਹ ਸਕਦਾ ਹੈ, ਲੰਗਰ ਦੀ ਇਕੋ ਪਾਲ ਵਿਚ ਵੱਡੇ ਤੋਂ ਵੱਡੇ ਤੇ ਨੀਵੇਂ ਤੋਂ ਨੀਵੇਂ ਮਨੁੱਖ ਬੈਠ ਕੇ ਪ੍ਰਸ਼ਾਦ ਛੱਕ ਸਕਦੇ ਹਨ। ਕੋਈ ਭਰਮ ਨਹੀਂ, ਕੋਈ ਭ੍ਰਿਸ਼ਟਤਾ ਨਹੀਂ, ਕਾਫ਼ਰ ਦੀ ਲਕੀਰ ਨਹੀਂ, ਮਲੇਛ ਦਾ ਪਰਛਾਵਾਂ ਨਹੀਂ ਅਤੇ ਸੁੱਚ ਦੀ ਹੱਦ ਨਹੀਂ।"

(੨੦)

ਅਖ਼ੀਰ ਵਿਚ ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਲੋਂ ਜਾਰੀ ਕੀਤੇ ਇਕ ਹੁਕਮਨਾਮੇ ਦੀ ਨਕਲ ਦਿੰਦੇ ਹਾਂ, ਜਿਸ ਦੀ ਹੋਂਦ ਵਿਚ ਕੋਈ ਸੂਝਵਾਨ, ਈਮਾਨਦਾਰ, ਹੱਕ-ਗੋ ਤੇ ਨਿਰਪੱਖ ਖੋਜੀ, ਗੁਰਸਿਖ ਜਾਂ ਅੰਨਮਤੀ ਵਿਦਵਾਨ ਇਹ ਨਹੀਂ ਕਹਿ ਸਕਦਾ ਕਿ ਸਿੱਖਾਂ ਅੰਦਰ ਜਾਤ-ਪਾਤ ਹੈ ਅਤੇ ਸਿਖ ਸਤਿਗੁਰਾਂ ਨੇ ਵਰਣ-ਆਸ਼ਰਮ ਨੂੰ ਕਾਇਮ ਰਖਿਆ ਹੈ:

ੴ ਵਾਹਿਗੁਰੂ ਜੀ ਕੀ ਫ਼ਤਹ॥

ਸਤਿ ਸ੍ਰੀ ਅਕਾਲ      ਸਤਿ ਸ੍ਰੀ ਅਕਾਲ

ਸ੍ਰੀ ਅਕਾਲ ਜੀ ਸਹਾਇ॥

**ਹੁਕਮਨਾਮਾ**

ਸੁਥੱਤ ਖ਼ਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ

ਦਾ ਹੁਕਮ ਹੈ ਜੋ ਅੰਮ੍ਰਿਤਧਾਰੀ ਪ੍ਰਾਣੀ ਮਾਤ੍ਰ ਨਾਲ ਸੰਗਤ ਪੰਗਤ ਵਿਚ ਇਕੋ ਜਿਹਾ ਵਿਹਾਰ ਕਰਨਾ, ਪਿਛਲੀ ਜਾਤ ਨਹੀਂ ਪੁਛਣੀ, ਭਰਮ ਨਹੀਂ ਕਰਨਾ। ਇਹੋ ਹੀ ਗੁਰੂ ਘਰ ਦੀ ਆਗਿਆ ਹੈ। ਜੋ ਸਿਰ ਨਿਵਾਏਗਾ, ਗੁਰੂ ਜੀ ਉਸ ਦੀ ਬਹੁੜੀ ਕਰਨਗੇ।

(ਮੋਹਰ) ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ

ਦੇਗ ਤੇਗ ਫ਼ਤਹ ਨੁਸਰਤ ਬੇਦਰੰਗ ਮਿਤੀ ੩੨ ਜੇਠ ਸੰ: ੪੬੭ ਨਾ:

(ਸ੍ਰੀ ਅਕਾਲ ਜੀ ਸਹਾਇ) ਮਿਤੀ ੧੩ ਜੂਨ ਸੰ: ੧੯੩੬

ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

ਸੋ, ਜਗਤ-ਹਿਤਾਂ ਤੇ ਮਾਨਵ ਇਕ-ਸੁਰਤਾ ਲਈ ਉਚਿਤ ਇਹੀ ਹੈ ਕਿ ਰਹਿਣ ਦਿਤਾ ਜਾਵੇ ਇਨ੍ਹਾਂ ਨਾਮ ਰੱਤਿਆਂ, ਮਸਤਾਨਿਆਂ, ਬਾਹਰੋਂ ਭੋਲੇ ਤੇ ਅੰਦਰੋਂ ਸਿਆਣੇ, ਗੁਰੂ ਨਾਨਕ ਦੇਵ ਜੀ ਦੇ 'ਗਾਡੀ ਰਾਹ' ਦੇ ਪੰਧਾਊ ਸਿੱਖਾਂ ਨੂੰ, ਵਰਣਾਂ ਤੇ ਊਚ-ਨੀਚ ਦੇ ਘਿਰਣਤ ਬੰਧਨਾਂ ਤੋਂ ਉਚੇਰੇ। ਹਾਂ ਜੀ, ਗਾਉਣ ਦਿਉ ਲਹਿਰਾ ਕੇ, 'ਰੱਬੀ ਏਕੇ' ਦੀ ਅਗੰਮੀ ਮਸਤੀ ਵਿਚ ਅਲਬੇਲੇ ਪੰਥ ਨੂੰ ਕੁਝ ਇਸ ਤਰ੍ਹਾਂ ਦੇ ਅਰਸ਼ੀ ਤੇ ਫ਼ਰਸ਼ੀ ਗੀਤ :

ਅਰਸ਼ੀ ਗੀਤ :

(੧) **ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੇ ਲਏ ਮਿਲਾਇ ਜੀਉ ॥੧੦॥**

*(ਸਿਰੀਰਾਗੁ ਮ: ੧, ਪੰਨਾ ੭੨)*

(੨) **ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥੧੦॥**

*(ਮਾਝ ਕੀ ਵਾਰ, ਮ: ੧, ਪੰਨਾ ੧੪੨)*

(੩) **ਜੇਤੇ ਜੀਅ ਤੇਤੇ ਸਭਿ ਤੇਰੇ, ਵਿਣੁ ਸੇਵਾ ਫਲੁ ਕਿਸੈ ਨਾਹੀ ॥੪॥**

*(ਆਸਾ ਮ: ੧, ਪੰਨਾ ੩੫੪)*

ਫ਼ਰਸ਼ੀ ਗੀਤ :

(੪) **ਬੁਲਬੁਲ ਕੋ ਗੁਲ ਮੁਬਾਰਿਕ, ਗੁਲ ਕੋ ਚਮਨ ਮੁਬਾਰਿਕ।**
**ਨਾਨਕ ਕੇ ਆਸ਼ਕੋਂ ਕੋ, ਖ਼ਾਕਿ ਗੁਰੂ ਮੁਬਾਰਿਕ।**

*(ਹਰਿਭਜਨ ਸਿੰਘ 'ਹਮਰਾਜ਼')*

ਕੀ ਐਸੇ ਅਕੱਟ ਸਬੂਤਾਂ, ਗੁਰ-ਫੁਰਮਾਨਾਂ, ਹੁਕਮਨਾਮਿਆਂ ਤੇ ਮਹਾਨ ਕੋਸ਼ਾਂ ਆਦਿ ਦੇ ਹਵਾਲਿਆਂ ਦੇ ਹੁੰਦਿਆਂ ਸੁੰਦਿਆਂ ਕੋਈ ਈਮਾਨਦਾਰ ਸਿਖ ਕਿਸੇ ਸ਼ਕਲ ਵਿਚ ਵੀ ਸਿੱਖੀ ਵਿਚ ਜਾਤ-ਪਾਤ ਦੇ ਵਿਤਕਰੇ ਸਵੀਕਾਰ ਕਰ ਸਕਦਾ ਹੈ? ਅਤੇ ਜੋ ਸਤਿਗੁਰਾਂ ਦੇ ਆਦੇਸ਼ ਤੋਂ ਕਿਸੇ ਤਰ੍ਹਾਂ ਵੀ, ਨਾਬਰ ਹੁੰਦਾ ਹੈ, ਕੀ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਤਨਖ਼ਾਹੀਆ ਨਹੀਂ? ਕੀ ਐਸੇ ਕਿਸੇ ਸਿਖ ਨੂੰ ਸਿਖ ਕੌਮ ਵਿਚ ਕਿਸੇ ਤਰ੍ਹਾਂ ਦੀ ਪ੍ਰਤਿਨਿਧਤਾ ਪ੍ਰਾਪਤ ਹੋ ਸਕਦੀ ਹੈ? ਨਹੀਂ, ਕਦਾਚਿਤ ਨਹੀਂ। ਪਰ, ਐ ਗ਼ੈਰਤਮੰਦ ਖ਼ਾਲਸਾ ਜੀ! ਇਹ ਸਭ ਅਨੁਚਿਤ ਤੇ ਠੱਗੀ-ਭਰਪੂਰ ਗੱਲਾਂ ਤੇਰੇ ਨਾਲ ਹੋ ਰਹੀਆਂ ਹਨ। ਜਾਗ, ਤੇ ਆਪਣਾ ਮੂਲ ਤੇ ਵਿਰਸਾ ਸੰਭਾਲ!

"ਹੈ ਤਉ ਸਹੀ ਲਖੈ ਜਉ ਕੋਈ"

# ਰੱਬ ਦੀ ਗੱਲ

(੧)

ਰੱਬ ਦੀ ਹੋਂਦ ਅਥਵਾ ਸੱਤਿਅਤਾ ਨੂੰ ਕੇਵਲ ਮੰਤਕ, ਤਰਕ, ਦਲੀਲ ਜਾਂ ਲਾਜਿਕ (Logic) ਦੁਆਰਾ ਸਿੱਧ ਕਰਨਾ ਅਸੰਭਵ ਹੈ। ਸ਼ਾਇਦ, ਇਸੇ ਲਈ ਉਪਨਿਸ਼ਦਾਂ ਨੇ 'ਈਸ਼੍ਵਰਾਸਿਧੇ' (ਈਸ਼ਵਰ ਸਿੱਧ ਨਹੀਂ ਕੀਤਾ ਜਾ ਸਕਦਾ) ਆਖ ਕੇ ਹੀ ਗੱਲ ਨਿਬੇੜ ਛੱਡੀ ਹੈ। ਤਰਕ ਜਾਂ ਮੰਤਕ ਦੀ ਥਾਂ ਈਸ਼ਵਰ, ਵਧੇਰੇ ਕਰਕੇ, ਅਨੁਭਵ ਦਾ ਵਿਸ਼ਾ ਹੈ। ਅਤੇ ਅਨੁਭਵ ਹਰੇਕ ਵਿਅਕਤੀ ਦਾ ਆਪਣਾ ਆਪਣਾ ਹੈ। ਸਾਧਾਰਨ ਆਦਮੀ ਦੀ ਗੱਲ ਤਾਂ ਇਕ ਪਾਸੇ ਰਹੀ, ਵੱਖ ਵੱਖ ਮੱਤਾਂ ਦੇ ਚਾਲਕਾਂ ਅਤੇ ਰੂਹਾਨੀ ਰਹਬਰਾਂ ਦਾ ਰੱਬ ਬਾਰੇ ਅਨੁਭਵ ਵੀ ਆਪਸ ਵਿਚਦੀ ਮੇਲ ਨਹੀਂ ਖਾਂਦਾ। ਇਹੀ ਕਾਰਨ ਹੈ ਕਿ ਸ਼ਾਇਰ ਇਸ ਹਕੀਕਤ ਨੂੰ, ਸੰਖੇਪ ਵਿੱਚ, ਇਉਂ ਕਹਿਣ ਉੱਤੇ ਮਜਬੂਰ ਹੋਇਆ ਹੈ:

> **ਤੂਰ ਪਰ ਕੋਈ, ਕੋਈ ਅਰਸ਼ਿ ਬਰੀਂ ਪਰ ਪਹੁੰਚਾ,**
> **ਜਹਾਂ ਤੱਕ ਜਿਸ ਕੀ ਪ੍ਰਵਾਜ਼ ਥੀ, ਵੁਹ ਵਹਾਂ ਤੱਕ ਪਹੁੰਚਾ।**

ਫਿਰ ਵੀ, ਇਨਸਾਨ ਦੀ, ਮੱਛੀ ਦੇ ਮਹਾਂਸਾਗਰ ਨੂੰ ਜਾਣਨ ਦੀ ਖੋਹ ਸਮਾਨ, ਸਦਾ ਇਹ ਪ੍ਰਬਲ ਰੁਚੀ ਰਹੀ ਹੈ ਕਿ ਉਹ ਕੁਦਰਤ ਦੇ ਵਚਿੱਤਰ ਚਿੱਤਰ ਦੇ ਘਾੜੇ ਰੱਬ ਜੀ ਨੂੰ, ਪਰਮ ਸਤਿ ਅਥਵਾ ਪਰਮਾਤਮਾ ਨੂੰ ਜਾਣੇ, ਬੁੱਝੇ ਤੇ ਵੇਖੇ। ਪਰ, ਇਹ ਹੋਵੇ ਕਿਵੇਂ ?

ਜਦ ਅਸੀਂ ਆਪਣੇ ਆਲੇ-ਦੁਆਲੇ ਵਲ ਨਿਗਾਹ ਮਾਰਦੇ ਹਾਂ, ਤਾਂ ਵੇਖਦੇ ਹਾਂ ਕਿ ਬੇਅੰਤ ਵੰਨ-ਸੁਵੰਨੇ ਜੀਵ ਇਸ ਧਰਤੀ ਉੱਤੇ ਵਿਚਰਦੇ ਹਨ। ਹਰ ਛਿਨ, ਜੀਵਨ ਬਣਦਾ ਤੇ ਬਿਨਸਦਾ ਹੈ, ਪਰ ਕੁਦਰਤ ਦੇ ਬੱਝਵੇਂ ਨੇਮਾਂ ਵਿੱਚ। ਇਹ, ਅਤੇ ਕੁਦਰਤ ਵਿੱਚ ਵਰਤ ਰਹੇ ਹੋਰ ਕ੍ਰਿਸ਼ਮੇ ਵੇਖਦਿਆਂ ਸਾਰ ਹੀ ਸਾਨੂੰ ਖ਼ਿਆਲ ਆਉਂਦਾ ਹੈ ਕਿ ਇਹਨਾਂ ਅਦਭੁੱਤ ਨੇਮਾਂ ਅਥਵਾ ਕਾਰਜਾਂ ਦੇ ਪਿੱਛੇ ਜ਼ਰੂਰ ਕੋਈ ਕਾਰਨ ਜਾਂ ਚੇਤੰਨ ਸ਼ਕਤੀ ਹੈ, ਅਤੇ ਇਹ ਸ਼ਕਤੀ ਜਿਸ ਨੇ ਪਹਿਲਾਂ ਇਹਨਾਂ ਨੇਮਾਂ ਨੂੰ ਬੱਧਾ, ਤੇ ਜੁਗਾਂ ਤੋਂ ਚਲਾ ਰਹੀ ਹੈ, ਅਵੱਸ਼ ਇੱਕ ਮਹਾਂ ਪ੍ਰਬਲ ਤੇ ਅਮਿੱਟ ਸ਼ਕਤੀ ਹੋਵੇਗੀ। ਹਾਂ ਜੀ, ਪਉਣ, ਪਾਣੀ ਤੇ ਧਰਤੀ ਪੈਦਾ ਕਰ ਕੇ, ਜਲ ਤੇ ਅਗਨੀ ਭਾਵ ਵਿਰੋਧੀ ਤੱਤਾਂ ਜਾਂ ਗੁਣਾਂ ਨੂੰ ਇੱਕ ਥਾਂ ਇਕੱਠਿਆਂ ਰੱਖ ਸਕਣ ਵਾਲੀ, ਇਹ ਜ਼ਰੂਰ ਕੋਈ ਵਚਿੱਤਰ, ਪ੍ਰਬਲ ਤੇ ਅਭੇਦ ਚੇਤੰਨ-ਸਤਾ ਹੈ। ਨਿਰੰਕਾਰੀ ਸਤਿਗੁਰੂ ਦਾ ਨਿਰਣਾ ਹੈ:

ਇਥੇ ਇਹ ਗਲ ਵੀ ਚੇਤੇ ਰਖਣ ਵਾਲੀ ਹੈ ਕਿ ਜਿਵੇਂ ਜਿਵੇਂ ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿਖ ਨੂੰ ਅਧਿਆਤਮਕ, ਸਮਾਜਕ ਅਤੇ ਸਦਾਚਾਰਕ ਤੌਰ ਉਤੇ ਉੱਚਾ ਚੁੱਕਿਆ ਜਾ ਰਿਹਾ ਸੀ, ਤਿਵੇਂ ਤਿਵੇਂ ਸਿਖ ਆਪਣੇ ਸਤਿਗੁਰਾਂ ਦੇ ਜਨਕ-ਰੂਪ ਅਨੁਸਾਰੀ ਹੁੰਦੇ ਹੋਏ, ਸਕੇਸ਼ ਅਥਵਾ ਸਾਬਤ ਸੂਰਤ ਹੁੰਦੇ ਜਾ ਰਹੇ ਸਨ। ਇਥੋਂ ਤਕ ਕਿ ਉਹਨਾਂ ਨੂੰ ਬਹੁਤ ਸਾਰੀ ਬਾਣੀ ਵੀ ਕੰਠੋਂ ਯਾਦ ਹੋ ਗਈ ਸੀ।

ਸੋ, ਸਿੱਖੀ ਵਿਚ ਮਨ ਤੇ ਤਨ ਦੀ ਰਹਿਤ ਦੇ ਧਾਰਨੀ ਹੋਣਾ ਇੱਕ ਸੁਭਾਵਕ, ਕੁਦਰਤੀ ਅਤੇ ਦੈਵੀ ਜੀਵਨ ਦੇ ਧਾਰਨੀ ਹੋਣਾ ਹੈ। ਰਹਿਤਵਾਨ ਸਿੰਘ ਤੇ 'ਰਹਿਤ' ਦਾ, ਗੁਰੂ ਜੀ ਦੇ ਦਿਲ ਅੰਦਰ ਕਿਤਨਾ ਸਤਿਕਾਰ ਹੈ, ਇਸ ਲਈ ਵਾਚੋ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ 'ਚੋਂ ਇਹ ਹਵਾਲਾ :

**ਰਹਿਤਵਾਨ ਜਗ ਸਿੰਘ ਜੋ ਕੋਈ। ਗੁਰੂ ਕੇ ਲੋਕ ਬਸੈਂਗੇ ਤੇਈ।**
**ਰਹਿਣੀ ਰਹੈ ਸੋਈ ਸਿਖ ਮੇਰਾ। ਓਹ ਠਾਕੁਰ ਮੈਂ ਉਸ ਕਾ ਚੇਰਾ।੮੬।**
**ਰਹਿਤ ਬਿਨਾ ਨਹਿ ਸਿਖ ਕਹਾਵੈ। ਰਹਿਤ ਬਿਨਾ ਦਰ ਚੋਟਾਂ ਖਾਵੈ।......**
**ਰਹਿਤ ਬਿਨਾ ਸੁਖ ਕਬਹੂੰ ਨ ਲਹੈ। ਤਾਂ ਤੇ ਰਹਿਤ ਸੁ ਦ੍ਰਿੜ ਕਰ ਗਹੈ।੮੯।**

'ਮੁਕਤਨਾਮੇ' ਵਿਚ ਤਾਕੀਦ ਹੈ ਕਿ :

"ਕੇਸ ਗੁਰੂ ਦੀ ਮੋਹਰ ਹਨ, ਇਹਨਾਂ ਨੂੰ ਅਖੰਡ ਰੱਖੋ।.....ਕੇਸਾਂ ਦਾ ਅਦਬ ਗੁਰੂ ਕੇ ਸਮਾਨ ਕਰੋ। ਕੇਸਾਂ ਦੀ ਬੇਅਦਬੀ ਕਰਨ ਵਾਲੇ ਨੂੰ ਛੇਕ ਦਿਓ।"

ਐਪਰ, ਕੇਵਲ ਬਾਹਰਲੀ ਰਹਿਤ ਦੇ ਧਾਰਨੀ ਹੋਣਾ ਹੀ ਕਾਫ਼ੀ ਨਹੀਂ, ਏਸੇ ਲਈ 'ਰਹਿਤ (ਮਨ ਦੀ ਰਹਿਤ) ਬਿਨਾਂ ਸਿਰ ਕੇਸ ਭੀ ਦੂਖਨ' ਵਾਲੀ ਚੇਤਾਵਨੀ ਵੀ ਗੁਰੂ ਜੀ ਵਲੋਂ ਨਾਲ ਹੀ ਦਿੱਤੀ ਗਈ ਹੈ। ਇਹ ਗੱਲ ਸੌ ਫ਼ੀ ਸਦੀ ਸਤਿ ਹੈ ਕਿ ਮੁੱਲ [1]ਭੇਖ ਦਾ ਨਹੀਂ; ਸਗੋਂ, ਧੁਰ ਅੰਦਰ ਵਸਾਈ ਜੀਵਨ-ਕਣੀ ਅਥਵਾ ਅੰਦਰਲੀ ਰਹਿਤ ਦਾ ਹੀ ਪੈਂਦਾ ਹੈ। ਪਰੰਤੂ, ਇਹ ਵੀ ਇੱਕ ਹਕੀਕਤ ਹੈ ਕਿ ਜਿਨ੍ਹਾਂ ਦੇ ਅੰਦਰ ਪ੍ਰਭੂ ਦੀ ਜੋਤਿ ਲੱਟ-ਲੱਟ ਜਗ ਉਠਦੀ ਹੈ, ਜੋ ਮਨ ਦੀ ਰਹਿਤ ਦੁਆਰਾ ਸਾਈਂ-ਪਿਆਰ ਨਾਲ ਮਖ਼ਮੂਰ ਹੋ ਜਾਂਦੇ ਹਨ, ਜੋ [2]ਅੰਦਰੋਂ ਬਾਹਰੋਂ ਯੱਕ-ਰੰਗ ਤੇ ਇਕ-ਸਮਾਨ ਅਦਬ ਸਤਿਕਾਰ ਵਾਲੇ ਹੋ ਜਾਂਦੇ ਹਨ, ਉਹ ਕੇਵਲ ਬਾਤੂਨੀ ਲੋਕਾਂ ਵਾਂਗ ਤਨ ਦੀ ਰਹਿਤ ਬਾਰੇ ਢੁੱਚਰਬਾਜ਼ੀ ਨਹੀਂ ਕਰਦੇ : ਕਿ ਬਾਹਰਲੀ 'ਰਹਿਤ' ਦਾ ਕੀ ਏ, ਉਨ੍ਹਾਂ ਅੰਦਰਲੀ 'ਰਹਿਤ' ਰੱਖੀ ਹੋਈ ਹੈ। ਅੰਦਰਲੀ (ਮਨ ਦੀ) ਬਿਖਮ ਰਹਿਤ ਦਾ ਪ੍ਰਗਟਾਅ ਬਾਹਰਲੀ ਸਾਦਗੀ ਤੇ ਸਾਊਪੁਣੇ ਤੋਂ ਹੀ ਹੁੰਦਾ ਹੈ, ਲਫੰਗ-ਪੁਣੇ ਤੇ ਚੰਚਲਤਾਈ ਵਾਲੇ ਵੇਸ ਤੇ ਭੇਖ ਤੋਂ ਨਹੀਂ। ਭਾਈ ਨੰਦ ਲਾਲ ਜੀ ਇਸ ਨੁਕਤੇ ਨੂੰ ਸਪੱਸ਼ਟ ਕਰਦੇ ਹੋਏ ਲਿਖਦੇ ਹਨ ਕਿ ਜਦ ਦਿਲ ਵਿਚ ਵਾਹਿਗੁਰੂ ਦਾ ਅਦਬ ਹੋਵੇਗਾ ਤਾਂ ਜ਼ਬਾਨ ਉੱਤੇ ਆਪ-ਮੁਹਾਰਾ ਆ ਜਾਵੇਗਾ :

---

1. ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥੧੯॥
*(ਰਾਮਕਲੀ ਮ: ੩, ਅਨੰਦੁ, ਪੰਨਾ ੯੧੯)*

2. ਜੀਅਹੁ ਨਿਰਮਲ ਬਾਹਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥੨੦॥
*(ਅਨੰਦੁ, ਪੰਨਾ ੯੧੯)*

ਇਨਸਾਨ ਦਾ ਮੁੱਢਲਾ ਇਤਿਹਾਸ ਦੱਸਦਾ ਹੈ ਕਿ ਇਹ ਇੱਕ ਜਾਂ ਦੂਜੀ ਸ਼ਕਲ ਵਿੱਚ ਰੱਬ ਦਾ ਉਪਾਸ਼ਕ ਰਿਹਾ ਹੈ। ਇਸ ਵਿੱਚ ਇਹ ਕੁਦਰਤੀ ਅਥਵਾ ਸੁਭਾਵਕ ਅਨੁਭਵਤਾ ਤੇ ਪ੍ਰਕਿਰਤੀ ਪੈਦਾ ਕਰਨ ਵਾਲਾ, ਹਰੀ ਆਪ ਹੀ ਹੋ ਸਕਦਾ ਹੈ। ਭਲਾ, ਪ੍ਰਭੂ ਨੇ ਮਨੁੱਖ ਅੰਦਰ ਆਪਣੀ ਸਰਬ-ਸ਼ਕਤੀਮਾਨਤਾ ਦਾ ਸਹਿਜ ਗਿਆਨ ਰਖਿਆ ਹੀ ਕਿਉਂ ? ਇਸ ਪ੍ਰਸ਼ਨ ਦਾ ਉੱਤਰ ਦੇਣ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਅਸੀਂ ਇਸ ਗੱਲ ਉੱਤੇ ਵੀਚਾਰ ਕਰੀਏ ਕਿ ਸਾਡੇ ਅੰਦਰ ਪ੍ਰਭੂ ਬਾਰੇ ਕਿਸ ਤਰ੍ਹਾਂ ਦੇ ਵੀਚਾਰ ਹਨ:

ਸਾਡਾ ਨਿਸਚਾ ਹੈ ਕਿ ਅਕਾਲ ਪੁਰਖ ਵਾਹਿਗੁਰੂ ਸਾਡਾ ਰਚਨਹਾਰ ਹੈ, ਕਰਤਾ ਹੈ। ਇਸ ਲਈ ਅਸੀਂ ਆਪਣੇ ਅੰਦਰ ਕੋਈ ਵਸਤੂ ਰੱਖ ਜਾਂ ਪੈਦਾ ਨਹੀਂ ਕਰ ਸਕਦੇ, ਜੋ ਰੱਬੀ ਨਾ ਹੋਵੇ। ਹਰੇਕ ਪ੍ਰਾਣੀ ਅੰਦਰ ਨਿਆਂ ਤੇ ਨੇਕੀ ਦੇ ਭਾਵ ਹਨ। ਹਰੇਕ ਸਾਹਮਣੇ ਉੱਨਤੀ ਕਰਨ ਤੇ ਉਚੇਰਾ ਉੱਠਣ ਦੀ ਤਾਂਘ ਤੇ ਸੰਭਾਵਨਾ ਹੈ। ਐਸੇ ਭਾਵ ਰੱਬ ਹੀ ਪੈਦਾ ਕਰਨ ਦੇ ਸਮਰੱਥ ਹੈ, ਕਿਉਂਕਿ ਉਹ ਐਸੇ ਸਾਰੇ ਸਦ ਗੁਣਾਂ ਦਾ ਸੋਮਾ ਜਾਣਿਆ ਜਾਂਦਾ ਹੈ। ਗੁਰਬਾਣੀ ਵਿਚ ਉਸ ਨੂੰ 'ਗੁਣ-ਨਿਧਾਨ' (ਗੁਣਾਂ ਦਾ ਖ਼ਜ਼ਾਨਾ) ਕਰਕੇ ਮੰਨਿਆ ਗਿਆ ਹੈ। ਸਾਡੇ ਪਾਸ ਅਗਲੀ ਦੁਨੀਆ ਦਾ ਕੋਈ ਪ੍ਰਤੱਖ ਪ੍ਰਮਾਣ ਨਹੀਂ; ਪਰੰਤੂ, ਵਿਗਿਆਨੀਆਂ ਦੀ ਖੋਜ ਦਾ ਸਿੱਟਾ ਹੈ ਕਿ ਕਿਸੇ ਪਦਾਰਥ ਦਾ ਵੀ ਪੂਰਨ ਤੌਰ ਉੱਤੇ ਵਿਨਾਸ਼ ਨਹੀਂ ਹੁੰਦਾ, ਕੇਵਲ ਪਹਿਲੇ ਰੂਪ ਵਿੱਚ ਤਬਦੀਲੀ ਹੁੰਦੀ ਹੈ। ਜਦ ਮਾਦੀ ਵਸਤਾਂ ਦੀ ਸੂਰਤ ਵਿੱਚ ਇਹ ਸੱਚ ਹੈ ਤਾਂ ਆਤਮਾ ਦੀ ਹਾਲਤ ਵਿੱਚ ਕਿਉਂ ਨਹੀਂ ? ਨਿਰਸੰਦੇਹ, ਸਾਡੀ ਆਤਮਾ, ਮੌਤ ਉਪਰੰਤ ਨਾਸ਼ ਨਹੀਂ ਹੁੰਦੀ ਅਤੇ ਸਾਡੇ ਅਸਥੂਲ ਸਰੀਰ ਦਾ ਪ੍ਰਮਾਣੂ ਵੀ ਕਾਇਮ ਰਹਿੰਦਾ ਹੈ। ਰੂਹ ਦੇ ਆਵਾਗਉਣ (Transmigration of soul) ਦੀ ਪੁਸ਼ਟੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਪੱਸ਼ਟ ਤੇ ਦੂਰ-ਰੱਸ ਫ਼ੁਰਮਾਨ ਹੈ:

**ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥**

*(ਪੰਨਾ ੧੭੬)*

[ਕੀਟ—ਕੀੜੇ। ਗਜ—ਹਾਥੀ। ਮੀਨ—ਮੱਛੀ। ਹੈਵਰ—ਘੋੜੇ। ਬ੍ਰਿਖ—ਬੈਲ। ਬਰੀਆ—ਵਾਰੀ। ਜੋਇਓ—ਜੁੱਤਾ ਗਿਆ। ਚਿਰੰਕਾਲ—ਚਿਰਾਂ ਬਾਅਦ। ਸੰਜਰੀਆ—ਜੋੜੀ ਗਈ। ('ਸੰਜਰੀਆ' ਬੜਾ ਭਾਵ-ਪੂਰਤ ਸ਼ਬਦ ਹੈ।)]

(੩)

ਸਵਾਲ ਪੈਦਾ ਹੁੰਦਾ ਹੈ ਕਿ ਜਦ ਰੱਬ ਦੀ ਹੋਂਦ ਦਾ ਕੋਈ ਪਰਤੱਖ ਸਬੂਤ ਸਾਡੇ ਪਾਸ ਨਹੀਂ, ਤਾਂ ਉਸ ਨੇ ਅਗਲੀ ਜ਼ਿੰਦਗੀ ਦਾ ਖ਼ਿਆਲ ਸਾਡੇ ਅੰਦਰ ਪਾਇਆ ਹੀ ਕਿਉਂ ? ਇਹਨਾਂ ਭਾਵਾਂ ਤੇ ਸੋਚਾਂ ਅੰਦਰ ਹੀ ਅਸੀਂ ਅਨੁਭਵ ਕਰਦੇ ਹਾਂ ਕਿ ਸਾਡੇ ਅੰਦਰ ਗੁਪਤ ਤੌਰ ਉੱਤੇ ਇਕ ਆਤਮਕ ਆਵਾਜ਼ ਕੰਮ ਕਰਦੀ ਹੈ, ਜੋ ਸਾਨੂੰ ਮੰਦੇ ਕੰਮਾਂ ਵੱਲੋਂ ਹੋੜਦੀ ਅਤੇ ਟੁੰਬ ਕੇ ਇਹ ਆਖਦੀ ਰਹਿੰਦੀ ਹੈ: "ਐ ਬੰਦੇ! ਤੇਰਾ ਅਸਲਾ ਉੱਚਾ ਹੈ; ਤੂੰ ਜੋਤਿ ਸਰੂਪ ਹੈਂ; ਤੂੰ ਨਾਰੀ (ਅਗਨੀ ਤੋਂ) ਨਹੀਂ, ਨੂਰੀ ਹੈਂ; ਤੂੰ ਫ਼ਰਸ਼ੀ ਨਹੀਂ, ਅਰਸ਼ੀ ਹੈਂ", ਇਸ ਅੰਦਰਲੀ ਆਵਾਜ਼ ਵਿੱਚ ਹੀ ਉਤਲੇ ਪ੍ਰਸ਼ਨ ਦਾ ਉੱਤਰ ਹੈ।

ਜਦ ਅਸੀਂ ਇਸ ਧਰਤੀ ਉੱਤੇ ਵਿਚਰਦੇ ਹਾਂ, ਤਾਂ ਵਾਹਿਗੁਰੂ ਅਥਵਾ ਆਤਮਾ ਦੀ ਇਹ ਆਵਾਜ਼ ਸਦਾ ਸਾਨੂੰ ਕੁਝ ਕਰਨ, ਤੇ ਕੁਝ ਨਾ ਕਰਨ ਲਈ ਆਖਦੀ ਰਹਿੰਦੀ ਹੈ, ਪ੍ਰੇਰਦੀ ਹੈ। ਇਸ ਤਰ੍ਹਾਂ ਸਾਡੀ ਆਤਮਾ ਉੱਨਤੀ ਹਿਤ ਸਦਾ ਇੱਕ ਪ੍ਰੀਖਿਆ ਵਿੱਚੋਂ ਦੀ ਲੰਘਦੀ ਰਹਿੰਦੀ ਹੈ। ਇਹ ਰੱਬੀ ਆਵਾਜ਼ ਏਥੇ ਜਾਂ ਅੱਗੇ ਵਿਚਰਨ ਲਈ ਸਾਡੀ ਆਤਮਾ ਲਈ ਯੋਗਤਾ ਦੀ ਕਸਵਟੀ ਹੋਵੇਗੀ। ਵਾਹਿਗੁਰੂ ਸੰਬੰਧੀ ਪਰਤੱਖ ਪ੍ਰਮਾਣਾਂ ਦੇ ਹੋਣ ਦੀ ਸੂਰਤ ਵਿੱਚ, ਅਜਿਹੀ ਪ੍ਰੀਖਿਆ ਦਾ ਹੋਣਾ ਅਸੰਭਵ ਸੀ।

ਅਸੀਂ ਜਾਣਦੇ ਹਾਂ ਕਿ ਅਸਥੂਲ ਵਸਤਾਂ ਪਿਛਲੇ ਹਜ਼ਾਰਾਂ ਸਾਲਾਂ ਵਿੱਚ ਕੁਦਰਤ ਦੇ ਨੇਮਾਂ ਅਧੀਨ ਵਧੀਆਂ ਫੁੱਲੀਆਂ ਹਨ। ਇਸ ਨੂੰ ਵਿਗਿਆਨਕ ਬੋਲੀ ਵਿਚ ਪ੍ਰਮਾਣੂਵਾਦ ਆਖੋ ਜਾਂ ਕੁਝ ਹੋਰ। ਵਰਤ ਇਹ ਸਭ ਕੁਝ ਰੱਬੀ ਨੇਮਾਂ ਅਧੀਨ ਹੀ ਰਿਹਾ ਹੈ। ਫੇਰ, ਆਤਮਾ ਜਾਂ ਆਤਮਵਾਦ ਨੂੰ ਕਿਸੇ ਗਿਣੀ ਮਿਥੀ ਵਿਉਂਤ ਅਧੀਨ ਨਾ ਮੰਨਣਾ, ਸਿਵਾਏ ਹੱਠ ਤੇ ਸਚਾਈ ਵੱਲੋਂ ਮੂੰਹ ਫੇਰਨ ਦੇ ਹੋਰ ਕੀ ਹੋ ਸਕਦਾ ਹੈ ? ਵਿਗਿਆਨ ਕੇਵਲ ਕੁਦਰਤੀ ਨੇਮਾਂ ਨੂੰ ਲਭਦਾ ਹੈ, ਆਪੋਂ ਕੋਈ ਨਵਾਂ ਨੇਮ ਨਹੀਂ ਘੜ ਸਕਦਾ।

ਹਰੇਕ ਜੀਵ ਆਪਣੇ ਆਪ ਨੂੰ ਜਿੰਨਾ ਰੱਬੀ-ਰੌ ਨਾਲ ਇਕ-ਸੁਰਤਾ ਵਿੱਚ ਤੋਰਦਾ ਹੈ, ਉੱਨਾ ਹੀ ਵਧੇਰੇ ਉਹ ਪ੍ਰਭੂ-ਆਗਿਆ ਵਿੱਚ ਤੁਰਦਾ ਹੈ। ਸਨੇ ਸਨੇ, ਉਸ ਦੀ ਆਤਮਕ ਨੇਮਾਂ ਬਾਰੇ ਸੂਝ ਬੂਝ ਵਧਦੀ ਜਾਂਦੀ ਹੈ। ਇਸ ਤਰ੍ਹਾਂ, ਉਹ ਇਹਨਾਂ ਕੁਦਰਤੀ ਨੇਮਾਂ ਉੱਤੇ ਤੁਰ ਕੇ ਪ੍ਰਭੂ ਦਾ ਨਿਕਟਵਰਤੀ ਹੋ ਜਾਂਦਾ, ਅਤੇ ਆਖ਼ਰ ਗੁਣਾਂ ਕਰਕੇ, ਓਸੇ ਦਾ ਹੀ ਰੂਪ ਥੀ ਵੰਞਦਾ ਹੈ। ਸ਼ਰਤ ਇਹ ਹੈ ਕਿ ਉਹ ਇਸ ਪਾਸੇ ਅਮਲੀ ਤੌਰ ਉੱਤੇ ਪੈਰ ਪੁੱਟੇ। ਕਦੀ ਕੋਈ ਮੁਸਾਫ਼ਿਰ ਮੰਜ਼ਲ ਵੇਖ ਕੇ ਘਰੋਂ ਨਹੀਂ ਨਿਕਲਦਾ। ਇਹ ਸਦਾ ਘੁੱਟ ਕੇ ਪੱਲੇ ਬੰਨ੍ਹਣ ਵਾਲੀ ਸਿਖਿਆ ਹੈ ਕਿ :

(1) Go as far as you can see. When you reach there, you will see further.

(ਅਰਥ—ਜਿੱਥੋਂ ਤਕ ਵੇਖ ਸਕਦੇ ਹੋ, ਜਾਓ। ਜਦ ਤੁਸੀਂ ਓਥੇ ਪਹੁੰਚੋਗੇ, ਤੁਸੀਂ ਹੋਰ ਅੱਗੇ ਵੇਖ ਸਕੋਗੇ।)

(2) A thousand mile journey is just begun with one step.

(ਅਰਥ—ਹਜ਼ਾਰਾਂ ਮੀਲਾਂ ਦਾ ਸਫ਼ਰ, ਸਦਾ ਇਕ ਕਦਮ ਨਾਲ ਹੀ ਸ਼ੁਰੂ ਕੀਤਾ ਜਾਂਦਾ ਹੈ।)

(੪)

ਵਾਹਿਗੁਰੂ ਆਪਣੇ ਆਪ ਨੂੰ, ਮਨੁੱਖਾਂ ਉੱਤੇ ਦੋ ਤਰ੍ਹਾਂ ਪ੍ਰਗਟ ਕਰਦਾ ਹੈ—ਸੂਖਮ ਤੇ ਅਸਥੂਲ ਵਸੀਲਿਆਂ ਰਾਹੀਂ। ਸਦੀਆਂ ਤੋਂ ਮਨੁੱਖ ਵਿਗਿਆਨਕ ਢੰਗਾਂ ਰਾਹੀਂ ਮਾਦੇ (ਅਸਥੂਲ) ਦੀ ਖੋਜ ਵਿਚ ਜੁੱਟਿਆ ਹੋਇਆ ਹੈ। ਉਪਰੋਂ ਉਪਰੋਂ ਜਾਪਦਾ ਹੈ, ਜਿਵੇਂ ਇਸ ਨੇ ਕਾਫ਼ੀ ਪੈਂਡਾ ਮੁਕਾ ਲਿਆ ਹੋਵੇ। ਪਰੰਤੂ ਹਕੀਕਤ ਇਹ ਹੈ ਕਿ ਇਸ ਦੇ ਖੋਜੇ ਤੇ ਜਾਣੇ ਨਾਲੋਂ, ਕਿਤੇ ਵੱਧ ਅਣਜਾਣਿਆ ਅਜੇ ਬਾਕੀ ਹੈ। ਚਤੁਰ ਤੇ ਵਿਗਿਆਨੀ ਦੀ

ਵਰਤਮਾਨ ਦਸ਼ਾ ਕੁਝ ਇਉਂ ਨਿਰੂਪਨ ਕੀਤੀ ਜਾ ਸਕਦੀ ਹੈ:

**ਹਮ ਨੇ ਯਿਹ ਜਾਨਾ ਥਾ: ਕਿ ਇਲਮ ਸੇ ਕੁੱਛ ਜਾਨੇਂਗੇ।**
**ਜਾਨਾ ਤੋਂ ਯਿਹ ਜਾਨਾ, ਕਿ ਨ ਜਾਨਾ ਕੁੱਛ ਭੀ।**

ਆਸਤਕਤਾ ਤੇ ਸ਼ਰਧਾ-ਬਿਰਤੀ ਨਾਲ ਅਸੀਂ ਜਿਤਨਾ ਵਧੇਰੇ ਕੁਦਰਤ ਦੇ ਗੁੱਝੇ ਭੇਤਾਂ ਤੋਂ ਜਾਣੂ ਹੋਵਾਂਗੇ, ਉਤਨਾ ਹੀ ਵੱਧ ਵਾਹਿਗੁਰੂ ਦੇ ਜਾਣਨ ਵਿੱਚ ਸਫਲ ਥੀਵਾਂਗੇ। ਆਖ਼ਰ, ਉਹ ਆਪਣੀ ਕੁਦਰਤ ਵਿੱਚ ਹੀ ਵੱਸ ਅਤੇ ਵਿਗਸ ਰਿਹਾ ਹੈ:

**ਦੂਜੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥੧॥**

*(ਗੁਰੂ ਨਾਨਕ, ਵਾਰ ਆਸਾ)*

ਆਤਮਾ ਤੋਂ ਬਿਨਾਂ ਮਨੁੱਖ ਕੀ ਹੋਵੇਗਾ—ਇੱਕ ਪਸ਼ੂ, ਜਿਸ ਵਿਚ ਹੋਰ ਜੀਵਾਂ ਨਾਲੋਂ ਮਾਨਸਕ ਸ਼ਕਤੀਆਂ ਦੀ ਕੁੱਝ ਬਹੁਲਤਾ ਹੈ। ਅਸੀਂ ਆਤਮਾ-ਹੀਨ ਮਨੁੱਖ ਦਾ ਅਨੁਭਵ, ਉਹਨਾਂ ਬੰਦਿਆਂ ਦੀਆਂ ਕਾਲੀਆਂ ਕਰਤੂਤਾਂ ਤੋਂ ਹੀ ਕਰ ਸਕਦੇ ਹਾਂ, ਜਿਨ੍ਹਾਂ ਦੇ ਕੰਮਾਂ ਵਿੱਚ ਪਸ਼ੂ-ਬਿਰਤੀ ਪਰਧਾਨ ਹੈ। ਮਨੁੱਖ ਬਾਕੀ ਜੀਵਾਂ ਨਾਲੋਂ ਵਧੇਰੇ ਚਤੁਰ ਤੇ ਸਾਧਨ-ਸੰਯੁਕਤ ਹੋਣ ਕਰਕੇ, ਆਤਮ-ਹੀਨ ਹੋਣ ਦੀ ਸੂਰਤ ਵਿੱਚ, ਦ੍ਰਿੰਦਿਆਂ ਨਾਲੋਂ ਕਿਤੇ ਵੱਧ ਖ਼ਤਰਨਾਕ ਤੇ ਮਾਰੂ ਸਾਬਤ ਹੁੰਦਾ ਹੈ। ਜਿਵੇਂ, ਸਿਆਣਿਆਂ ਦਾ ਕਥਨ ਹੈ ਕਿ ਪੜ੍ਹਿਆ ਹੋਇਆ ਮੂਰਖ, ਅਨਪੜ੍ਹ ਮੂਰਖ ਨਾਲੋਂ ਸੰਸਾਰ ਲਈ ਕਿਤੇ ਵੱਧ ਹਾਨੀਕਾਰਕ ਹੈ। ਵਰਤਮਾਨ ਜੁਗ ਵਿੱਚ ਆਤਮ-ਹੀਨ ਚਤੁਰ, ਲੋਭੀ, ਤ੍ਰਿਸ਼ਨਾਲੂ ਤੇ ਹੰਕਾਰੀ ਮਨੁੱਖਾਂ ਅਤੇ ਕੌਮਾਂ ਨੇ ਮਜ਼ਹਬ, ਕੌਮ ਜਾਂ ਦੇਸ਼ ਦੇ ਨਾਂ ਉਤੇ ਉਹ ਉਹ ਮਾਰੂ ਤੇ ਘਿਰਣਤ ਕਾਰੇ ਕੀਤੇ ਹਨ, ਕਿ ਹੱਕ-ਪ੍ਰਸਤ ਲੋਕਾਂ ਦਾ ਸਿਰ, ਸ਼ਰਮ ਨਾਲ ਝੁੱਕ ਜਾਂਦਾ ਹੈ।

ਵਿਗਿਆਨਕ ਸਿਧਾਂਤ, ਅਸਲ ਵਿੱਚ ਕਿਸੇ ਤਰ੍ਹਾਂ ਵੀ, ਕਿਸੇ ਸਰਲ, ਸੱਚੇ, ਸਦੀਵੀ ਤੇ ਸਾਇੰਟਿਫ਼ਿਕ ਧਰਮ ਦੀ ਵਿਰੋਧਤਾ ਨਹੀਂ ਕਰਦੇ। ਅਤੇ ਜੋ ਧਰਮ (ਮਜ਼ਹਬ) ਸੰਪ੍ਰਦਾਇਕ ਅਨ-ਵਿਗਿਆਨਕ, ਮਿਥਿਹਾਸਕ ਅਤੇ ਕਪੋਲ-ਕਲਪਨਾਵਾਂ ਉੱਤੇ ਆਧਾਰਤ ਹੈ, ਉਹ ਇਕ ਵਕਤੀ ਸੰਪ੍ਰਦਾਇ ਤਾਂ ਅਖਵਾ ਸਕਦਾ ਹੈ, ਪਰ ਸੱਚ ਜਾਂ ਨਾਮ—ਧਰਮ ਅਤੇ ਸਰਬ-ਦੇਸੀ ਤੇ ਸਰਬ-ਕਾਲੀ (Universal) ਮੱਤ ਨਹੀਂ ਅਖਵਾ ਸਕਦਾ, ਅਤੇ ਨਾ ਹੀ ਸਹਿਵਾਸ (Co-existence) ਤੇ ਭਾਵਕ-ਏਕਤਾ (Emotional integration) ਜਿਹੇ ਕਲਿਆਣਕਾਰੀ ਗੁਣਾਂ ਨਾਲ ਸਸ਼ੋਭਤ ਹੋਣ ਦਾ ਮਾਣ ਪ੍ਰਾਪਤ ਕਰ ਸਕਦਾ ਹੈ।

ਕਈ ਆਸਤਕ-ਵਾਦੀ ਮੱਤ ਨਵੇਂ ਨਵੇਂ ਵਿਗਿਆਨਕ ਸਿਧਾਂਤ ਤੋਂ ਘਬਰਾਉਂਦੇ ਹਨ, ਖ਼ਾਸ ਕਰਕੇ ਡਾਰਵਿਨ ਦੀ ਵਿਕਾਸ-ਥਿਊਰੀ ਤੋਂ। ਇਸ ਵਿੱਚ ਘਬਰਾਉਣ ਵਾਲੀ ਕਿਹੜੀ ਗੱਲ ਹੈ? ਕੀ ਇਸ ਸਾਰੇ ਕੁੱਝ ਦਾ, ਕੇਵਲ ਇਤਨਾ ਕੁ ਉੱਤਰ ਹੀ ਕਾਫ਼ੀ ਨਹੀਂ ਕਿ ਅੱਜ ਮਨੁੱਖ ਅੰਦਰ ਆਤਮਾ ਹੈ—ਵਾਹਿਗੁਰੂ ਦੀ ਅੰਸ਼ ਹੈ?

ਹੋ ਸਕਦਾ ਹੈ ਕਿ ਅਸੀਂ ਕਦੀ ਵੀ ਇਹ ਨਾ ਜਾਣ ਸਕੀਏ ਕਿ ਰੱਬ ਨੇ ਕਦ ਪਹਿਲਾਂ ਮਨੁੱਖਾਂ ਅੰਦਰ ਆਤਮਕ ਜੀਵਨ ਪਾਇਆ; ਪਰੰਤੂ, ਇਸ ਗੱਲ ਵਿੱਚ ਕਿੰਤੂ ਨਹੀਂ ਕੀਤਾ ਜਾ ਸਕਦਾ ਕਿ ਉਸ ਨੇ ਅਜਿਹਾ ਕਰਨ ਸਮੇਂ, ਜੀਵਾਂ ਦੀ ਸਭ ਤੋਂ ਉੱਤਮ ਸ਼੍ਰੇਣੀ 'ਮਨੁੱਖ' ਨੂੰ ਹੀ ਚੁਣਿਆ। ਸੰਭਵ ਹੈ ਕਿ ਕਿਸੇ ਸਮੇਂ ਸਾਇੰਸ (ਵਿਗਿਆਨ) ਵੀ ਏਸੇ ਸਿੱਟੇ ਉੱਤੇ ਹੀ ਪੁੱਜੇ।

ਧਰਮ ਅਤੇ ਸਾਇੰਸ ਦੀ ਮਨੌਤ ਤੇ ਵਿਧੀ ਵਿੱਚ ਕੇਵਲ ਇਤਨਾ ਕੁ ਅੰਤਰ ਹੈ ਕਿ ਸਾਇੰਸ ਤੋੜ ਤੋੜ ਕੇ ਐਟਮ (ਇਲੈਕਟਰਾਨ) ਦੀ ਇਕਾਈ ਉੱਤੇ ਪਹੁੰਚਦੀ ਹੈ, ਜਦ ਕਿ ਧਰਮ ਜੋੜ ਜੋੜ ਕੇ–ਜੋਗ ਦੁਆਰਾ। ਸਾਇੰਸ ਅੱਜ ਤੱਕ ਇਹ ਸਾਬਤ ਨਹੀਂ ਕਰ ਸਕੀ ਕਿ ਮਨੁਖ ਅੰਦਰ ਆਤਮਾ ਹੈ, ਜਾਂ ਨਹੀਂ ਹੈ। ਆਤਮਾ, ਚੂੰਕਿ ਪਰਮਾਤਮਾ ਦੀ ਅੰਸ਼ ਤੇ ਸੂਖਮ ਹੈ, ਇਸ ਲਈ ਸੰਭਵ ਹੈ ਕਿ ਪਦਾਰਥ (ਅਸਥੂਲ) ਦੀ ਖੋਜ ਕਰਨ ਵਾਲਾ ਵਿਗਿਆਨ ਕਦੀ ਵੀ ਇਸ ਮਸਲੇ ਨੂੰ ਹਲ ਨਹੀਂ ਕਰ ਸਕੇਗਾ। ਆਤਮਕ ਮੰਡਲ ਦੀ ਖੋਜ ਇਸ ਦੀਆਂ ਪ੍ਰਯੋਗਸ਼ਾਲਾਵਾਂ ਦੇ ਘੇਰੇ ਤੋਂ ਪਰੇ ਦੀ ਦੁਨੀਆ ਹੈ।

(੫)

ਹਰੇਕ ਮਨੁੱਖ ਦਾ ਜੀਵਨ ਢਾਲਣ ਲਈ, ਮੋਟੇ ਤੌਰ ਉੱਤੇ ਹੇਠ ਲਿਖੀਆਂ ਸ਼ਕਤੀਆਂ ਕੁਦਰਤੀ ਨਿਯਮਾਂ ਦੇ ਅਧੀਨ ਕੰਮ ਕਰਦੀਆਂ ਹਨ–ਵਿਰਸਾ, ਪਿਛਲੇ ਜਨਮਾਂ ਤੇ ਕਰਮਾਂ ਦੇ ਸੰਸਕਾਰ,ਆਲਾ-ਦੁਆਲਾ ਤੇ ਇੱਛਾ-ਸ਼ਕਤੀ। ਇਹਨਾਂ ਚੌਹਾਂ ਦੇ ਪ੍ਰਭਾਵ ਤੇ ਆਪਸ ਵਿਚਲੇ ਸੰਬੰਧਾਂ ਨੂੰ ਸਮਝਣਾ ਜ਼ਰੂਰੀ ਹੈ।

ਪਹਿਲੀ : ਵਿਰਸਾ-ਸ਼ਕਤੀ ਮਾਪਿਆਂ ਵਲੋਂ ਪ੍ਰਾਪਤ ਹੋਇਆ ਸਰੀਰਕ ਜਾਂ ਮਾਨਸਕ ਗੁਣ ਤੇ ਸੁਭਾਵ ਹੈ। ਇਹ ਗੁਣ ਜਾਂ ਸੁਭਾਵ ਖ਼ਾਸ ਹਾਲਾਤ ਤੇ ਸਾਧਨਾ ਨਾਲ ਵਧਾਇਆ ਘਟਾਇਆ ਜਾ ਸਕਦਾ ਹੈ।

ਦੂਜੀ : ਜਨਮਾਂ-ਜਨਮਾਤ੍ਰਾਂ ਦੇ ਸੰਸਕਾਰਾਂ ਮੁਜਬ ਬਣਿਆ ਸੁਭਾਅ।

ਤੀਜੀ : ਬੱਚੇ ਦੇ ਜਨਮ ਲੈਂਦਿਆਂ ਸਾਰ ਉਸ ਦਾ ਆਲਾ-ਦੁਆਲਾ ਉਸ ਉੱਤੇ ਪ੍ਰਭਾਵ ਪਾਉਣਾ ਆਰੰਭ ਦਿੰਦਾ ਹੈ। ਇਸ ਪ੍ਰਭਾਵ ਦੇ ਜ਼ਿੰਮੇਵਾਰ ਬੱਚੇ ਦੇ ਮਾਤਾ ਪਿਤਾ ਜਾਂ ਪਾਲਣਾ ਕਰਨ ਵਾਲੇ ਹੁੰਦੇ ਹਨ।

ਚੌਥੀ : ਇੱਛਾ ਜਾਂ ਸੰਕਲਪ-ਸ਼ਕਤੀ ਮਨ ਦਾ ਉਹ ਭਾਗ ਹੈ, ਜਿਸ ਰਾਹੀਂ ਮਨੁੱਖ ਚੋਣ ਕਰਦਾ ਹੈ। ਇਹ ਸ਼ਕਤੀ ਛੋਟੀ ਉਮਰ ਤੋਂ ਆਪਣਾ ਕੰਮ ਆਰੰਭ ਦਿੰਦੀ ਹੈ; ਪਰੰਤੂ, ਬਾਲਪੁਣੇ ਵਿਚ ਇਸ ਦੇ ਪ੍ਰਭਾਵ ਦਾ ਨਿਰਭਰ ਵਿਰਸੇ ਅਤੇ ਆਲੇ-ਦੁਆਲੇ ਉੱਤੇ ਹੀ ਹੁੰਦਾ ਹੈ। ਮਾਪਿਆਂ, ਮਿੱਤਰਾਂ, ਅਧਿਆਪਕਾਂ ਤੇ ਭੌਤਕ ਆਲੇ-ਦੁਆਲੇ ਦੇ ਪ੍ਰਭਾਵ ਬੱਚੇ ਨੂੰ ਗੱਭਰੂ ਹੋ ਕੇ ਸੰਸਾਰਕ ਜ਼ਿੰਮੇਵਾਰੀਆਂ ਸੰਭਾਲਣ ਲਈ ਤਿਆਰ ਕਰਦੇ ਹਨ।

ਇਹਨਾਂ ਚੌਹਾਂ ਤਾਕਤਾਂ ਦੇ ਨਾਲ ਨਾਲ ਆਤਮਕ ਸ਼ਕਤੀ ਵੀ ਕੰਮ ਕਰਦੀ ਹੈ, ਅਤੇ ਇੱਛਾ-ਸ਼ਕਤੀ ਨੂੰ ਤੋੜਨ ਤੇ ਮੋੜਨ ਲਈ ਆਪਣਾ ਬਲ ਲਾਉਂਦੀ ਹੈ।

ਬਾਲਕ, ਜਵਾਨ ਹੋ ਕੇ ਫ਼ੈਸਲੇ ਕਰਨ ਵੇਲੇ ਆਪਣੇ ਆਲੇ-ਦੁਆਲੇ ਦੀ ਬਹੁਤੀ ਪਰਵਾਹ ਨਹੀਂ ਕਰਦਾ। ਉਹ ਇੱਛਾ ਅਨੁਸਾਰ ਆਪਣੇ ਅੱਗੇ ਸੰਬੰਧੀ ਫ਼ੈਸਲੇ ਕਰਨ ਦਾ ਹੱਕ ਵਰਤਦਾ ਹੈ। ਆਪਣੀ ਸ਼ਕਤੀ ਰਾਹੀਂ ਉਸ ਨੂੰ ਇਹ ਫ਼ੈਸਲਾ ਕਰਨ ਦੀ ਖੁਲ੍ਹ ਹੈ ਕਿ ਵਿਰਸੇ ਵਿੱਚ ਪ੍ਰਾਪਤ ਹੋਈਆਂ ਮਾਨਸਕ ਤੇ ਸਰੀਰਕ ਰੁੱਚੀਆਂ ਨੂੰ ਚੰਗੇਰਾ ਤੇ ਬਲਵਾਨ ਬਣਾ ਸਕੇ। ਪਰੰਤੂ, ਅਜਿਹੇ ਫ਼ੈਸਲੇ ਕਰਨ ਦੀ ਸਮਰੱਥਾ, ਇੱਛਾ-ਸ਼ਕਤੀ ਉੱਤੇ ਇਕ ਖ਼ਾਸ ਜ਼ਿੰਮੇਵਾਰੀ ਪਾਉਂਦੀ ਹੈ ਕਿ ਉਹ ਦੂਰ-ਦ੍ਰਿਸ਼ਟੀ ਦੁਆਰਾ ਫ਼ੈਸਲੇ ਕਰੇ। ਇੱਛਾ-ਸ਼ਕਤੀ ਜਿਵੇਂ

ਚਾਹੇ, ਅੰਦਰਲੀ ਆਤਮਕ ਆਵਾਜ਼ ਨੂੰ ਸਵੀਕਾਰ ਜਾਂ ਰੱਦ ਕਰ ਸਕਦੀ ਹੈ। ਜਵਾਨ ਹੋਣ ਉੱਤੇ ਇੱਛਾ-ਸ਼ਕਤੀ ਪਰਧਾਨ ਹੁੰਦੀ ਹੈ। ਇਸ ਦੇ ਨਾਲ ਨਾਲ ਈਸ਼ਵਰੀ ਇੱਛਾ ਵੀ ਪ੍ਰੇਰਕ ਸ਼ਕਤੀ ਰਾਹੀਂ ਆਪਣਾ ਕੰਮ ਜਾਰੀ ਰਖਦੀ ਹੈ। ਮਨੁੱਖ ਦੀ ਜਿੰਨੀ ਹਉਮੈ ਘਟੇਗੀ, ਮੈਂ ਦਾ ਅਭਾਵ ਹੋਵੇਗਾ, ਉਤਨੀ ਹੀ ਪ੍ਰਭੂ-ਇੱਛਾ ਪ੍ਰਬਲ ਹੋਵੇਗੀ। ਭਾਈ ਨੰਦ ਲਾਲ ਜੀ ਦਾ ਸਾਰਥਕ ਕਥਨ ਹੈ ਕਿ ਇਨਸਾਨ ਦੀ ਖ਼ੁਦ-ਨੁਮਾਈ (ਹਉਮੈ, ਹੰਕਾਰ) ਤੋਂ ਰੱਬ ਦੂਰ, ਦੂਰ-ਤਰ ਰਹਿੰਦਾ ਹੈ। ਜਦ ਅਸੀਂ ਹਉਮੈ ਦੇ ਪੜਦੇ ਵਿਚ ਹੋਵਾਂਗੇ ਤਾਂ ਚੰਦਰ-ਮੁਖੀ (ਮਹਲਕਾ) ਪ੍ਰਭੂ ਮਿੱਤਰ ਕੀ ਕਰੇਗਾ ? ਕਿਵੇਂ ਦੀਦਾਰ ਦੇਵੇਗਾ ?. ਹਾਂ, ਅੰਦਰਮੁਖੀ ਹੋਣ ਨਾਲ ਇਸ ਖ਼ੁਦੀ (ਅਹੰ-ਭਾਵ) ਤੋਂ ਖ਼ਲਾਸ ਹੋਇਆ ਜਾ ਸਕਦਾ ਹੈ। ਭਾਵ-ਪੂਰਤ ਕਥਨ ਹਨ :

**ਈਂ ਖ਼ੁਦ-ਨੁਮਾਈਇ ਤੋ, ਖ਼ੁਦਾ ਹਸਤ ਦੂਰ ਤਰ।**
**ਬੀਨੀ ਦਰੂਨਿ ਖ਼ੇਸ਼, ਵ ਸ਼ਵੀ ਅਜ਼ ਖ਼ੁਦੀ ਖ਼ਲਾਸ।**
ਤਥਾ— **ਜਮਾਲਿ ਊ, ਹਮਾ ਜਾ ਬੇ ਹਜਾਬ ਜਲਵਾਗਰ ਅਸਤ।**
**ਤੂ ਕਿ ਦਰ ਹਜਾਬਿ ਖ਼ੁਦੀ, ਯਾਰਿ ਮਹਲਕਾ ਚਿਹ ਕੁਨੱਦ ?** *(ਸਾਚੀ ਪ੍ਰੀਤਿ ਚੋਂ)*

(੬)

ਇਸ ਤਰ੍ਹਾਂ ਅਸੀਂ ਜੀਵਨ ਦੇ ਇਕ ਐਸੇ ਫ਼ਲਸਫ਼ੇ, ਤਤ੍ਵ-ਗਿਆਨ ਉੱਤੇ ਪੁੱਜ ਜਾਂਦੇ ਹਾਂ ਜਿਸ ਦੀ ਵਿਸ਼ਾਲ ਗਲਵਕੜੀ ਵਿੱਚ ਹਰੇਕ ਮਨੁੱਖ, ਚਾਹੇ ਉਹ ਕਿਸੇ ਵੀ ਰੰਗ ਰੂਪ, ਨਸਲ ਜਾਂ ਮੱਤ ਦਾ ਹੋਵੇ, ਆ ਜਾਂਦਾ ਹੈ। ਫ਼ਲਸਫ਼ਾ ਇਹ ਹੈ :

ਜਿਸ ਹੱਦ ਤਕ ਅਸੀਂ ਆਪਣੀ ਅੰਦਰਲੀ ਆਤਮਕ ਆਵਾਜ਼ ਮੁਜਬ ਈਸ਼ਵਰੀ ਹੋਂਦ ਉੱਤੇ ਵਿਸ਼ਵਾਸ ਕਰਦੇ ਹਾਂ, ਉਸ ਹੱਦ ਤਕ ਅਸੀਂ ਈਸ਼ਵਰੀ ਇੱਛਾ ਅਨੁਸਾਰ ਤੁਰਦੇ ਅਤੇ ਆਪਣੇ ਆਪ ਨੂੰ ਲੋਕ ਪਰਲੋਕ ਵਿੱਚ ਜੀਊਣ ਦੇ ਯੋਗ ਬਣਾਉਂਦੇ ਹਾਂ। ਹਰੇਕ ਮਨੁੱਖ ਦਾ ਵਿਰਸਾ ਤੇ ਆਲਾ-ਦੁਆਲਾ ਤਾਂ ਭਿੰਨ ਭਿੰਨ ਹੋ ਸਕਦਾ ਹੈ; ਪਰ, ਇੱਛਾ-ਸ਼ਕਤੀ, ਜਿਸਨੇ ਨਿਰਣਾ ਤੇ ਫ਼ੈਸਲਾ ਕਰਨਾ ਹੈ, ਸਭ ਨੂੰ ਧੁਰ-ਦਰਗਾਹੋਂ ਸਮਾਨ ਪ੍ਰਾਪਤ ਹੈ। ਇਹੋ ਹਾਲ ਆਤਮਾ (ਜ਼ਮੀਰ) ਦੀ ਆਵਾਜ਼ ਦਾ ਹੈ। ਇਸ ਲਈ ਜੀਵਨ-ਪ੍ਰੀਖਿਆ ਸਭ ਤੇ ਇੱਕੋ ਜਿਹੀ ਘੱਟਦੀ ਹੈ।

ਕਿਸੇ ਹਸਤੀ ਜਾਂ ਗੱਲ ਨੂੰ ਸਿੱਧ ਕਰਨ ਲਈ ਮੋਟੇ ਤੌਰ ਉੱਤੇ ਤਰਕ-ਸ਼ਾਸਤਰ ਚਾਰ ਤਰ੍ਹਾਂ ਦੇ ਪ੍ਰਮਾਣ ਵਰਤਦਾ ਹੈ—ਪਰਤੱਖ, ਅਨੁਮਾਨ, ਉਪਮਾ ਅਤੇ ਸਾਖੀ ਪ੍ਰਮਾਣ। ਈਸ਼ਵਰ, ਪਹਿਲੇ ਤਿੰਨਾਂ ਪ੍ਰਮਾਣਾਂ ਦੁਆਰਾ ਪੂਰਨ ਤੌਰ ਤੇ ਸਿੱਧ ਨਹੀਂ ਕੀਤਾ ਜਾ ਸਕਦਾ। ਉਹ ਮਨੁੱਖ ਦੇ ਅਨੁਮਾਨ ਤੇ ਉਪਮਾ (ਮੁਸ਼ਹਬਤ) ਦੇ ਖੇਤਰ ਤੋਂ ਬਾਹਰ ਹੈ ਅਤੇ ਪ੍ਰਤੱਖ ਤੌਰ ਤੇ ਉਹ ਸਾਡੇ ਇੰਦ੍ਰਿਆਂ ਦਾ ਦ੍ਰਿਸ਼ (ਵਿਸ਼ਾ) ਨਹੀਂ ਬਣ ਸਕਦਾ। ਹਾਂ, ਸਾਖੀ ਜਾਂ ਸ਼ਬਦ ਪ੍ਰਮਾਣ ਹੀ ਇੱਕ ਐਸਾ ਵਸੀਲਾ ਹੈ, ਜਿਸ ਰਾਹੀਂ ਅਸੀਂ ਉਸ ਦੀ ਗਵਾਹੀ ਜਾਂ ਹੋਂਦ ਤੇ ਹੁਕਮ ਉੱਤੇ ਵਿਸ਼ਵਾਸ ਕਰ ਸਕਦੇ ਹਾਂ। ਪਰ, ਸ਼ਰਤ ਇਹ ਹੈ ਕਿ ਸਾਖੀ (ਗਵਾਹੀ) ਭਰਨ ਵਾਲਾ ਵਿਅਕਤੀ, ਪ੍ਰਭੂ ਨਾਲ ਇੱਕ-ਸੁਰ ਹੋਵੇ ਅਤੇ ਉਸ ਦਾ ਹਰੀ ਬਾਰੇ ਅਨੁਭਵ ਹੋਵੇ—ਸੱਚੋ ਸੱਚ। ਗੁਰਬਾਣੀ ਵਿੱਚ ਸਤਿਵਾਦੀ ਸਿਖ ਸਤਿਗੁਰੂ, ਕਾਮਲ ਮੁਰਸ਼ਦ, ਪਰਮ ਤਿਆਗੀ, ਪਰ-ਸੁਆਰਥੀ, ਪਰਮ ਨਮ੍ਰ ਅਤੇ ਲੁਕਾਈ ਦੀ ਪੀੜਾ ਹਰਨ ਲਈ ਬੇਤਾਬ, ਬਾਰ ਬਾਰ ਇਹ ਵਿਸ਼ਵਾਸ ਦਿਵਾਉਂਦੇ ਹਨ ਕਿ :

(ੳ) **ਸਚ ਕੀ ਬਾਣੀ ਨਾਨਕੁ ਆਖੈ,**
**ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥੫॥** *(ਮ: ੧, ਪੰਨਾ ੭੨੩)*

(ਅ) **ਤਾ ਮੈ ਕਹਿਆ ਕਹਣੁ,**
**ਜਾ ਤੁਝੈ ਕਹਾਇਆ॥** *(ਮ: ੧, ਪੰਨਾ ੫੬੬)*

(ੲ) **ਧੁਰ ਕੀ ਬਾਣੀ ਆਈ॥**
**ਤਿਨਿ ਸਗਲੀ ਚਿੰਤ ਮਿਟਾਈ॥** *(ਮ: ੫, ਪੰਨਾ ੬੨੮)*

ਵੰਨਗੀ ਵਜੋਂ, ਉੱਪਰ ਦਿਤੇ ਗੁਰ-ਵਾਕ ਇਹ ਨਿਸਚਾ ਬੰਨ੍ਹਾਉਂਦੇ ਹਨ ਕਿ ਜਦ ਨਿਰੰਕਾਰੀ ਸਤਿਗੁਰੂ ਜੀ ਆਪਣੇ ਤਜਰਬੇ ਦੀ ਗੱਲ ਸੰਸਾਰ ਨਾਲ ਸਾਂਝੀ ਕਰਦੇ ਹਨ, ਤਾਂ ਉਹ ਆਪਣੀ ਗੱਲ ਸ਼ੁਰੂ ਹੀ '੧ੴ ਸਤਿ' ਤੋਂ ਕਰਦੇ ਹਨ। ਫੇਰ, ਰੱਬ ਦੀ ਹਸਤੀ, ਹੋਂਦ ਉੱਤੇ ਸੰਸਾ ਕਿਉਂ ? ਅਸਾਂ ਰੱਬ ਨਹੀਂ ਵੇਖਿਆ; ਪਰ, ਰੱਬ ਦਾ ਰੂਪ, ਗੋਬਿੰਦ ਰੂਪ, ਰੱਬੀ ਗੁਣਾਂ ਵਾਲੇ ਗੁਰੂ ਨਾਨਕ ਜੀ ਤਾਂ ਵੇਖੇ ਹਨ। ਉਹ ਪੌਰਾਣਿਕ ਨਹੀਂ, ਇਤਿਹਾਸਕ ਵਿਅਕਤੀ ਹਨ, ਜੋ ਸਾਡੇ ਵਾਂਗ ਇਸ ਧਰਤੀ ਉੱਤੇ ਵਿਚਰੇ। ਉਹ ਬੇਗ਼ਰਜ਼ ਸਨ। ਬਸ ਜੀਅ-ਦਾਨ ਦੇਣ ਵਾਲੇ: ਉਪਕਾਰੀ ਹੀ ਉਪਕਾਰੀ। ਉਹ ਰੱਬ ਦੇ ਨਿਰਗੁਣ ਤੇ ਸਰਗੁਣ ਸਰੂਪ ਦੀ ਗੱਲ ਕਰਦੇ ਹਨ। ਨਿਰਗੁਣੀ ਤੌਰ ਉੱਤੇ ਉਹ ਰੂਪ, ਰੇਖ, ਰੰਗ ਤੇ ਆਕਾਰ-ਰਹਿਤ ਹੈ, ਅਤੇ ਸਰਗੁਣ ਸਰੂਪ ਵਿੱਚ ਉਹ ਆਪਣੀ ਕੁਦਰਤ, ਸਾਰੀ ਰਚਨਾ ਵਿੱਚ ਸਮਾਇਆ ਹੋਇਆ ਹੈ। ਪਹਿਲੀ ਪਾਤਸ਼ਾਹੀ ਦੇ ਸੋਹਿਲੇ ਵਿੱਚ ਅੰਕਿਤ ਇਹ ਸ਼ਬਦ, ਇਸ ਰਾਜ਼ ਤੇ ਰਹੱਸ ਨੂੰ ਸਮਝਣ ਲਈ ਬੇਹੱਦ ਸਹਾਇਕ ਹਨ:

**ਸਹਸ ਤਵ ਨੈਨ, ਨਨ ਨੈਨ ਹੈ ਤੋਹਿ ਕਉ,**
**ਸਹਸ ਮੂਰਤਿ, ਨਨਾ ਏਕ ਤੋਹੀ॥**
**ਸਹਸ ਪਦ ਬਿਮਲ, ਨਨ ਏਕ ਪਦ,**
**ਗੰਧ ਬਿਨੁ, ਸਹਸ ਤਵ ਗੰਧ,**
**ਇਵ ਚਲਤ ਮੋਹੀ॥੨॥** *(ਧਨਾਸਰੀ, ਪੰਨਾ ੬੬੩)*

[ਭਾਵ—ਹੇ ਵਾਹਿਗੁਰੂ! ਤੇਰੇ ਹਜ਼ਾਰਾਂ (ਬੇਅੰਤ) ਹੀ ਨੇਤਰ ਹਨ, ਤੇਰਾ ਕੋਈ ਭੀ ਨੇਤਰ ਨਹੀਂ। ਤੇਰੇ ਰਚੇ ਸਾਰੇ ਜੀਵ ਤੇਰੇ ਵਲੋਂ ਬਖ਼ਸ਼ੀ ਜੋਤਿ ਦੁਆਰਾ ਵੇਖਦੇ ਹਨ। ਤੇਰੀ ਰਚੀ ਸਾਰੀ ਕੁਦਰਤ ਤੇਰੀ ਹੀ ਮੂਰਤ, ਆਕਾਰ, ਵੈਰਾਟ ਰੂਪ ਹੈ, ਪਰ ਨਿਰਗੁਣ ਸਰੂਪ ਵਿਚ ਤੇਰੀ ਕੋਈ ਮੂਰਤ ਨਹੀਂ। ਏਸੇ ਤਰ੍ਹਾਂ ਸਾਰੇ ਚਰਨ ਤੇ ਨੱਕ ਤੇਰੇ ਹੀ ਹਨ, ਪਰ ਤੇਰਾ ਕੋਈ ਚਰਨ ਤੇ ਨੱਕ ਨਹੀਂ। ਹੇ ਪ੍ਰਭੂ ! ਤੇਰਿਆਂ ਇਹਨਾਂ ਕੌਤਕਾਂ ਨੇ ਮੈਨੂੰ ਮੋਹ ਲਿਆ ਹੈ।]

ਪੰਜਵੇਂ ਗੁਰਦੇਵ ਬੜੀ ਦ੍ਰਿੜ੍ਹਤਾ ਨਾਲ ਐਲਾਨ ਕਰਦੇ ਹਨ:

**ਬੇਦ ਕਤੇਬ ਸੰਸਾਰ, ਹਭਾ ਹੂੰ ਬਾਹਰਾ॥**
**ਨਾਨਕ ਕਾ ਪਾਤਿਸਾਹੁ, ਦਿਸੈ ਜਾਹਰਾ॥੪॥੩॥** *(ਆਸਾ ਮ: ੫, ਪੰਨਾ ੩੯੭)*

ਤਥਾ— **ਹੈ ਤੂ ਹੈ ਤੂ ਹੋਵਨਹਾਰ॥** *(ਪੰਨਾ ੭੨੪)*

[ਭਾਵ—ਹੇ ਵਾਹਿਗੁਰੂ, ਤੂੰ ਹੁਣ (ਵਰਤਮਾਨ) ਵਿਚ ਵੀ ਹੈਂ ਅਤੇ ਅੱਗੇ ਨੂੰ ਸਦਾ ਹੋਵੇਂਗਾ।]

ਵੇਖੋ ! ਸ਼੍ਰੋਮਣੀ ਭਗਤ ਕਬੀਰ ਜੀ ਕਿਸ ਦ੍ਰਿੜ੍ਹਤਾ ਤੇ ਪੁਖ਼ਤਾ-ਯਕੀਨੀ ਨਾਲ ਹਰੀ-ਹੋਂਦ ਦੀ ਗਵਾਹੀ ਭਰਦੇ ਹਨ:

ਹਾਹਾ, ਹੋਤ ਹੋਇ ਨਹੀ ਜਾਨਾ॥
ਜਬ ਹੀ ਹੋਇ, ਤਬਹਿ ਮਨੁ ਮਾਨਾ॥
ਹੈ ਤਉ ਸਹੀ, ਲਖੈ ਜਉ ਕੋਈ॥
ਤਬ ਓਹੀ ਉਹੁ, ਏਹੁ ਨ ਹੋਈ॥੪੨॥ *(ਪੰਨਾ ੩੪੨)*

[ਭਾਵ—ਬਾਵਨ ਅਖਰੀ ਬਾਣੀ ਵਿਚ, ਹਾਹਾ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ: ਇਸ ਸੰਸਾਰ ਵਿੱਚ ਪੈਦਾ ਹੋ ਕੇ ਉਸ ਪ੍ਰਭੂ ਦੀ ਹੋਂਦ ਨਹੀਂ ਜਾਣੀ। ਜਦ ਹੋਂਦ ਦਾ ਯਕੀਨ ਹੋ ਗਿਆ ਤਾਂ ਮਨ ਨੂੰ ਸ਼ਾਂਤੀ ਹੋਈ। ਫੇਰ, ਹਰ ਥਾਂ ਉਹ ਵਾਹਿਗੁਰੂ ਹੀ ਵਾਹਿਗੁਰੂ ਨਜ਼ਰੀ ਆਇਆ ਅਤੇ ਇਹ ਜੀਵ ਉਸ ਤੋਂ ਵਖਰਾ ਨਾ ਦਿੱਸਿਆ। ਵਾਹਿਗੁਰੂ ਹੈ, ਪਰ ਸ਼ਰਤ ਇਹ ਹੈ ਕਿ ਉਸਨੂੰ ਜਾਣਨ ਲਈ ਜੀਵ ਅੰਦਰ ਸਾਰੀ ਸ਼ਿੱਦਤ ਤੇ ਸਮੱਗਰਤਾ ਨਾਲ ਪਿਆਸ ਹੋਵੇ, ਖਿੱਚ ਹੋਵੇ।]

ਬੜੀ ਦਿਲਚਸਪ ਤੇ ਭਾਵ-ਪੂਰਤ ਸਾਖੀ ਹੈ ਕਿ ਕਬੀਰ ਜੀ ਪਾਸ ਇਕ ਪੰਡਿਤ ਆਇਆ, ਤੇ ਰੱਬ ਦੇ ਦਰਸ਼ਨ ਕਰਾਉਣ ਲਈ ਬੇਨਤੀ ਕੀਤੀ। ਭਗਤ ਜੀ ਨੇ ਉਸ ਪ੍ਰਤੀ ਇਹ ਭਾਵ-ਪੂਰਤ ਸ਼ਬਦ ਉਚਾਰਨ ਕੀਤਾ:

ਓਇ ਜੁ ਦੀਸਹਿ ਅੰਬਰਿ ਤਾਰੇ॥
ਕਿਨਿ ਓਇ ਚੀਤੇ ਚੀਤਨਹਾਰੇ ? ੧॥
ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ?
ਬੂਝੈ ਬੂਝਨਹਾਰੁ ਸਭਾਗਾ॥੧॥ਰਹਾਉ॥
ਸੂਰਜ ਚੰਦੁ ਕਰਹਿ ਉਜੀਆਰਾ॥
ਸਭ ਮਹਿ ਪਸਰਿਆ ਬ੍ਰਹਮ ਪਸਾਰਾ॥੨॥
ਕਹੁ ਕਬੀਰ ਜਾਨੈਗਾ ਸੋਇ॥ (ਸ਼ਰਤ ਇਹ ਹੈ ਕਿ—)
ਹਿਰਦੈ ਰਾਮੁ ਮੁਖਿ ਰਾਮੈ ਹੋਇ॥੩॥੨੯॥

*(ਗਉੜੀ, ਪੰਨਾ ੩੨੯)*

ਅੰਤ ਵਿੱਚ, ਇਸ ਬਿਖਮ ਸਮੱਸਿਆ ਦਾ ਸਰਲ ਜਿਹੇ ਢੰਗ ਤੇ ਵੀਚਾਰ ਨਾਲ ਇਉਂ ਵੀ ਨਿਪਟਾਰਾ ਹੋ ਸਕਦਾ ਹੈ:

ਦੋ ਵਿਅਕਤੀ ਹਨ, ਇਕ ਰੱਬ ਨੂੰ ਮੰਨਦਾ ਹੈ, ਆਸਤਕ ਹੈ; ਦੂਜਾ ਨਾਸਤਕ ਹੈ, ਨਹੀਂ ਮੰਨਦਾ। ਆਸਤਕ ਵਾਹਿਗੁਰੂ ਦੇ ਨਿਰਮਲ ਭਉ ਅੰਦਰ ਸਤਿ, ਸੰਤੋਖ, ਸਬਰ, ਸਹਿਜ, ਸੇਵਾ, ਤਿਆਗ ਤੇ ਧਰਮ ਦਾ ਜੀਵਨ ਬਤੀਤ ਕਰਦਾ ਹੈ; ਪਰੰਤੂ, ਨਾਸਤਕ, ਲੱਬ, ਲੋਭ, ਸੁਆਰਥ, ਹੰਕਾਰ, ਜ਼ੋਰ, ਜ਼ੁਲਮ, ਲੁੱਟ ਖਸੁੱਟ ਤੇ ਐਸ਼-ਪ੍ਰਸਤੀ ਦਾ। ਦੋਵੇਂ ਸੌ ਸਾਲ ਬਾਅਦ ਮਰ ਕੇ ਇਕੋ ਜਿਹੇ ਹੋ ਜਾਂਦੇ ਹਨ। ਪਰ, ਜੇ ਵਾਹਿਗੁਰੂ ਹੈ ਅਤੇ ਕੀਤੇ ਕਰਮਾਂ ਦਾ ਲੇਖਾ ਦੇਣਾ ਪੈਣਾ ਹੈ ਤਾਂ ਆਸਤਕ ਅਵੱਸ਼ ਲਾਹੇ ਵਿੱਚ ਰਿਹਾ ਅਤੇ ਨਾਸਤਕ ਫੱਸ ਗਿਆ। ਜੇ, ਫ਼ਰਜ਼ ਕਰੋ, ਲੇਖਾ ਮੰਗਣ ਵਾਲਾ ਕੋਈ ਰੱਬ ਨਹੀਂ, ਤਾਂ ਦੋਵੇਂ ਸਮਾਨ ਹੋ ਗਏ। ਨਾਸਤਕ

ਨੂੰ ਭੋਗੇ ਭੋਗਾਂ ਦਾ ਕੋਈ ਪਰਵਾਸ ਨਹੀਂ ਅਤੇ ਆਸਤਕ ਨੂੰ ਝੋਰਾ ਜਾਂ ਪਛਤਾਵਾ ਨਹੀਂ। ਸੋ, ਰੱਬੀ ਹੋਂਦ ਨੂੰ ਇਉਂ ਮੰਨਣਾ ਕਿ ਰੱਬ ਇੱਕ ਹੈ, ਸਤਿ ਚਿੱਤ ਤੇ ਅਨੰਦ ਹੈ, ਸਭ ਦਾ ਸਾਂਝਾ ਪਿਤਾ ਤੇ ਕਰਤਾ ਹਰਤਾ ਹੈ, ਜੇ ਗ਼ਲਤ ਵੀ ਹੈ ਤਾਂ ਇੱਕ ਚੰਗੀ ਗ਼ਲਤੀ ਅਥਵਾ ਵਧੀਆ ਭੁੱਲ ਹੈ। ਇਸ ਨੂੰ Erring on the right side (ਚੰਗੇ ਪਾਸੇ ਭੁਲ ਕਰਨਾ) ਆਖਦੇ ਹਨ।

ਹਾਂ, ਇਸ ਮਨੌਤ ਲਈ ਵੱਡੀ ਸ਼ਰਤ ਇਹ ਹੈ ਕਿ ਜਿਸ ਰੱਬ ਨੂੰ, ਪਰਮ ਸਤਿ ਨੂੰ ਤੁਸੀਂ ਮੰਨਦੇ ਹੋ, ਉਹ ਸਭ ਦਾ ਸਾਂਝਾ, ਸਭ ਦਾ ਕਰਤਾ, ਬੇਅੰਤ ਅਤੇ ਇਕ ਤੇ ਕੇਵਲ ਇਕ ਹੋਵੇ। ਆਪਣੇ ਬੰਦਿਆਂ ਨੂੰ ਸੰਪ੍ਰਦਾਵਾਂ ਵਿੱਚ ਵੰਡਣ ਵਾਲਾ ਰੱਬ ਇਕ ਓਅੰਕਾਰੀ ਜਾਂ ਰਬੁੱਲ ਆਲਮੀਨ ਨਹੀਂ ਹੋ ਸਕਦਾ। ਹਾਂ ਜੀ, ਐਸੇ ਈਰਖਾਲੂ, ਧੜੇ-ਬਾਜ਼, ਵੰਡਾਂ-ਪਾਊ, ਸੰਪ੍ਰਦਾਈ ਝਗੜੇ ਤੇ ਛੁਰੇ-ਬਾਜ਼ੀ-ਕਰਾਊ ਸ਼ੈਤਾਨ ਤੇ ਨਿਰਦਈ ਰੱਬ ਦਾ ਨਾ ਹੋਣਾ ਜਾਂ ਮਰ ਜਾਣਾ ਹੀ ਉੱਚਿਤ ਹੈ। ਉਸ ਦੀ ਗੱਲ ਹੀ ਨਾ ਕਰੋ।

ਹਾਂ, ਗੱਲ ਕਰਨ ਜੋਗ ਰੱਬ ਦੀ ਗੁਣੀ-ਨੁਹਾਰ, ਗੁਰੂ ਸਾਹਿਬਾਨ ਕੁਝ ਇਵੇਂ ਚਿਤਰਦੇ ਹਨ :

(੧) ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ॥

(੨) ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥

*(ਜਪੁ)*

(੩) ਮਿਠ ਬੋਲੜਾ ਜੀ, ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ, ਅਉਗਣੁ ਕੋ ਨ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀ ਭੰਨੈ ਘਾਲੇ ॥
ਘਟ ਘਟ ਵਾਸੀ, ਸਰਬ-ਨਿਵਾਸੀ, ਨੇਰੈ ਹੀ ਤੇ ਨੇਰਾ ॥
ਨਾਨਕ, ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ ॥੧॥

*(ਮ: ੫, ਪੰਨਾ ੭੮੪)*

(੪) ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥

*(ਮ: ੫, ਪੰਨਾ ੭੨੪)*

(੫) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ ॥

*(ਮ: ੫, ਪੰਨਾ ੬੧੨)*

(੬) ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ, ਤਾ ਭਉ ਕੇਹਾ ਕਾੜਾ ਜੀਉ ॥੧॥

*(ਮਾਝ ਮ: ੫, ਪੰਨਾ ੧੦੩)*

(੭) ਚਕ੍ਰ ਚਿਹਨ, ਅਰੁ ਬਰਨ ਜਾਤਿ, ਅਰ ਪਾਤਿ ਨਹਿਨ ਜਿਹ ॥੧॥

*(ਜਾਪੁ, ਸ੍ਰੀ ਦਸਮੇਸ਼ ਜੀ)*

(੮) ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ॥

(ਮ: ੫, ਪੰਨਾ ੧੦੯੯)

(੯) ਫਰੀਦਾ, ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ॥੭੫॥

(ਮ: ੫, ਪੰਨਾ ੧੩੮੧)

(੧੦) ਨਿਰਗੁਨੁ ਆਪਿ, ਸਰਗੁਨੁ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥੮॥੧੮॥

(ਸੁਖਮਨੀ, ਪੰਨਾ ੨੮੭)

ਸੋ, ਕੁਛ ਐਸਾ ਹੈ ਰੱਬ, ਗੁਰੂ ਸਾਹਿਬਾਨ ਦੇ ਅਨੁਭਵ ਦਾ, ਜਿਸ ਦੀ ਜਿੰਨੀ ਵੀ ਗੱਲ ਕਰੋ, ਥੋੜੀ ਹੈ। ਐਸੀ ਗੱਲ-ਕੱਥ ਰਾਹੀਂ ਉਪਜੀ 'ਭਾਵਕ-ਏਕਤਾ' ਤੇ 'ਸਹਿਵਾਸ' ਦੀ ਭਾਵਨਾ ਹੀ ਸਰਵਨਾਸ਼ ਦੇ ਦਹਾਨੇ ਉੱਤੇ ਖੜੀ ਮਾਨਵਤਾ ਨੂੰ ਬਚਾਅ ਸਕਦੀ ਹੈ।

# "੧ਓ ਸਤਿ"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੇ ਅਰੰਭ ਵਿਚ:

> ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਦਾ ਉਚਾਰਨ ਕੀਤਾ ਹੈ। ਇਹ ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਦਾ ਮੰਗਲ ਹੈ। ਇਸ ਵਿਚ ਅਕਾਲ ਪੁਰਖ ਵਾਹਿਗੁਰੂ ਦੇ ਅਨੁਭਵੀ ਸਰੂਪ ਦਾ ਅਤਿ ਸੰਖੇਪ, ਸਰਲ, ਅਦੁੱਤੀ ਅਤੇ ਭਾਵ-ਪੂਰਤ ਵਰਣਨ ਹੈ। ਇਹ ਸਿੱਖ ਧਰਮ ਦਾ ਮੂਲ ਸਿਧਾਂਤ ਹੈ, ਇਸ ਲਈ ਇਸ ਨੂੰ ਮੂਲ-ਮੰਤ੍ਰ ਕਰਕੇ ਵੀ ਮੰਨਿਆ ਗਿਆ ਹੈ। ਜਪੁਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਇਕ ਤਰ੍ਹਾਂ ਨਾਲ, ਇਸੇ ਮੰਗਲਾਚਾਰ ਅਥਵਾ ਮੂਲ-ਮੰਤ੍ਰ ਦੀ ਹੀ ਵਿਆਖਿਆ, ਵਿਸਥਾਰ ਤੇ ਸਿਫ਼ਤ-ਸਲਾਹ ਹੈ।

ਭਾਈ ਮਨੀ ਸਿੰਘ ਜੀ *ਗਿਆਨ ਰਤਨਾਵਲੀ* ਦੇ ਆਰੰਭ ਵਿੱਚ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਦੇ ਹੋਏ, ਇਸ ਮੰਗਲ ਦੀ ਵਿਆਖਿਆ ਇਉਂ ਕਰਦੇ ਹਨ:

"ਨਾਮ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿਖ 'ਸਤਿਨਾਮ' ਨੂੰ ਆਰਾਧਦੇ ਹੈਨ, ਜਿਸ ਕਰਕੇ ਸਭ ਵਿਘਨ ਨਾਸ਼ ਹੋਂਦੇ ਹਨ, ਤਾਂ ਤੇ ਸਤਿਨਾਮ ਦਾ ਮੰਗਲਾਚਾਰ ਆਦਿ ਰਖਿਆ ਗਿਆ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਮੰਗਲ ਸੰਖੇਪ ਜਾਂ ਸੰਪੂਰਨ ਰੂਪ ਵਿੱਚ ਇੱਕ ਬੱਝਵੇਂ ਨੇਮ ਅਨੁਸਾਰ, ਕੁਲ ੫੬੭ ਵੇਰ ਵਰਤਿਆ ਗਿਆ ਹੈ। ਇਸ ਗਿਣਤੀ ਦਾ ਬਿਉਰਾ ਇਸ ਪ੍ਰਕਾਰ ਹੈ:

| | |
|---|---|
| (੧) ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ (ਸੰਪੂਰਨ ਰੂਪ ਵਿਚ) | =੩੩ ਵੇਰ |
| (੨) ੧ਓ ਸਤਿ ਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥ | = ੮ ਵੇਰ |
| (੩) ੧ਓ ਸਤਿ ਨਾਮੁ ਗੁਰਪ੍ਰਸਾਦਿ॥ | = ੨ ਵੇਰ |
| (੪) ੧ਓ ਸਤਿ ਗੁਰਪ੍ਰਸਾਦਿ॥ | = ੫੨੨ ਵੇਰ |
| (੫) ੧ਓ | = ੨ ਵੇਰ |

ਮੰਗਲਾਂ ਦੀ ਉਪਰ ਦਿਤੀ[1] ਗਿਣਤੀ ਤੋਂ ਸਪੱਸ਼ਟ ਹੈ ਕਿ ਸਭ ਤੋਂ ਵਧ ਵੇਰ '੧ਓ ਸਤਿ ਗੁਰਪ੍ਰਸਾਦਿ' ਨੂੰ ਮੰਗਲ ਦੇ ਤੌਰ ਉਤੇ ਵਰਤਿਆ ਗਿਆ ਹੈ। ਇਸ ਸੰਖੇਪ ਮੰਗਲ ਵਿਚ ਪਦ 'ਸਤਿ' ਦੇ ਅਸਥਾਨ ਤੇ ਸੰਬੰਧ ਨੂੰ ਗਹੁ ਨਾਲ ਵਾਚਣ ਦੀ ਲੋੜ ਹੈ। ਇਥੇ ਇਸ ਦਾ ਸੰਬੰਧ ੧ਓ ਨਾਲ ਹੈ, ਸਿੱਧਾ 'ਗੁਰਪ੍ਰਸਾਦਿ' ਨਾਲ ਨਹੀਂ। ਇਸ ਨੂੰ ਨਿਖੇੜ ਕੇ ਇਉਂ ਲਿਖਾਂਗੇ—੧ਓ ਸਤਿ, ਗੁਰਪ੍ਰਸਾਦਿ ॥ ਵੇਖੋ, ਇਹ ਗੱਲ, ਉਤੇ ਦਿਤੇ ਨੰਬਰ ੧, ੨ ਤੇ ੩ ਸੰਪੂਰਨ ਤੇ ਸੰਖੇਪ ਮੰਗਲਾਂ ਤੋਂ ਵੀ ਸਾਫ਼ ਸਿੱਧ ਹੁੰਦੀ ਹੈ। ਇਨ੍ਹਾਂ ਵਿਚ 'ਗੁਰਪ੍ਰਸਾਦਿ' ਅਖ਼ੀਰ ਉਤੇ ਆਇਆ ਹੈ ਅਤੇ ਇਸ ਤੋਂ ਪਹਿਲਾਂ ਪਦ 'ਸਤਿ' ਨਹੀਂ; ਸਗੋਂ ਅੰਕ ੧ ਵਿਚ 'ਸੈਭੰ', ਅੰਕ ੨ ਵਿਚ 'ਪੁਰਖੁ' ਤੇ ਅੰਕ ੩ ਵਿਚ 'ਸਤਿ ਨਾਮੁ' ਹੈ। ਜੇ 'ਸਤਿ' ਅਤੇ 'ਗੁਰਪ੍ਰਸਾਦਿ' ਦਾ ਆਪਸ ਵਿਚਦੀ ਅਟੁੱਟ ਸੰਬੰਧ ਰਖਿਆ ਗਿਆ ਹੁੰਦਾ ਤਾਂ ਅੰਕ ੧, ੨ ਅਤੇ ੩ ਦੇ ਸਮੂੰਹ ਮੰਗਲਾਂ ਵਿਚ ਵੀ ਪਦ 'ਸਤਿ' ਨੂੰ '੧ਓ' ਦੇ ਨਾਲ ਲਿਖਣ ਦੀ ਥਾਂ 'ਗੁਰਪ੍ਰਸਾਦਿ' ਤੋਂ ਪਹਿਲਾਂ ਅੰਕਿਤ ਕੀਤਾ ਜਾਂਦਾ।

ਉਪਰਲੀ ਸੰਖੇਪ ਜਿਹੀ ਵੀਚਾਰ ਤੋਂ ਸੁਜਾਨ ਪਾਠਕ ਇਸ ਨੁਕਤੇ ਨੂੰ ਭਲੀ-ਭਾਂਤ ਸਮਝ ਗਏ ਹੋਣਗੇ ਕਿ ਮੰਗਲਾਂ ਵਿਚ ਸਪੱਸ਼ਟ ਤੌਰ ਉਤੇ ਸਤਿ ਦਾ ਸੰਬੰਧ ੧ਓ ਨਾਲ ਹੈ। ਵਾਸਤਵ ਵਿਚ ਇੱਥੇ ੧, ਓ ਤੇ 'ਸਤਿ' ਤਿੰਨੇ ਪਦ, ਸਮਾਨ ਅਰਥ ਰਖਦੇ ਤੇ ਇੱਕੋ ਹਸਤੀ ਦੇ ਲਖਾਇਕ ਅਤੇ ਆਪਣੀ ਜਾਤ ਵਿਚ ਸੁਤੰਤ੍ਰ ਹਨ। ਇਥੇ '੧' ਤੇ 'ਸਤਿ' ਅਕਾਲ ਪੁਰਖ (ਓ) ਦੇ ਵਾਚਕ ਹਨ, ਪਰੰਤੂ ਬਾਣੀ ਵਿਚ ਕਈ ਵੇਰ ਬਤੌਰ ਵਿਸ਼ੇਸ਼ਣ ਵੀ ਵਰਤੇ ਗਏ ਹਨ। ਇਨ੍ਹਾਂ ਤਿੰਨਾਂ ਤੋਂ ਤੌਹੀਦ-ਪ੍ਰਸਤ ਗੁਰੂ ਨਾਨਕ ਜੀ ਦਾ ਭਾਵ, ਉਸ 'ਪਾਤਸ਼ਾਹ' ਤੋਂ ਹੈ, ਜੋ ਬੇਦਾਂ (ਰਿਗ ਵੇਦ, ਸਾਮ ਵੇਦ ਆਦਿ) ਤੇ ਕਤੇਬਾਂ (ਕੁਰਾਨ, ਅੰਜੀਲ, ਜ਼ੰਬੂਰ ਆਦਿ) ਤੋਂ ਤਾਂ ਪਰੇ ਹੈ, ਪਰੰਤੂ ਗੁਰੂ ਜੀ ਨੂੰ 'ਕੁਦਰਤਿ ਦਾ ਕਾਦਿਰੁ' ਤੇ [2]'ਵਣਿ ਤ੍ਰਿਣਿ ਰਤੜਾ ਨਾਰਾਇਣਾ', ਵਿਆਪਕ ਤੇ ਪ੍ਰਗਟ ਹੋ ਦਿਖਾਈ ਦੇ ਰਿਹਾ ਹੈ[3]।

ਜਿਵੇਂ 'ਮੂਲ-ਮੰਤ੍ਰ', ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁੱਢ ਹੈ, ਏਸੇ ਤਰ੍ਹਾਂ ੧ਓ, ਸਤਿ ਤੇ ਨਾਮ ਦਾ ਸਮੁਦਾਇ ਵੀ ਮੂਲ-ਮੰਤ੍ਰ ਦਾ ਮੁੱਢ ਹੈ। ਇਨ੍ਹਾਂ ਦਾ ਅਸਥਾਨ ਮੂਲ-ਮੰਤ੍ਰ ਵਿਚ ਓਸੇ ਤਰ੍ਹਾਂ ਵਿਸ਼ੇਸ਼ ਹੈ; ਜਿਵੇਂ ਮੂਲ-ਮੰਤ੍ਰ ਦਾ ਬਾਕੀ ਗੁਰਬਾਣੀ ਵਿਚ। ਆਓ, ਹੁਣ

---

1. ਨੋਟ—੧. ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਵੀ *ਗੁਰਮਤਿ ਮਾਰਤੰਡ* ਦੇ ਪੰਨਾ ੫੯੪ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਮੰਗਲ ਨੂੰ ਪੰਜ ਪ੍ਰਕਾਰ ਦਾ ਹੀ ਦਸਿਆ ਹੈ। ਸ੍ਰੀ ਦਸਮ ਗ੍ਰੰਥ ਵਿਚ ਸਤ ਪ੍ਰਕਾਰ ਦਾ ਮੰਗਲ ਆਇਆ ਹੈ।

੨. ੧ਓ ਦਾ ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੫੩ ਉਤੇ 'ਪੜ੍ਹਿ ਪੁਸਤਕ ਸੰਧਿਆ ਬਾਦੰ' ਸਲੋਕ ਤੋਂ ਬਾਅਦ ਆਇਆ ਹੈ। ਮੰਗਲਾਂ ਦੇ ਲਿਖਣ-ਨੇਮ ਅਨੁਸਾਰ ਇਹ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਵਿੱਤਰ ਬੀੜ ਵਿਚ ਇਥੇ ਇਸ ਲਈ ਸਪੱਸ਼ਟ ਅੰਕਿਤ ਹੈ ਕਿ ਅਗਲੇ ਤਿੰਨਾਂ ਸਲੋਕਾਂ ਦਾ ਸੈਟ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। '੧ਓ' ਦੇ ਸੰਖੇਪ ਮੰਗਲ ਦੀ ਵਰਤੋਂ ਸ੍ਰੀ ਦਸਮ ਗ੍ਰੰਥ ਜੀ ਵਿਚ ਵੀ ਕੀਤੀ ਗਈ ਹੈ।

ਸ੍ਰੀ ਕਰਤਾਰਪੁਰੀ ਬੀੜ ਦੇ ਪੰਨਾ ੪੯੮/੨ ਉੱਤੇ, ਭਗਤ ਕਬੀਰ ਜੀ ਦੀ ਬਾਣੀ ਉਪਰੰਤ, ਅੱਗੇ ਸ੍ਰੀ ਨਾਮ ਦੇਵ ਜੀ ਦੀ ਬਾਣੀ–'ਜਬ ਦੇਖਾ ਤਬ ਗਾਵਾ.....' ਦੇ ਆਰੰਭ ਹੋਣ ਤੋਂ ਪਹਿਲਾਂ '੧ਓ' ਮੰਗਲ ਹੈ (ਦੂਜੀ ਵੇਰ)। ਇਸ ਲਈ ਵੇਖੋ– ***ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ*** ਪੰਨਾ ੮੩ (ਪ੍ਰਿੰ: ਜੋਧ ਸਿੰਘ)। ਛਾਪੇ ਦੀ ਬੀੜ ਦਾ ਪੰਨਾ ਹੈ, ੬੫੬, ਜਿਥੇ '੧ਓ ਦੀ ਥਾਂ '੧ਓ ਸਤਿਗੁਰ ਪ੍ਰਸਾਦਿ' ਛਾਪਿਆ ਗਿਆ ਹੈ।

2. ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥੫॥੨॥

*(ਸਿਰੀਰਾਗੁ ਤ੍ਰਿਲੋਚਨ ਜੀ, ਪੰਨਾ ੯੨)*

3. ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥

*(ਆਸਾ ਮ: ੫, ਪੰਨਾ ੩੯੭)*

ਇਨ੍ਹਾਂ ਵਿਚੋਂ, ਖ਼ਾਸ ਕਰਕੇ '੧ਓਂ' ਤੇ 'ਸਤਿ' ਨੂੰ ਜ਼ਰਾ ਵਿਸਥਾਰ ਨਾਲ ਵੀਚਾਰੀਏ।

(ੳ) '੧' (ਇਕ, ਏਕ):

ਅੰਕ '੧' ਨੂੰ ਏਥੇ ਅਕਾਲ ਪੁਰਖ ਦਾ ਵਾਚਕ ਕਰਕੇ ਵਰਤਿਆ ਗਿਆ ਹੈ, ਸੰਖਿਅਕ ਵਿਸ਼ੇਸ਼ਣ ਦੇ ਰੂਪ ਵਿਚ ਨਹੀਂ। ਹੋਰਥੇ ਵੀ ਗੁਰਦੇਵ ਨੇ ਬੜੇ ਜ਼ੋਰਦਾਰ ਤੇ ਸਪੱਸ਼ਟ ਸ਼ਬਦਾਂ ਵਿਚ ਇਸ ਦੀ ਇਵੇਂ ਹੀ ਵਰਤੋਂ ਕੀਤੀ ਹੈ:

**ਸਾਹਿਬ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥੧॥ ਰਹਾਉ॥**

*(ਆਸਾ ਮ: ੧, ਪੰਨਾ ੩੫੦)*

ਅਸਲ ਵਿਚ ਵਾਹਿਗੁਰੂ ਦੀ ਵਚਿੱਤਰ ਰਚਨਾ ਤੇ ਲੀਲ੍ਹਾ ਦਾ ਭੇਦ ਉਸ ਦੀ 'ਏਕਤਾ ਵਿਚ ਅਨੇਕਤਾ' (Diversity in Unity) ਅਤੇ 'ਅਨੇਕਤਾ ਵਿਚ ਏਕਤਾ' (Unity in Diversity) ਵਿਚ ਬੰਦ ਹੈ। ਆਕਾਸ਼ਾਂ, ਪਾਤਾਲਾਂ. ਧਰਤੀਆਂ, ਖੰਡਾਂ, ਸੂਰਜ-ਮੰਡਲਾਂ ਤੇ ਬ੍ਰਹਿਮੰਡਾਂ ਦਾ ਸਾਰਾ ਪਸਾਰਾ 'ਇਕ' ਤੋਂ ਹੈ ਅਤੇ ਮਾਲਾ ਦੇ ਧਾਗੇ ਵਾਂਗ ਇਸ ਸਾਰੇ ਪਸਾਰੇ ਦੇ ਸਮੂਹ ਮਣਕਿਆਂ ਵਿਚ ਓਹੀ 'ਇਕ' ਸੂਤਰਧਾਰੀ[1] ਹੈ।

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਇਸ 'ਏਕੇ' ਦੀ ਵਿਆਖਿਆ ਕਰਦੇ ਲਿਖਦੇ ਹਨ:

"ਇਸ (ਇੱਕ) ਦਾ ਅਰਥ ਗੁਰੂ ਜੀ ਨੇ ਆਪ ਇਉਂ ਕੀਤਾ ਹੈ:

**ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥**

*(ਬਿਲਾਵਲੁ ਮ: ੧, ਥਿਤੀ, ਪੰਨਾ ੮੩੮)*

ਅਰਥ ਭਾਵ—ਏਕਮ (ਥਿਤ ਦੁਆਰਾ ਉਪਦੇਸ਼ ਕਰਦੇ ਹਨ ਕਿ) ਅਕਾਲ ਪੁਰਖ (ਜੋ, ਹੈ) ਸੋ ਇੱਕ ਹੈ। ਸਭ ਤੋਂ ਅਲਿਪਤ ਹੈ। ਉਹ ਮ੍ਰਿਤ ਤੇ ਜਨਮ ਤੋਂ ਰਹਿਤ ਹੈ, ਉਸ ਦੀ ਕੋਈ ਜਾਤ ਕਿਸਮ ਨਹੀਂ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਤੇ ਬਿਲਾਵਲ ਰਾਗਾਂ ਵਿਚ ਅੰਕ '੧' ਦੇ 'ਅਕਾਲ ਪੁਰਖ ਵਾਚਕ' ਹੋਣ ਦੇ ਸਿਧਾਂਤ ਨੂੰ, ਇਉਂ ਹੋਰ ਸਪੱਸ਼ਟ ਕੀਤਾ ਹੈ:

**ਇਸੁ ਏਕੇ ਕਾ ਜਾਣੈ ਭੇਉ॥੮॥** *(ਰਾਮਕਲੀ, ਪੰਨਾ ੯੩੦)*

ਤੇ— **ਏਕੰਕਾਰੁ ਅਵਰੁ ਨਹੀ ਦੂਜਾ, ਨਾਨਕ ਏਕੁ ਸਮਾਈ॥੫॥**

*(ਰਾਮਕਲੀ ਦਖਣੀ ਓਅੰਕਾਰ, ਪੰਨਾ ੯੩੦)*

ਤਥਾ— **ਏਕੇ ਕਉ ਨਾਹੀ ਭਉ ਕੋਇ॥੩॥** *(ਬਿਲਾਵਲੁ ਮ: ੧, ਪੰਨਾ ੭੯੬)*

ਉਪਰੋਕਤ ਤਿੰਨਾਂ ਤੁਕਾਂ ਵਿਚ 'ਏਕਾ', 'ਏਕੰਕਾਰੁ' ਸ਼ਬਦ ਵਿਸ਼ੇਸ਼ਣ ਨਹੀਂ, ਸਗੋਂ 'ਪ੍ਰਭੂ-ਵਾਚਕ' ਸੰਗਿਆ ਹੈ।

ਗੁਰਦੇਵ 'ਏਕੇ' ਦੇ ਇਸ ਬ੍ਰਿਤਾਂਤ ਨੂੰ ਇਤਨਾ ਕੁ ਬਿਆਨ ਕਰ ਕੇ, ਏਥੇ ਹੀ ਸਮਾਪਤ

1. ਸਗਲ ਸਮਗ੍ਰੀ, ਤੁਮਰੈ ਸੂਤ੍ਰਿ ਧਾਰੀ॥ *(ਸੁਖਮਨੀ)*

ਨਹੀਂ ਕਰ ਦਿੰਦੇ ਕਿ ਉਹ ਅਕਾਲ ਪੁਰਖ ਇੱਕ ਹੈ ਜਾਂ 'ਇਕ' ਹੀ ਅਕਾਲ ਪੁਰਖ ਹੈ, ਸਗੋਂ ਉਸ ਦੇ ਪ੍ਰਾਪਤ ਕਰਨ ਦੀ ਵਿਧੀ ਵੀ ਨਾਲ ਹੀ ਸਮਝਾ ਦਿੰਦੇ ਹਨ ਅਤੇ ਕੇਵਲ ਕਥਨੀ ਮਾਤਰ ਤੋਂ ਕਰਨੀ ਵਲ ਵਧਣ ਲਈ ਇਉਂ ਪ੍ਰੇਰਨਾ ਤੇ ਸੇਧ ਦਿੰਦੇ ਹਨ:

**ਏਕੋ ਏਕੁ ਕਹੈ ਸਭੁ ਕੋਈ, (ਪਰੰਤੂ) ਹਉਮੈ ਗਰਬੁ ਵਿਆਪੈ॥**
**ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ ਮਹਲੁ ਸਿਞਾਪੈ॥**
**ਪ੍ਰਭੁ ਨੇੜੈ, ਹਰਿ ਦੂਰਿ ਨ ਜਾਣਹੁ, ਏਕੋ ਸ੍ਰਿਸਟਿ ਸਬਾਈ॥**
**ਏਕੰਕਾਰੁ ਅਵਰੁ ਨਹੀ ਦੂਜਾ, ਨਾਨਕ ਏਕੁ ਸਮਾਈ॥੫॥**

*(ਰਾਮਕਲੀ ਦਖਣੀ ਓਅੰਕਾਰ, ਪੰਨਾ ੯੩੦)*

ਦਸਮ ਪਾਤਸ਼ਾਹ ਜੀ ਦਾ ਇਹ ਮਹਾਂਵਾਕ:

**ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲ ਕੀਓ ਪਸਾਰਾ॥**
**ਆਦਿ ਪੁਰਖ ਅਬਿਗਤ ਅਬਿਨਾਸੀ॥ ਲੋਕ ਚੱਤ੍ਰਦਸ ਜੋਤਿ ਪ੍ਰਕਾਸੀ॥੧॥**

ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੂਲ-ਮੰਤ੍ਰ ਦੇ ਮੁਢ ਵਿਚ ਰੱਖੇ '੧' ਦੀ ਵਿਆਖਿਆ ਵਿਚ ਗੁਰਮਤਿ ਦੇ ਇਸ ਅਦੁੱਤੀ ਸਿਧਾਂਤ ਨੂੰ ਹੀ ਪ੍ਰਪੱਕ ਤੇ ਉਜਾਗਰ ਕਰਦਾ ਹੈ ਕਿ 'ਅਨੇਕਤਾ', 'ਨਾਨਤ੍ਵ' ਅਥਵਾ ਸ੍ਰਿਸ਼ਟੀ ਦਾ ਮੂਲ '੦' ਸ਼ੂਨ ਜਾਂ ਅਣਹੋਂਦ ਨਹੀਂ, ਸਗੋਂ ਹੋਂਦ ਹੈ, ਜਿਸ ਨੂੰ '੧' ਲਿਖ ਕੇ ਪ੍ਰਗਟ ਕੀਤਾ ਗਿਆ ਹੈ। ਇਹ 'ਆਦਿ ਪੁਰਖ' ਵੀ ਹੈ ਅਤੇ ਅਦ੍ਵੈ [ਅਦੁੱਤੀ, ਲਾਸਾਨੀ] ਤੇ 'ਅਬਿਨਾਸ਼ੀ' ਭੀ।

ਭਾਈ ਨੰਦ ਲਾਲ ਜੀ ਉਸ ਦੀ 'ਇਕਾਈ' ਨੂੰ ਇਉਂ ਬਿਆਨ ਕਰਦੇ ਹਨ:

**ਦੀਗਰੇ ਰਾ ਅਜ਼ ਕੁਜਾ ਆਰੇਮ ਮਾ।**
**ਸ਼ੋਰ ਦਰ ਆਲਮ ਯਕੇ ਅਫ਼ਗੰਦਾ ਅਸਤ।** *(ਦੀਵਾਨਿ ਗੋਯਾ)*

[ਭਾਵ—ਅਸੀਂ ਦੂਜੇ ਨੂੰ (ਵਾਹਿਗੁਰੂ ਤੋਂ ਬਿਨਾਂ, ਕਿਸੇ ਹੋਰ ਨੂੰ) ਕਿਥੋਂ ਲਿਆਈਏ। ਸੰਸਾਰ ਵਿਚ ਇਕ ਓਸੇ ਦੀ ਹੀ ਚਰਚਾ ਹੈ।]

ਉਪਰੋਕਤ ਸੰਖੇਪ ਜਿਹੀ ਵੀਚਾਰ ਦਾ ਸਿੱਟਾ ਇਹ ਨਿਕਲਿਆ ਕਿ ਇਹ ਸਾਰਾ ਪਸਾਰਾ 'ਇਕ' ਤੋਂ ਹੈ ਅਤੇ ਉਹੀ ਇਸ ਨੂੰ ਧਾਰ ਰਿਹਾ ਹੈ। ਉਸ ਦੀ ਵੱਡੀ ਸਿਫ਼ਤ ਹੈ ਹੀ ਇਹ ਕਿ ਉਹ ਅਦੁੱਤੀ ਹੈ, ਲਾਸਾਨੀ ਹੈ:

**ਗੁਣੁ ਏਹੋ ਹੋਰੁ ਨਾਹੀ ਕੋਇ॥ ਨਾ ਕੋ ਹੋਆ, ਨਾ ਕੋ ਹੋਇ॥੩॥**

*(ਰਹਰਾਸਿ, ਆਸਾ ਮ: ੧)*

ਮਨੁੱਖ ਨੂੰ ਇਸ 'ਏਕੇ' ਅਥਵਾ ਏਕਤ੍ਵ ਤੋਂ ਉਖੇੜ ਕੇ ਇੰਤਸ਼ਾਰ ਤੇ ਅਨੇਕਤਾ ਦੀ ਡੂੰਘੀ ਖੱਡ ਵਿਚ ਸੁੱਟਣ ਵਾਲਾ ਦੀਰਘ ਰੋਗ[1] ਹੈ—ਹਉਮੈ, ਖ਼ੁਦੀ। ਇਸ ਹਉਮੈ ਦਾ ਇਲਾਜ 'ਏਕ' ਤੇ

1. (ੳ) ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ॥ *(ਆਸਾ ਕੀ ਵਾਰ)*
(ਅ) ਈਂ ਖ਼ੁਦ ਨੁਮਾਈ-ਏ ਤੋ, ਖ਼ੁਦਾ ਹਸਤ ਦੂਰ ਤਰ।
ਬੀਨੀ ਦਰੂਨਿ ਖ਼ੇਸ਼, ਵ ਸ਼ਵੀ ਅਜ਼ ਖ਼ੁਦੀ ਖ਼ਲਾਸ। *(ਭਾਈ ਨੰਦ ਲਾਲ ਜੀ)*
[ਭਾਵ—ਤੇਰੇ ਹਉਮੈ-ਭਾਵ ਤੋਂ ਰੱਬ ਬਹੁਤ ਦੂਰ ਹੈ, ਜੇ ਤੂੰ ਆਪਣੇ ਅੰਦਰ ਆਪਣੇ ਆਪੇ (ਅਸਲੇ) ਵਲ ਝਾਤੀ ਮਾਰੇਂ ਤਾਂ ਹਉਮੈ ਤੋਂ ਖ਼ਲਾਸੀ ਪਾ ਲਵੇਂ।]

'ਆਪੇ' ਦੇ ਸਿਧਾਂਤ ਨੂੰ ਸਮਝਣ ਵਿਚ ਹੈ:

**ਏਕੋ ਕਉ ਸਚੁ ਏਕਾ ਜਾਣੈ, ਹਉਮੈ ਦੂਜਾ ਦੂਰਿ ਕੀਆ॥**

*(ਦਖਣੀ ਓਅੰਕਾਰ ਮ: ੧, ਪੰਨਾ ੯੪੦)*

ਜਦ ਕੋਈ ਹਉਮੈ-ਰੂਪੀ ਦਵੈਤ ਨੂੰ ਦੂਰ ਕਰ ਲਵੇਗਾ ਤਦ 'ਇਕੋ ਇਕ' ਨੂੰ ਸੱਚ-ਮੁੱਚ 'ਇਕ' ਜਾਣ ਲਵੇਗਾ ਅਤੇ ਜਦ 'ਇਕ' ਨੂੰ ਜਾਣ ਲਵੇਗਾ ਤਾਂ ਹਉਮੈ ਸੁਤੇ ਸਿਧ ਦੂਰ ਹੋ ਜਾਵੇਗੀ। ਪਰੰਤੂ, ਇਸ 'ਇਕਾਈ' ਤੋਂ ਖੁੰਝਿਆ ਮਨੁੱਖ ਵਿਗਿਆਨ ਤੇ ਸਪੇਸ ਦੇ ਜੁਗ ਵਿਚ ਵੀ ਪਹਿਲੇ ਨਾਲੋਂ ਨਾ ਕੇਵਲ ਵਧੇਰੇ ਅਸ਼ਾਂਤ, ਇਕੱਲਾ ਤੇ ਭੈ-ਗ੍ਰਸਤ ਹੈ; ਸਗੋਂ, ਵਧੇਰੇ ਚਿੰਤਾਤੁਰ ਤੇ ਦੁਖੀ ਵੀ। ਇਤਨੇ ਸਰੀਰਕ ਤੇ ਮਾਨਸਕ ਸੁਖਾਂ ਤੇ ਲਭਤਾਂ ਦੇ ਹੁੰਦਿਆਂ ਹੋਇਆਂ ਵੀ ਇਹ ਉਸ ਅਭਾਗੇ ਮੁਸਾਫ਼ਿਰ ਸਮਾਨ ਹੈ, ਜਿਸ ਨੂੰ ਮੰਜ਼ਲ ਉਤੇ ਪੁੱਜ ਕੇ ਵੀ ਆਪਣੀ ਮੰਜ਼ਲ ਨਾ ਦਿੱਸੇ।

ਸਵਾਲ ਪੈਦਾ ਹੁੰਦਾ ਹੈ ਕਿ ਐਸੀ ਬਹੁਤਾਤ ਵਿਚ ਇਹ ਕਮੀ ਕਿਉਂ ? ਵਿਗਿਆਨ ਦੇ ਪ੍ਰਕਾਸ਼ ਵਿਚ ਇਸ ਘੁੱਪ ਅੰਧੇਰੇ ਦਾ ਕਾਰਨ ਕੀ ? ਕਿਤੇ ਕਸਰ ਹੈ, ਕੋਈ ਉਕਾਈ ਹੈ, ਕਿਤਿਓਂ ਖੁੰਝਿਆ ਹੈ ਇਸ ਨਵੇਂ ਜੁਗ ਦਾ ਪ੍ਰਬੀਨ ਘੜਨਹਾਰਾ। ਨਹੀਂ ਤਾਂ, ਸੁਖ, ਸ਼ਾਂਤੀ, ਵਿਸ਼ਵਾਸ, ਪਰਸੁਆਰਥ, ਭਰਾਤ੍ਰੀ-ਭਾਵ, ਸੱਚੇ ਸੁੱਚੇ ਆਚਾਰ, ਪਦਾਰਥਾਂ ਦੀ ਬਹੁਲਤਾ ਤੇ ਵਿਗਿਆਨਕ ਖੋਜ ਦੇ ਫਲ-ਸਰੂਪ ਸੰਸਾਰ ਹਰ ਪੱਖੋਂ ਮਾਲਾ ਮਾਲ, ਰਮਣੀਕ, ਸੁਹਾਵਣਾ ਤੇ 'ਬੇਗਮ ਪੁਰਾ' ਦਿਸ ਆਉਣਾ ਚਾਹੀਦਾ ਸੀ।

ਜਿਵੇਂ ਸੰਸਾਰ ਦੀ ਪਦਾਰਥਕ (ਪ੍ਰਕ੍ਰਿਤਿਕ) ਰਚਨਾ ਵਿਚ ਇਸ ਦੇ ਰਚਨਹਾਰ ਨੇ:

**ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ॥੧॥**

*(ਆਸਾ ਮ: ੧, ਪੰਨਾ ੩੫੦)*

ਵਾਲੀ ਵਚਿੱਤਰ ਖੇਡ ਵਰਤਾ ਛੱਡੀ ਹੈ, ਓਸੇ ਤਰ੍ਹਾਂ ਮਨੁੱਖ ਦੀ ਮਾਨਸਕ ਜਾਂ ਮਨੋ-ਵਿਗਿਆਨਕ ਬਣਤਰ ਵਿਚ ਵੀ ਕਈ ਪ੍ਰਕਾਰ ਦੇ ਵਿਰੋਧੀ ਭਾਵ ਇਕੱਠੇ ਕਰ ਰੱਖੇ ਹਨ। ਵੇਖੋ, ਮਨੁੱਖ ਭਾਈਚਾਰਕ ਜੀਵ (Social being) ਵੀ ਹੈ, ਪਰੰਤੂ ਨਾਲ ਹੀ ਹਉਮੈ ਤੇ ਖ਼ੁਦ-ਪਸੰਦੀ ਆਸ੍ਰਤ ਹੋਇਆ ਸਮਝੀ ਬੈਠਾ ਹੈ ਕਿ—

**ਹਮ ਚੂ ਮਨ, ਦੀਗਰੇ ਨੇਸਤ**

[ਭਾਵ—ਮੇਰੇ ਵਰਗਾ ਦੂਸਰਾ ਕੋਈ ਨਹੀਂ।]

ਇਸ ਨੂੰ 'ਏਕੇ' ਤੋਂ ਉਖੇੜਨ ਲਈ ਹਉਮੈ ਤੇ ਕੂੜ ਦੀਆਂ ਅਸੁਰੀ ਸ਼ਕਤੀਆਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਖ, ਸੁਆਰਥ, ਜਬਰ, ਤਅੱਦੀ ਆਦਿ ਦਾ ਇਕ ਵੱਡਾ ਲਾਓ-ਲਸ਼ਕਰ ਹਰ ਵੇਲੇ ਘਾਤ ਲਾਈ ਰਖਦਾ ਤੇ ਇਸ ਨੂੰ 'ਏਕੇ' ਨਾਲ ਜੁੜ ਕੇ 'ਆਪੇ' ਦੀ ਸੋਝੀ ਨਹੀਂ ਪੈਣ ਦੇਂਦਾ।

ਸਵਾਲ ਪੈਦਾ ਹੁੰਦਾ ਹੈ ਕਿ ਫਿਰ ਮਨੁੱਖ ਦੀ ਇਹ ਸਮੱਸਿਆ ਹੱਲ ਕਿਵੇਂ ਹੋਵੇ ? ਇਹ ਕਿਵੇਂ ਭਗਤ ਰਵਿਦਾਸ ਜੀ ਵਲੋਂ ਉਲੀਕੇ 'ਬੇਗਮਪੁਰੇ'[1] ਦਾ ਵਾਸੀ ਹੋਵੇ ? ਸ੍ਰੀ ਗੁਰੂ ਅਰਜਨ

1. ਬੇਗਮਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ, ਖਿਰਾਜੁ ਨ ਮਾਲੁ। ਖਉਫੁ ਨ ਖਤਾ, ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ। ਊਹਾਂ ਖੈਰਿ, ਸਦਾ ਮੇਰੇ ਭਾਈ॥੧॥ ਰਹਾਉ॥ ☛

ਦੇਵ ਜੀ ਦੇ ਹਲੇਮੀ ਰਾਜ[1] ਦਾ ਸੁਨਹਿਰੀ ਸੁਪਨਾ ਕਿਵੇਂ ਸਾਕਾਰ ਹੋਵੇ ?

ਇਨ੍ਹਾਂ ਪ੍ਰਸ਼ਨਾਂ ਦਾ ਉੱਤਰ '੧ਓ ਸਤਿ' ਦੇ 'ਏਕੇ' ਵਿਚੋਂ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਇਸ ਦੇਸ਼ ਅਥਵਾ ਸੰਸਾਰ ਵਿਚ ਸਭ ਕੁਝ ਸੀ, ਪਰੰਤੂ 'ਏਕੇ' ਦਾ ਅਭਾਵ ਸੀ। ਮਜ਼ਹਬੀ ਆਗੂ ਸਚ-ਰੂਪੀ ਏਕੇ ਨੂੰ ਕਿਨਾਰੇ ਰੱਖ ਕੇ ਆਪਸ ਵਿਚ ਖਹਿ ਖਹਿ ਮਰ ਰਹੇ ਸਨ। ਖ਼ੁਦੀ, ਬਖ਼ੀਲੀ, ਤਕੱਬਰੀ, ਖਿਚੋਤਾਣ ਤੇ ਸੀਨਾ-ਜ਼ੋਰੀ ਸਿਖਰਾਂ ਉਤੇ ਸੀ[2]। ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟੇ। ਉਨ੍ਹਾਂ ਭੁਲੀ ਭਟਕੀ ਲੋਕਾਈ ਨੂੰ ਇਕ ਵਾਹਿਗੁਰੂ ਦੇ ਲੜ ਲਾਇਆ ਤੇ ਤਾਲੋਂ ਘੁੱਥੇ ਮਨੁੱਖ ਨੂੰ ਪਿਆਰ-ਰੂਪੀ 'ਏਕਤਾ' ਦੀ ਸ਼ਮ੍ਹਾ ਜਗਾਉਣ ਦੀ ਜੁਗਤੀ ਦੱਸੀ। ਸਮਝਾਇਆ ਕਿ ਉਸਦੇ ਸਾਰੇ ਦੁਖਾਂ ਦਾ ਕਾਰਨ ਉਸ ਦੀ ਖਿੰਡਾਓ-ਭਰਪੂਰ, ਬਾਹਰ-ਮੁਖੀ, ਬਿਰਤੀ ਹੈ; ਸੁਖ ਏਕਤਾ ਵਾਲੀ ਅੰਤਰ-ਮੁਖੀ ਰੁਚੀ ਧਾਰਨ ਵਿਚ ਹੈ। ਹਰੀ-ਮਰਕਜ਼ (ਕੇਂਦਰ) ਅਥਵਾ 'ਏਕੇ ਦੀ ਇਕਾਈ' ਨਾਲ ਜੁੜਨ ਵਿਚ ਸਦ-ਜੀਵਨ ਹੈ ਅਤੇ ਵਿਛੋੜੇ ਵਿਚ ਮੌਤ, ਜੀਊਂਦੇ-ਜੀ ਮੌਤ ਤੇ ਚਉਰਾਸੀ ਦਾ ਗੇੜ।[3] ਸੁ-ਵੈਦ ਸਤਿਗੁਰੂ ਨੇ ਮਨੁੱਖ ਤੋਂ ਮਨੁੱਖ ਨੂੰ ਪਾੜਨ ਵਾਲੇ ਸਭ ਆਈਨ ਮਨਸੂਖ ਕਰ ਦਿਤੇ। ਏਕੇ ਦੇ ਆਸ਼ਕ ਤੇ 'ਇਕ' ਦੇ ਉਪਾਸ਼ਕ ਸਤਿਗੁਰੂ ਨੇ ਐਲਾਨ ਕੀਤਾ ਕਿ ਹੁਣ ਇਕੇ ਰੱਬ ਦੇ ਬੰਦਿਆਂ ਤੇ ਬਾਲਕਾਂ ਦੇ ਦੇਹੁਰੇ, ਇਸ਼ਟ ਦੇਵ, ਰੀਤਾਂ-ਰਸਮਾਂ, ਜਾਤਾਂ-ਪਾਤਾਂ, ਰੋਟੀ-ਪਾਣੀ, ਤੁਰਨ- ਫਿਰਨ ਵਾਲੇ ਰਸਤੇ ਅਤੇ ਸੰਗਤਾਂ-ਪੰਗਤਾਂ ਵੱਖ-ਵੱਖ ਨਹੀਂ ਹੋਣਗੀਆਂ। ਇਸ ਤਰ੍ਹਾਂ ਗੁਰਦੇਵ ਨੇ ਖ਼ਾਲਕ ਦੀ ਕੁਲ ਮਖ਼ਲੂਕ ਨੂੰ ਏਕੇ ਉਤੇ ਕੇਂਦਰਤ ਕਰਨ ਦਾ ਦੈਵੀ, ਬੇਮਿਸਾਲ ਤੇ ਇਨਕਲਾਬੀ ਪ੍ਰੋਗਰਾਮ ਉਲੀਕਿਆ ਅਤੇ ਇਸ ਦਾ ਅਰੰਭ 'ਓ ਸਤਿ' ਦੇ ਮੁਹਰੇ '੧' ਅੰਗ ਅੰਕਿਤ ਕਰ ਕੇ ਕੀਤਾ। ਏਸੇ ਵਿਚ ਹੀ ਬਾਬੇ ਦੀ ਅਦੁੱਤੀ ਉੱਚਤਾ ਤੇ ਸਫਲਤਾ ਦਾ ਭੇਦ ਸੀ। ਇਸੇ 'ਏਕੇ' ਦੇ ਬਲ-ਬੋਤੇ ਹੀ ਬਾਬਾ ਇਹ ਆਖ ਕੇ ਸਗਲੀ ਧਰਤੀ ਸੋਧਣ ਚੜ੍ਹਿਆ ਸੀ ਕਿ 'ਨਾ ਕੋਈ ਹਿੰਦੂ ਨ ਮੁਸਲਮਾਨ।'

---

☛ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

*(ਗਉੜੀ ਰਵਿਦਾਸ ਜੀ, ਪੰਨਾ ੩੪੫)*

1. ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥
ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ, ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥

*(ਸਿਰੀਰਾਗੁ ਮ: ੫, ਪੰਨਾ ੭੪)*

2. ਚਾਰਿ ਵਰਨ ਚਾਰਿ ਮਜਹਬਾ ਜਗ ਵਿਚਿ ਹਿੰਦੂ ਮੁਸਲਮਾਣੇ ॥
ਖੁਦੀ ਬਖੀਲਿ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ ॥........
ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ ॥.....॥੨੧॥

*(ਭਾਈ ਗੁਰਦਾਸ ਜੀ, ਵਾਰ ੧)*

3. (ੳ) ਕੌਮੋਂ ਕੇ ਲੀਏ ਮੌਤ ਹੈ, 'ਮਰਕਜ਼' ਸੇ ਜੁਦਾਈ।
ਹੋ ਸਾਹਿਬਿ ਮਰਕਜ਼, ਤੋ ਖ਼ੁਦੀ ਕਿਆ ਹੈ ? ਖ਼ੁਦਾਈ। *(ਇਕਬਾਲ)*
(ਅ) ਦੁਇ ਪੁੜ ਚਕੀ ਜੋੜਿ ਕੈ, ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬੁ ਡਿਠੁ ॥੧॥੧੧॥

*(ਸਲੋਕੁ ਮ: ੧, ਵਾਰ ਮਾਝ ਕੀ, ਪੰਨਾ ੧੪੨)*

(ਅ) ੴ

ਸੰਸਕ੍ਰਿਤ ਦੇ ਸ਼ਬਦ 'ਓਮ' ਨੂੰ ਇਹ 'ੴ' ਵਾਲਾ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੈ। *ਗੁਰ ਸ਼ਬਦ ਰਤਨਾਕਰ* ਅਨੁਸਾਰ 'ਓਮ' ਦਾ ਮੂਲ, 'ਅਵ' ਧਾਤੂ ਹੈ। ਇਸ ਦਾ ਅਰਥ ਹੈ—ਰੱਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ ਆਦਿ। 'ਓਅੰ' ਸ਼ਬਦ ਸਭ ਦੀ ਰੱਖਿਆ ਕਰਨ ਵਾਲੇ ਕਰਤਾਰ ਦਾ ਬੋਧਕ ਵੀ ਹੈ। ਓਅੰਕਾਰ ਸ਼ਬਦ ਦਾ ਅਰਥ ਹੈ—'ਓਅੰ ਧੁਨਿ'। ਇਹ ਪ੍ਰਭੂ-ਪਸਾਰੇ ਅਥਵਾ ਪ੍ਰਭੂ-ਅਸਤਤ੍ਰ ਦੀ ਧੁਨੀ ਹੈ। ਸੰਸਕ੍ਰਿਤ ਦੇ ਵਿਦਵਾਨਾਂ ਨੇ ਓ-ਅ-ਮ ਤਿੰਨਾਂ ਅੱਖਰਾਂ ਨੂੰ ਬ੍ਰਹਮਾ, ਬਿਸ਼ਨ, ਸ਼ਿਵ ਮੰਨ ਕੇ 'ਓਮ' ਨੂੰ ਤਿੰਨ ਦੇਵ ਰੂਪ ਕਰ ਕੇ ਕਲਪਿਆ ਹੈ, ਪਰੰਤੂ ਗੁਰਮਤਿ ਵਿਚ 'ਓਅੰ' ਦੇ ਮੁਢ 'ਏਕਾ' ਅੰਗ ਲਿਖ ਕੇ ਸਿੱਧ ਕੀਤਾ ਗਿਆ ਹੈ ਕਿ ਕਰਤਾਰ ਇੱਕ ਹੈ। (ਇਸ ਨੂੰ ਤਿੰਨਾਂ ਦੇਵਤਿਆਂ ਵਿਚ ਵੰਡਣਾ ਗੁਰਮਤਿ ਅਨੁਕੂਲ ਨਹੀਂ, ਭੁਲ ਹੈ।)

**ਏਕਾ ਏਕੰਕਾਰੁ ਲਿਖਿ ਦੇਖਾਲਿਆ॥**
**ਊੜਾ ਓਅੰਕਾਰੁ ਪਾਸਿ ਬਹਾਲਿਆ॥** *(ਭਾਈ ਗੁਰਦਾਸ ਜੀ)*

ਇਸ ਤੋਂ ਛੁਟ 'ਓਮ' ਦੇ ਅਰਥ—ਹਾਂ, ਅੱਛਾ ਜਾਂ ਤਥਾ-ਅਸਤੂ (ਐਸਾ ਹੀ ਹੋਵੇ) ਵੀ ਕੀਤੇ ਜਾਂਦੇ ਹਨ। 'ਓਮ' ਉਸ ਹਸਤੀ ਦਾ ਲਖਾਇਕ ਵੀ ਹੈ ਜੋ ਇਕ-ਰਸ ਰਹਿੰਦੀ ਹੈ।

'ੴ ਸਤਿ' ਤੋਂ ਪਹਿਲਾਂ ਗੁਰੂ ਜੀ ਨੇ '੧' ਅੰਗ ਲਿਖ ਕੇ ਇਹ ਪ੍ਰਗਟ ਕੀਤਾ ਹੈ ਕਿ 'ਸਾਚਾ ਨਿਰੰਕਾਰੁ ਨਿਜ ਥਾਇ।' ਭਾਵ—(੧) 'ਅਪਰੰਪਰ ਪਾਰਬ੍ਰਹਮ' ਨਿਜ ਸਰੂਪ ਵਿਚ ਇਸਥਿਤ ਹੈ, ਪਰੰਤੂ ਉਹ ਇਕੋ ਸਮੇਂ ਨਿੱਜ-ਸਰੂਪ ਵਿਚ ਇਸਥਿਤ ਹੁੰਦਾ ਹੋਇਆ (੨) 'ਵਿਆਪਕ' ਵੀ ਹੈ—

(੧) **ਏਕੰਕਾਰੁ ਨਿਰੰਜਨੁ ਨਿਰਭਉ** (੧) ਅਪਰੰਪਰ ਪਾਰਬ੍ਰਹਮ
(੨) **ਸਭ ਜਲਿ ਥਲਿ ਰਹਿਆ ਸਮਾਈ॥੨੦॥** (੨) ਵਿਆਪਕ

*(ਰਾਮਕਲੀ ਮ: ੫, ਪੰਨਾ ੯੧੬)*

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਵੀਚਾਰ ਅਨੁਸਾਰ "ਗੁਰੂ ਜੀ ਨੇ 'ੴ' ਅੱਖਰ ਨੂੰ ਪਹਿਲਾ ਥਾਂ ਦਿਤਾ ਹੈ। ਗੋਯਾ, ਸੁਰਾਂ ਵਿਚ 'ੳ' ਨੂੰ ਸ਼੍ਰੋਮਣੀ ਸੁਰ ਥਾਪਿਆ ਹੈ। ਇਸ ਕਰਕੇ ਇਸ ਦਾ 'ੴ' ਰੂਪ ਬਣਾ ਕੇ ਆਪਣੇ ਅਗਮ ਅਗੋਚਰ ਤੇ ਨਿਰਾਲੇ ਏਕੰਕਾਰ ਨੂੰ ਘੱਟ ਘੱਟ ਦਾ ਵਾਸੀ ਤੇ ਸਾਰੀ ਰਚਨਾ ਦਾ ਮੁਢ, ਮੂਲ ਅਤੇ ਫੇਰ ਸਾਰੇ ਪਸਾਰੇ ਵਿਚ ਵਿਆਪਕ ਕਰਤਾ ਦੱਸਣ ਲਈ '੧' ਦੇ ਨਾਲ ਲਾ ਦਿਤਾ।"

*(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ)*

ਉਪਰੋਕਤ ਵੀਚਾਰ ਦੀ ਪੁਸ਼ਟੀ ਵਿਚ ਭਾਈ ਸਾਹਿਬ ਨੇ ਇਹ ਢੁਕਵੇਂ ਪ੍ਰਮਾਣ ਦਿਤੇ ਹਨ:

(੧) **ਆਪੀਨ੍ਹੈ ਆਪੁ ਸਾਜਿਓ,** '੧'
**ਆਪੀਨ੍ਹੈ ਰਚਿਓ ਨਾਉ॥** 'ੴ'
(੨) **ਦੁਯੀ ਕੁਦਰਤਿ ਸਾਜੀਐ** 'ਸ੍ਰਿਸ਼ਟੀ'
**ਕਰਿ ਆਸਣੁ ਡਿਠੋ ਚਾਉ॥** 'ਦ੍ਰਿਸ਼ਟਾ'

# ਮੁਖ-ਬੰਧ

*ਪ੍ਰੋ: ਦੀਵਾਨ ਸਿੰਘ ਐਮ.ਏ. (ਅੰਗਰੇਜ਼ੀ, ਫ਼ਾਰਸੀ, ਪੰਜਾਬੀ), ਪੀ-ਐਚ.ਡੀ.*
*ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ*

ਇਹ ਪੁਸਤਕ *ਗੁਰਮਤਿ ਵਿਆਖਿਆਨ* ਪ੍ਰਿੰ: ਹਰਿਭਜਨ ਸਿੰਘ ਦੇ ਧਾਰਮਕ ਲੇਖਾਂ ਦਾ ਸੰਗ੍ਰਹਿ ਹੈ। ਇਸ ਵਿਚ ਗੁਰਮਤਿ ਅਤੇ ਸਿੱਖ ਧਰਮ ਦੇ ਕਈ ਮਹੱਤਵਪੂਰਨ ਸਿਧਾਂਤਾਂ ਅਤੇ ਉਦੇਸ਼ਾਂ ਦੀ ਬੜੀ ਖੁੱਲ੍ਹੀ ਚਰਚਾ ਅਤੇ ਭਰਪੂਰ ਵਿਆਖਿਆ ਕੀਤੀ ਗਈ ਹੈ। ਪ੍ਰਿੰਸੀਪਲ ਸਾਹਿਬ ਦੇ ਬੜੇ ਲੰਮੇ ਅਤੇ ਦੀਰਘ ਧਾਰਮਕ ਤਜਰਬੇ ਤੇ ਅਧਿਐਨ ਦਾ ਨਿਚੋੜ ਇਨ੍ਹਾਂ ਲੇਖਾਂ ਵਿਚ ਵਿਦਮਾਨ ਹੈ। ਇਸ ਤਰ੍ਹਾਂ ਇਹ ਪੁਸਤਕ ਸਿੱਖ ਧਰਮ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਦੇ ਚਾਹਵਾਨ ਪ੍ਰਾਣੀਆਂ ਲਈ ਇਕ ਅਤਿ ਲਾਭਕਾਰੀ ਸੋਮਾ ਤੇ ਸਾਧਨ ਬਣ ਗਈ ਹੈ।

ਪ੍ਰਿੰਸੀਪਲ ਸਾਹਿਬ, ਨਾ-ਕੇਵਲ ਸਿੱਖਾਂ ਦੇ ਸ਼ੋਮਣੀ ਧਰਮ-ਪ੍ਰਚਾਰ-ਕੇਂਦਰ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ' ਦੇ ਕਾਫ਼ੀ ਸਮੇਂ ਤੋਂ ਅਧਿਆਪਕ ਅਤੇ ਪ੍ਰਿੰਸੀਪਲ ਦੀ ਉੱਚੀ ਪਦਵੀ ਦੇ ਸਵਾਮੀ ਚਲੇ ਆ ਰਹੇ ਹਨ; ਸਗੋਂ, ਸਿੱਖਾਂ ਦੇ ਸਭ ਤੋਂ ਸੁ-ਪ੍ਰਸਿੱਧ ਤੇ ਸੁਵਕਤਾ (Eloquent) ਪ੍ਰਚਾਰਕ (ਮਿਸ਼ਨਰੀ) ਤੇ ਵਿਆਖਿਆਕਾਰ ਮੰਨੇ ਗਏ ਹਨ। ਇਨ੍ਹਾਂ ਲੇਖਾਂ ਵਿਚ ਵੀ ਉਨ੍ਹਾਂ ਦੇ ਅਦੁੱਤੀ ਵਿਆਖਿਆ-ਕਾਰੀ ਗੁਣਾਂ ਅਤੇ ਉੱਤਮ ਭਾਸ਼ਨਕਾਰੀ-ਢੰਗਾਂ ਦੀ ਝਲਕ ਮਿਲ ਜਾਂਦੀ ਹੈ। ਉਨ੍ਹਾਂ ਦੇ ਲਿਖਣ-ਢੰਗ ਦੀ ਵਿਲੱਖਣ ਵਿਸ਼ੇਸ਼ਤਾ ਵੀ ਇਸੇ ਕਾਰਨ ਭਾਸ਼ਨਕਾਰੀ (Declamatory) ਕਲਾ-ਜੁਗਤੀਆਂ ਨਾਲ ਸੰਬੰਧਤ ਕੀਤੀ ਜਾ ਸਕਦੀ ਹੈ। ਇਕ ਅਸਲੋਂ ਮੌਲਿਕ ਤੇ ਉਪਯੋਗੀ ਲੇਖ 'ਅਨੰਦ-ਵਿਵਾਹ' ਦਾ ਪਹਿਲਾ ਵਾਕ ਲੇਖਕ ਦੀ ਸੁੰਦਰ ਸ਼ੈਲੀ ਦਾ ਸੂਚਕ ਹੈ:

"ਜਿਵੇਂ ਮਾਲਣ ਫੁੱਲਾਂ ਦਾ ਹਾਰ ਗੁੰਦਣ ਸਮੇਂ ਅਖ਼ੀਰ ਉਤੇ ਇਕ ਵੱਡਾ ਸਾਰਾ ਫੁੱਲ ਗੁੰਦਦੀ ਅਤੇ ਉਸ ਨੂੰ ਮੇਰ (ਸ਼ੋਮਣੀ) ਫੁੱਲ ਆਖਦੀ ਹੈ, ਤਿਵੇਂ ਹੀ ਮਨੁੱਖ ਦੀ ਜੀਵਨ-ਤੋਰ ਵਿਚ ਜਿੰਨੀਆਂ ਵੀ ਧਾਰਮਕ ਜਾਂ ਸਮਾਜਕ ਰਸਮਾਂ ਆਉਂਦੀਆਂ ਹਨ, ਵਿਆਹ ਦੀ ਰੀਤ ਉਹਨਾਂ ਸਭਨਾਂ 'ਚੋਂ ਉੱਤਮ, ਸੁਭਾਵਕ ਅਤੇ ਸ਼ੋਮਣੀ ਮੰਨੀ ਗਈ ਹੈ।"

ਲੇਖਕ ਨੇ ਗੁਰਮਤਿ ਦੀ ਵਿਆਖਿਆ ਕਰਦੇ ਹੋਏ ਹੋਰ ਧਰਮ (ਹਿੰਦੂ ਧਰਮ, ਬੁੱਧ ਧਰਮ, ਇਸਲਾਮ, ਈਸਾਈ ਧਰਮ ਆਦਿ) ਸੰਸਾਰ ਦੇ ਪਰਮੁੱਖ ਧਰਮਾਂ ਦੇ ਤੁਲਨਾਤਮਕ

'ੴ' ਉਪਰੰਤ ਜੋ ਪਹਿਲਾ ਪਦ ਮੂਲ-ਮੰਤ੍ਰ ਵਿਚ ਆਇਆ ਹੈ, ਉਹ 'ਸਤਿ' ਹੈ। 'ਸਤਿ' ਜਾਂ 'ਸੱਚ' ਮਨੁੱਖ ਦੀ ਜੀਵਨ-ਨਈਆ ਨੂੰ ਸੰਸਾਰ-ਸਾਗਰ ਵਿਚੋਂ, ਜਿਸ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀਆਂ ਛੱਲਾਂ ਅਤੇ ਈਰਖਾ, ਦਵੈਖ ਤੇ ਕੂੜ-ਕੁਸੱਤ ਦੇ ਕੱਪਰ ਪੈ ਰਹੇ ਹਨ, ਪਾਰ ਲਾਉਣ ਲਈ ਓਵੇਂ ਹੀ ਜ਼ਰੂਰੀ ਵਸਤੂ ਹੈ; ਜਿਵੇਂ ਸਮੁੰਦਰੀ ਜਹਾਜ਼ਾਂ ਲਈ ਅੰਨ੍ਹੇਰੇ ਤੂਫ਼ਾਨਾਂ ਵਿਚਦੀ ਲੰਘ ਕੇ ਮਿੱਥੀ ਮੰਜ਼ਲ ਉਤੇ ਪੁੱਜਣ ਲਈ 'ਕੰਪਾਸ'। ਏਸੇ ਲਈ 'ਸਤਿ' ਪਦ ਨੂੰ 'ੴ' ਤੋਂ ਬਾਅਦ ਮੂਲ-ਮੰਤ੍ਰ ਵਿਚ ਉਹ ਅਸਥਾਨ ਪ੍ਰਾਪਤ ਹੈ ਜੋ ਅਕਾਲ ਪੁਰਖ ਨਾਲ ਸੰਬੰਧਤ ਹੋਰ ਕਿਸੇ ਪਦ ਨੂੰ ਨਹੀਂ।

'ਸਤਿ' ਪਦ ਅਸਲ ਵਿਚ '੧' ਦਾ ਟੀਕਾ ਅਥਵਾ 'ਅਕਾਲ ਪੁਰਖ' ਦਾ ਹੀ ਦੂਜਾ ਨਾਂ ਹੈ। ਗੁਰੂ ਜੀ ਮੂਲ-ਮੰਤ੍ਰ ਉਚਾਰਨ ਉਪਰੰਤ ਜੇ ਕਿਸੇ ਸ਼ਬਦ ਰਾਹੀਂ ਅਕਾਲ ਪੁਰਖ ਦੀ ਵਿਆਖਿਆ ਅਥਵਾ ਪਰਿਭਾਸ਼ਾ ਕਰਦੇ ਹਨ ਤਾਂ ਉਹ 'ਸਤਿ' ਜਾਂ 'ਸਚ' ਦਾ ਸ਼ਬਦ ਹੀ ਹੈ:

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥ *(ਜਪੁਜੀ)*

ਉਪਰੋਕਤ ਸਿਫ਼ਤ ਵਾਲੀ ਹਸਤੀ ਇੱਕ, ਕੇਵਲ ਇੱਕ ਹੈ, ਜਿਸ ਨੂੰ ਗੁਰਦੇਵ ਨੇ ਆਦਿ ਵਿਚ 'ੴ' ਕਰ ਕੇ ਲਖਾਇਆ ਹੈ। ਇਸ ਤਰ੍ਹਾਂ 'ੴ' ਤੇ 'ਸਤਿ' ਅਭੇਦ ਹਨ।

ਗੁਰੂ ਜੀ ਨੇ ਅਕਾਲ ਪੁਰਖ, ਵਾਹਿਗੁਰੂ, ਹਰੀ ਆਦਿ ਸਮਾਨ-ਅਰਥਕ ਸ਼ਬਦਾਂ ਤੋਂ ਬਾਅਦ ਜਿਤਨਾ ਜ਼ੋਰ 'ਸੱਚ' ਉਤੇ ਦਿਤਾ ਅਤੇ ਇਸ ਪਦ ਦੀ ਵਰਤੋਂ ਕੀਤੀ ਹੈ, ਉਤਨੀ ਹੋਰ ਕਿਸੇ ਪਦ ਦੀ ਨਹੀਂ। ਸੱਚ ਦੀ ਅਣਹੋਂਦ ਦਾ ਨਾਂ ਹੀ ਕੂੜ ਹੈ, ਸੱਚ ਦੇ ਅਭਾਵ ਉਤੇ ਕੂੜ ਕੀ ਕੀ ਕਾਰੇ ਵਰਤਾਉਂਦਾ ਹੈ, ਜ਼ਰਾ ਗੁਰੂ-ਬਾਬੇ ਦੇ ਆਪਣੇ ਸ਼ਬਦਾਂ ਵਿਚ ਹੀ ਵਾਚੋ:

(ੳ) ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥
ਉਨਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥
ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ, ਕੂੜੁ ਰਹਿਆ ਭਰਪੂਰਿ ॥ *(ਆਸਾ ਕੀ ਵਾਰ, ਪੰਨਾ ੪੭੧)*

(ਅ) ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ *(ਮ: ੧, ਵਾਰ ਮਾਝ, ਪੰਨਾ ੧੪੫)*

(ੲ) ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥

ਪਰ ਸ਼ਰਤ ਇਹ ਹੈ ਕਿ ਸਿਖ :

ਗੁਰ ਬਚਨੀ ਹਰਿਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥੧॥੧੮॥ (ਪੰਨਾ ੨੮੬)

ਸੇਵਕ ਇਹਨਾਂ ਗੁਣਾਂ ਅਥਵਾ ਬਿਰਤੀ ਦਾ ਧਾਰਨੀ ਹੋਵੇ :

ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
ਨਾਨਕ, ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥੧੮॥ (ਪੰਨਾ ੨੮੭-੮੮)

ਉਪਰੋਕਤ ਰਚਨਾ ਵਿਚ ਇਹ ਦੋ ਨੁਕਤੇ ਵਿਸ਼ੇਸ਼ ਤੌਰ ਉਤੇ ਨੋਟ ਕਰਨ ਵਾਲੇ ਹਨ। ਏਥੇ, 'ਸੇਵਕ ਤੇ ਸਿਖ' ਦੋਵੇਂ ਪਦ ਸਮ-ਅਰਥਕ (Synonymous) ਹਨ। ਸਹੀ ਸੇਵਕ ਹੀ ਪੂਰਨ ਸਿਖ ਤੇ ਅਨਿੰਨ ਸੇਵਕ ਹੈ। ਦੂਜੇ, ਇਹ ਚੇਤਾਵਨੀ ਹੈ ਕਿ ਸੇਵਕ ਅਥਵਾ ਸਿਖ ਦੀ ਪਰਮ ਪਦਵੀ, ਗੁਰੂ ਦੀ ਸਿਖਿਆ ਅਤੇ ਪ੍ਰਭੂ ਦੀ ਕਿਰਪਾ ਦੁਆਰਾ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ। 'ਗੁਰਪ੍ਰਸਾਦਿ' ਦੀ ਇਹ ਗੱਲ ਚੇਤੇ ਰੱਖਣ ਨਾਲ ਸੇਵਕ ਮਾਨ ਅਭਿਮਾਨ ਤੋਂ ਬਚਿਆ ਰਹਿੰਦਾ ਹੈ। ਇਹ ਚੇਤਾਵਨੀ ਕਿਤਨੀ ਅਹਿਮ ਹੈ, ਇਹ ਹਕੀਕਤ ਪੰਜਵੇਂ ਗੁਰੂ ਜੀ ਦੇ ਇਹਨਾਂ ਫ਼ੁਰਮਾਨਾਂ ਤੋਂ ਸਪੱਸ਼ਟ ਹੋ ਜਾਂਦੀ ਹੈ :

ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ ॥
ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ ॥੨॥੯੬॥ (ਪੰਨਾ ੫੧)

ਏਥੇ ਇਸ ਭੇਦ ਨੂੰ ਕਿ ਕਰੋੜਾਂ ਵਿਚੋਂ ਕੋਈ ਇਕ ਅੱਧ ਹੀ, 'ਤੱਤ ਸਮਦਰਸੀ', ਵਿਅਕਤੀ ਹੀ, ਪਰਮ ਸਤਿ ਨੂੰ ਸਮਝਣ ਤੇ ਧਾਰਨ ਵਾਲਾ ਸੇਵਕ ਹੁੰਦਾ ਹੈ, ਸ੍ਰੀ ਗੁਰੂ ਅਮਰਦਾਸ ਜੀ ਇਸ ਸਚਾਈ ਨੂੰ ਇਉਂ ਪਰਪੱਕ ਕਰਾਉਂਦੇ ਹਨ ਕਿ ਸਫਲ ਸੇਵਾ ਅਤਿ ਬਿਖਮ ਹੈ ਅਤੇ ਗੁਰ-ਸ਼ਬਦ ਦੁਆਰਾ ਆਪਾ-ਭਾਵ, ਮੈਂ ਤੇ ਹਉਮੈ ਨੂੰ ਮਾਰੇ ਬਿਨਾਂ ਕਮਾਉਣੀ ਅਸੰਭਵ ਹੈ :

ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ, ਤਾ ਸੇਵਾ ਪਵੈ ਸਭ ਥਾਇ ॥ (ਪੰਨਾ ੬੪੯)

(੫)

ਸਿੱਖੀ ਵਿਚ 'ਸੇਵਾ ਦਾ ਸੰਕਲਪ' ਤੇ ਇਸ ਸੰਕਲਪ ਦੀ ਸਤਿਗੁਰੂਆਂ ਤੇ ਗੁਰੂ ਕੇ ਸਿੱਖਾਂ ਵਲੋਂ ਕੀਤੀ ਕਮਾਈ ਦਾ ਬਿਉਰਾ ਬਹੁਤ ਉਚੇਰਾ ਤੇ ਲੰਮੇਰਾ ਹੈ। ਸਤਿਗੁਰੂਆਂ ਦੇ ਕਥਨ ਤੇ ਕਰਤੱਵ ਦਾ ਮੁਖ ਨਿਸ਼ਾਨਾ ਹੈ—ਧਰਮ ਦਾ ਬੋਲ ਬਾਲਾ, ਅਥਵਾ ਧਰਮ-ਅਸਥਾਪਨ। ਇਹ ਨਿਸ਼ਾਨਾ ਪੂਰਾ ਹੋ ਸਕਦਾ ਹੈ, ਵਾਹਿਗੁਰੂ ਦੇ ਅਨਿੰਨ ਸੇਵਕ, ਦਾਸ ਬਣਿਆਂ। ਧਰਮ-ਬਿਰਧੀ ਬਾਰੇ ਸ੍ਰੀ ਦਸਮੇਸ਼ ਜੀ ਦਾ ਬਰ-ਹੱਕ ਐਲਾਨ ਹੈ ਕਿ :

ਸਚਾਈ ਚੂੰਕਿ ਦੇਸ਼-ਕਾਲ ਦੀ ਹੱਦ ਤੋਂ ਉਪਰ ਹੈ, ਇਸ ਲਈ 'ੴ' ਦੀ ਲੋਅ ਵਿਚ ਤੁਰਨ ਵਾਲੇ ਬੰਦਿਆਂ ਦੇ ਵੀਚਾਰਾਂ ਤੇ ਸਦੀਵੀ ਸਿਧਾਂਤਾਂ ਬਾਰੇ, ਪਰਸਪਰ ਕੋਈ ਅੰਤਰ ਨਹੀਂ। 'ਸੌ ਸਿਆਣਿਆਂ ਇਕੋ ਮਤ' ਵਾਲੀ ਗੱਲ ਹੈ। ਇਹੀ ਕਾਰਨ ਹੈ ਕਿ ਇੰਗਲੈਂਡ ਦਾ ਨੇਤਰ-ਹੀਨ ਪ੍ਰਸਿੱਧ ਕਵੀ ਮਿਲਟਨ ਵੀ ਇਸ ਸਚਾਈ ਨੂੰ ਇਉਂ ਹੀ ਬਿਆਨ ਕਰਦਾ ਹੈ:

Truth is as impossible to be soiled by an outward touch as the sun-beam.

[ਭਾਵ—ਸੱਚ ਨੂੰ ਕਿਸੇ ਵੀ ਬਾਹਰੀ ਵਸਤੂ ਨਾਲ ਮੈਲਾ ਕਰਨਾ ਉਸੇ ਤਰ੍ਹਾਂ ਅਸੰਭਵ ਹੈ ਜਿਵੇਂ ਕਿ ਸੂਰਜ ਦੀ ਕਿਰਨ ਨੂੰ।]

ਸ਼ੈਕਸਪੀਅਰ, ਸੰਸਾਰ ਪ੍ਰਸਿਧ ਮਨੋਵਿਗਿਆਨੀ ਤੇ ਮਹਾਨ ਨਾਟਕਕਾਰ ਵੀ ਇਸ ਹਕੀਕਤ ਨੂੰ ਇਉਂ ਪੇਸ਼ ਕਰਦਾ ਹੈ:

Truth is truth to the end of reckoning.

[ਭਾਵ—ਸੱਚ ਪਰਲੋ ਤਕ ਸੱਚ ਹੀ ਰਹੇਗਾ।]

ਮੇਲੋ: ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ॥੨॥ (ਮ: ੧, ਪੰਨਾ ੯੫੩)

## ਰੱਬ ਦਾ ਜ਼ਾਤੀ ਨਾਮੁ

ਵਾਹਿਗੁਰੂ ਜੀ ਦੇ ਦੋ ਪ੍ਰਕਾਰ ਦੇ ਨਾਮ ਹਨ—ਇਕ ਜ਼ਾਤੀ ਤੇ ਦੂਜੇ ਸਿਫ਼ਾਤੀ ਜਾਂ ਕਿਰਤਮ ਨਾਮ। ਗੁਣ ਜਾਂ ਕਰਮ ਕਰਕੇ ਪਏ ਨਾਵਾਂ ਨੂੰ ਕਿਰਤਮ ਜਾਂ ਕਰਮ ਨਾਮ ਕਰਕੇ ਦਸਿਆ ਗਿਆ ਹੈ। ਉਦਾਹਰਣ ਵਜੋਂ—ਰਹੀਮ, ਕਰੀਮ, ਅਨੀਲ, ਅਗਮ, ਅਗੋਚਰ, ਅਭੰਜ, ਅਨੂਪ, ਪ੍ਰਤਿਪਾਲ, ਗਹਿਰ, ਗੰਭੀਰ ਤੇ ਬਖ਼ਸ਼ਿੰਦ ਆਦਿ ਸਭ ਕਰਮ ਨਾਮ ਹਨ। ਇਸ ਤੋਂ ਸੁਤੇ ਹੀ ਇਹ ਭਾਵ ਵੀ ਨਿਕਲਦਾ ਹੈ ਕਿ ਪ੍ਰਭੂ ਦਾ ਕੋਈ ਅਕਰਮ ਜਾਂ ਅਕਿਰਤਮ ਨਾਮ ਵੀ ਅਵੱਸ਼ ਹੋਵੇਗਾ। ਇਸ ਅਕਿਰਤਮ ਨਾਮ ਨੂੰ ਉਸ ਦਾ ਜ਼ਾਤੀ ਨਾਮ ਕਿਹਾ ਜਾ ਸਕਦਾ ਹੈ। ਗੁਰਦੇਵ ਨੇ ਪ੍ਰਭੂ ਦਾ ਜ਼ਾਤੀ ਨਾਮ ਹੋਣ ਦਾ, ਇਹ ਆਲ੍ਹਾ ਤੇ ਅਦੁੱਤੀ ਰੁਤਬਾ ਵੀ, 'ਸਤਿ' ਨੂੰ ਦਿਤਾ ਹੈ। ਫ਼ੁਰਮਾਨ ਹੈ:

ਕਿਰਤਮ ਨਾਮ ਕਥੇ ਤੇਰੇ ਜਿਹਬਾ॥
ਸਤਿ[1] ਨਾਮੁ ਤੇਰਾ ਪਰਾ ਪੂਰਬਲਾ[2]॥ (ਪੰਨਾ ੧੦੮੩)

1. ਸਭ ਤੋਂ ਸ੍ਰੇਸ਼ਟ ਤੇ ਮੁੱਢਲਾ।
2. ਗੁਰਬਾਣੀ ਵਿਚ ਆਏ ੫੨੨ ਮੰਗਲਾਂ ਵਿਚ ਪਦ 'ਨਾਮੁ' ਦੀ ਵਰਤੋਂ ਨਹੀਂ, ਪਰੰਤੂ ਬਾਕੀ ਦੇ ੩੩ ਸੰਪੂਰਨ ਮੰਗਲਾਂ, ਅਥਵਾ ਮੂਲ-ਮੰਤ੍ਰਾਂ ਅਤੇ ਦਸਾਂ ਸੰਖੇਪ ਮੰਗਲਾਂ ਵਿਚ 'ੴ ਸਤਿ' ਦੇ ਨਾਲ 'ਨਾਮੁ' ਪਦ ਦੀ ਵਰਤੋਂ ਕੀਤੀ ਗਈ ਹੈ। ਵਾਸਤਵ ਵਿਚ 'ੴ, ਸਤਿ, ਨਾਮੁ' ਚਾਰੇ ਪਦ ਹੀ 'ਅਕਾਲ ਪੁਰਖ ਵਾਹਿਗੁਰੂ' ਦੇ ਸਰੂਪ ਦੇ ਲਖਾਇਕ ਹਨ ਅਤੇ ਬਾਅਦ ਵਿਚ ਵਰਤੇ 'ਕਰਤਾ, ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ' ਪਦ ਉਸ ਦੇ ਲੱਛਣ ਅਥਵਾ ਗੁਣ ਹਨ। ਇਸ ਤੋਂ ਅਗੇ 'ਗੁਰ ਪ੍ਰਸਾਦਿ' ਹੈ। 'ਗੁਰ ਪ੍ਰਸਾਦਿ' ਦੇ ਅਰਥ 'ਗੁਰੂ ਦੀ ਕਿਰਪਾ ਦੁਆਰਾ' ਸ਼ੁਧ ਹਨ। 'ਗੁਰ' ਦਾ 'ਰ' ਸੰਬੰਧਕੀ ਰੂਪ ਹੋਣ ਕਰਕੇ ਮੁਕਤਾ ਅੰਤ ਹੈ ਅਤੇ 'ਪ੍ਰਸਾਦਿ' ਕਰਣ ਕਾਰਕ ਵਿਚ ਹੋਣ ਕਰਕੇ ਅਰਥ ਹਨ—ਕਿਰਪਾ ਦੁਆਰਾ। ਇਸ ਵਿਚਾਰ ਦੀ ਪੁਸ਼ਟੀ ਤੇ ਵਿਆਖਿਆ ਲਈ ਅਸੀਂ ਸੁਯੋਗ ਪਾਠਕ ਜੀ ਦਾ ਧਿਆਨ ਸੁਖਮਨੀ ਸਾਹਿਬ ਦੇ ਛੇਵੇਂ ਸਲੋਕ ☛

ਸੋ ਇਹ ਕੁਝ ਕੁ ਅਨੁਮਾਨ ਤੇ ਝਲਕ ਹੈ ਉਸ ਤਸੱਵਰ ਤੇ ਤਖ਼ੱਯਲ ਦੀ, ਜੋ 'ਸਤਿ' ਅਥਵਾ 'ਸੱਚ' ਬਾਰੇ ਨਿਰੰਕਾਰੀ ਬਾਬੇ ਜੀ ਦੇ ਧੁਰ ਅੰਦਰ ਵਸਦੇ ਸਨ। ਜਦ ਬਾਬਾ ਜੀ ਨੇ ਜਪੁਜੀ ਵਿਚ ਵੀ ਪ੍ਰਭੂ ਦੇ ਸਦੀਵੀ ਤੇ ਮੁਢਲੇ ਗੁਣਾਂ ਦਾ ਬਿਉਰਾ ਦਿਤਾ ਹੈ ਤਾਂ ਉਸ ਨੂੰ 'ਸਤਿ, ਸੁਹਾਣ ਸਦਾ ਮਨਿ ਚਾਉ' (ਪ: ੨੧) ਕਰ ਕੇ ਹੀ ਦਰਸਾਇਆ ਹੈ। ਭਾਵ ਉਹ ਸਤਿ ਹੈ, ਸੁੰਦਰ ਹੈ ਤੇ ਚੇਤੰਨ ਹੈ, ਸਤਿ ਚਿਤ, ਅਨੰਦ ਹੈ। ਸ੍ਰੀ ਦਸਮੇਸ਼ ਜੀ ਵੀ ਜਾਪੁ ਸਾਹਿਬ ਵਿਚ ਜਿਥੇ ਵਾਹਿਗੁਰੂ ਦੇ ਹੋਰ ਅਨੇਕ ਕਰਮ-ਨਾਮ ਉਚਾਰਦੇ ਹਨ, ਉਥੇ ਉਸ ਨੂੰ ਗ਼ਾਤੀ (ਅਕਰਮ) ਨਾਮ ਦੇਣ ਵੇਲੇ ਸਦਾ 'ਸਚਦਾ-ਨੰਦ' ਕਰਕੇ ਸਨਮਾਨਦੇ ਹਨ।

ਆਸਤਕ ਜਗਤ ਦੇ ਸਮੂੰਹ ਮਤ-ਸੰਚਾਲਕਾਂ ਤੇ ਦਾਨਿਆਂ ਪੁਰਸ਼ਾਂ ਦਾ ਅਕਾਲ ਪੁਰਖ ਬਾਰੇ ਹੋਰ ਕਿਸੇ ਨੁਕਤੇ ਉਤੇ ਭਾਵੇਂ ਮੱਤ-ਭੇਦ ਹੋਵੇ, ਪਰੰਤੂ ਇਸ ਗੱਲ ਉਤੇ ਸਾਰੇ ਸਹਿਮਤ ਹਨ ਕਿ ਉਹ 'ਸਤਿ' ਹੈ, Existent ਅਥਵਾ ਹੋਂਦ ਵਾਲਾ ਹੈ।

ਚੌਥੇ ਗੁਰੂ ਨਾਨਕ ਦੇਵ ਜੀ, ਨਾ ਕੇਵਲ 'ਸੱਚ' ਨੂੰ ਬੁਲੰਦ ਰੁਤਬਾ ਹੀ ਦਿੰਦੇ ਹਨ;

---

☛ ਤੇ ਅਸ਼ਟਪਦੀ ਵਿਚ ਆਏ ਪਦ 'ਪ੍ਰਸਾਦੁ' ਤੇ 'ਪ੍ਰਸਾਦਿ' ਵਲ ਦਿਵਾਉਂਦੇ ਹਾਂ। ਸਲੋਕ ਵਿਚ ਇਸ ਦਾ ਰੂਪ 'ਪ੍ਰਸਾਦੁ' ਹੈ ਤੇ ਅਸਟਪਦੀ ਵਿਚ ਸਾਰੀ ਥਾਈਂ ੩੭ ਵੇਰ 'ਪ੍ਰਸਾਦਿ'।

ਗੁਰਬਾਣੀ ਵਿਚ 'ਨਾਮੁ' ਕੇਵਲ ਸੰਗਿਆ ਦੇ ਰੂਪ ਵਿਚ ਹੀ ਨਹੀਂ ਵਰਤਿਆ ਗਿਆ ਹੈ। ਨਾਮੁ, ਨਾਮੀ—ਵਾਹਿਗੁਰੂ—ਦਾ ਹੋਣ ਕਰਕੇ ਉਸ ਨਾਲ ਅਭੇਦ ਹੈ । ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਪੁਸਤਕ *ਗਰਬ ਗੰਜਨੀ* ਵਿਚ ਲਿਖਦੇ ਹਨ ਕਿ 'ਨਾਮ ਅਰ ਨਾਮੀ ਅਗਿਆਨ ਕਰਕੇ ਦੋਇ ਰੂਪ ਹੋ ਕਰ ਫੁਰਤੇ ਹੈਂ। ਗਿਆਨ ਭਏ ਤੇ ਨਾਮ ਨਾਮੀ ਏਕ ਹੋਇ ਜਾਤੇ ਹੈਂ।'

ਡਾਕਟਰ ਭਾਈ ਵੀਰ ਸਿੰਘ ਜੀ ਅਨੁਸਾਰ—ਗੁਰਬਾਣੀ ਅਨੁਸਾਰ 'ਨਾਮ' ਇਕ ਵਿਦਿਆ ਹੈ ਜੋ ਜਗਿਆਸੂ ਦੀ ਈਸ਼ਵਰ-ਪ੍ਰਾਪਤੀ ਦੀ ਅਕਾਂਖਿਆ ਤੋਂ ਲੈ ਕੇ, ਜਪ ਤੋਂ ਅਰੰਭ ਹੋ ਕੇ ਸਾਈਂ-ਮਿਲਾਪ ਤਕ ਲੈ ਜਾਂਦੀ ਹੈ।

*(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ)*

ਡਾਕਟਰ ਭਾਈ ਜੋਧ ਸਿੰਘ ਜੀ *ਗੁਰਮਤਿ ਨਿਰਣਯ* ਵਿਚ ਲਿਖਦੇ ਹਨ—ਨਾਮ ਪਦ ਇਕ ਸਰਬ-ਵਿਆਪਕ ਸ਼ਕਤੀ ਹੈ, ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ।......ਨਾਮ ਦਾ ਸਿਮਰਨ ਨਿਰੰਕਾਰ ਦੀ ਪੂਜਾ ਹੈ। ਗੁਰਵਾਕ ਹਨ:

(ੳ) ਨਾਮ ਕੇ ਧਾਰੇ ਸਗਲੇ ਜੰਤ॥
ਨਾਮ ਕੇ ਧਾਰੇ ਖੰਡ ਬ੍ਰਹਮੰਡ॥੫॥੧੬॥ *(ਗਉੜੀ ਸੁਖਮਨੀ ਮ: ੫)*

(ਅ) ਬਿਨੁ ਨਾਵੈ ਹੋਰ ਪੂਜ ਨ ਹੋਵੀ,
ਭਰਮਿ ਭੁਲੀ ਲੋਕਾਈ॥੭॥ *(ਰਾਮਕਲੀ ਮ: ੩, ਪੰਨਾ ੯੧੦)*

ਗੁਰਬਾਣੀ ਵਿਚ 'ਸਤਿ' ਅਤੇ 'ਨਾਮੁ' ਨੂੰ ਇਕੱਠਾ ਕਰਕੇ ਵੀ ਲਿਖਿਆ ਹੈ, ਅਤੇ ਇਸ ਦੇ ਜਪਣ ਦੀ ਆਗਿਆ ਕੀਤੀ ਗਈ ਹੈ—

(ੳ) ਜਪਿ ਮਨ ਸਤਿਨਾਮੁ ਸਦਾ ਸਤਿਨਾਮੁ॥ *(ਧਨਾਸਰੀ ਮ: ੪, ਪੰਨਾ ੬੭੦)*

(ਅ) ਸਤਿ ਰੂਪੁ ਸਤਿਨਾਮੁ ਕਰਿ, ਸਤਿਗੁਰ ਨਾਨਕ ਦੇਉ ਜਪਾਇਆ।੧॥

*(ਭਾ: ਗੁਰਦਾਸ ਜੀ, ਵਾਰ ੨੪)*

ਭਾਈ ਸਾਹਿਬ ਭਾ: ਕਾਨ੍ਹ ਸਿੰਘ ਜੀ 'ਸਤਿ ਨਾਮੁ' ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ—ਸਤਿ (ਸਤ੍ਯ) ਇਹ ਨਾਮ, ਅਥਵਾ ਸਤ੍ਯ ਹੈ ਜਿਸ ਅਕਾਲ ਪੁਰਖ ਦਾ ਨਾਮ, ਉਹ ਸਿਖਾਂ ਦਾ ਉਪਾਸ਼੍ਯ ਦੇਵ ਹੈ, ਇਸ ਭਾਵ ਅਨੁਸਾਰ ਸਤਿਨਾਮੁ ਦਾ ਉਪਦੇਸ਼ ਹੈ। ਚਿੰਤਨ ਅਤੇ ਜਪ ਸਮੇਂ, 'ਸਤਿ ਨਾਮੁ' ਸ਼ਬਦ ਦਾ ਅਭਿਆਸ ਨਹੀਂ ਹੋਂਦਾ, ਕੇਵਲ 'ਸਤਿ' ਦਾ ਹੋਇਆ ਕਰਦਾ ਹੈ। ਨਾਮ ਸ਼ਬਦ ਇਦੰਤਾ (ਅਪਣਤ) ਬੋਧਕ ਹੈ, ਜਿਵੇਂ ਹਰਿ ਨਾਮੁ, ਰਾਮ ਨਾਮੁ ਆਦਿਕ ਵਿਚ ਨਾਮ ਸ਼ਬਦ ਵੇਖੀਦਾ ਹੈ।

*(ਗੁਰਮਤਿ ਮਾਰਤੰਡ, ਪੰਨਾ ੧੨੯)*

ਸਗੋਂ, ਹਰ ਹਾਲਤ ਵਿੱਚ 'ਸੱਚ' ਬੋਲਣ ਵਾਲਿਆਂ ਤੋਂ ਬਲ-ਬਲ, ਸਦ-ਵਾਰਨੇ ਵੀ ਜਾਂਦੇ ਹਨ, ਚਉਖੰਨੀਏ ਹੁੰਦੇ ਹਨ। ਆਪ ਜੀ ਦਾ ਵਾਕ ਹੈ:

**ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥੨੧॥**

*(ਵਾਰ ਗਉੜੀ ਮ: ੪, ਪੰਨਾ ੩੧੨)*

ਪਰੰਤੂ, ਸੱਚ ਗਿਦਿਉਂ ਬੋਲਣਾ ਹੈ, ਦਿਨ ਰਾਤ ਬੋਲਣਾ ਹੈ,ਹਰ ਅਭੀ ਨਭੀ ਵੇਲੇ ਬੋਲਣਾ ਹੈ। ਆਦਿ ਗੁਰੂ ਜੀ, ਸ੍ਰੀ 'ਆਸਾ ਕੀ ਵਾਰ' ਵਿਚ ਕੁਝ ਨਿਸ਼ਾਨੀਆਂ, ਕੁਝ ਥਹੁ-ਪਤੇ, ਕੁਝ ਅਲਾਮਤਾਂ ਦਾ ਵੇਰਵਾ ਵੀ ਦਿੰਦੇ ਹਨ, ਜੋ ਸੱਚ ਬੋਲਣ ਵਾਲਿਆਂ ਵਿਚ ਵਾਪਰਦੀਆਂ ਅਥਵਾ ਆ ਪਰਵੇਸ਼ ਕਰਦੀਆਂ ਹਨ। ਜੇ ਇਹ ਨਿਸ਼ਾਨੀਆਂ ਮਨੁੱਖ ਵਿਚ ਪ੍ਰਗਟ ਨਾ ਹੋਣ ਤਾਂ ਸਮਝ ਲਵੋ ਕਿ ਉਹ ਅਜੇ ਮਨ, ਬਚਨ, ਕਰਮ ਕਰਕੇ 'ਸੱਚ' ਦਾ ਪ੍ਰਸਤਾਰ (ਉਪਾਸ਼ਕ) ਨਹੀਂ ਬਣਿਆ, ਕੂੜ ਨੂੰ ਸੱਚ-ਰੂਪੀ ਮਿੱਠੇ ਵਿਚ ਗਲੇਫ ਕੇ ਪੇਸ਼ ਕਰਨ ਦੀ ਚਤੁਰਾਈ ਦੁਆਰਾ ਠੱਗੀ ਮਾਰ ਰਿਹਾ ਹੈ। ਪਰੰਤੂ ਅਸੀਂ ਹਾਂ ਕਿ ਸਾਨੂੰ ਕਦੀ ਇਨ੍ਹਾਂ ਸਚਾਈਆਂ ਵਲ ਪੂਰਾ ਗਹੁ ਕਰਨ, ਇਨ੍ਹਾਂ ਨੂੰ ਘੋਖਣ ਤੇ ਧਾਰਨ ਕਰਨ ਦੀ [1]ਫੁਰਸਤ ਹੀ ਨਹੀਂ ਮਿਲਦੀ, ਵਰਨਾ, ਇਹ ਕਿਵੇਂ ਹੋ ਸਕਦਾ ਹੈ ਕਿ ਅਸੀਂ 'ਬਾਬੇ' ਵਾਂਗ 'ਸੀਨੇ ਖਿਚ ਖਾ', ਦੀਵਾਨੇ ਹੋ, ਸੜ ਰਹੇ ਸੰਸਾਰ ਨੂੰ ਸੋਧਣ ਦਾ ਬੀੜਾ ਨਾ ਚੁੱਕੀਏ ? ਹਰਮਾਂ ਦੇ ਚੈਨ, ਆਰਾਮ ਤੇ ਅਲਪ ਸੁਖ ਹਰਾਮ ਨਾ ਹੋਣ ਸਾਡੇ ਉਤੇ, ਅਤੇ ਚੀਰ ਨਾ ਜਾਈਏ ਅਸੀਂ ਖਾਰੇ ਸਾਗਰ, ਪਰਬਤ ਤੇ ਜੰਗਲ-ਬੇਲੇ '੧ਓ ਸਤਿ' ਦਾ ਛੱਟਾ ਦੇ ਕੇ, ਠੰਢਾਂ ਵਰਤਾਉਣ ਹਿਤ ?

ਵੇਖੋ, ਜਗਤ-ਬਾਬੇ ਨੇ ਤਾਂ ਸਾਨੂੰ ਸਮਝਾਉਣ, ਬੁਝਾਉਣ ਤੇ ਜੀਵਨ-ਜੁਗਤੀ ਦੱਸਣ ਵਿਚ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ; ਪਰੰਤੂ, ਅਸੀਂ ਹਾਂ ਕਿ ਬਾਬੇ ਦੇ ਅੰਮ੍ਰਿਤ-ਬਚਨਾਂ ਦੀ ਛਹਿਬਰ ਹੇਠ ਹੁੰਦੇ ਹੋਏ ਵੀ ਵਿਰਵੇ ਹਾਂ, ਤਿਹਾਏ ਹਾਂ, ਦੁਖੀ ਹਾਂ।[2] ਮੰਜ਼ਲ ਵਲ ਵਧਣ ਲਈ ਪੁੱਗੇ ਹੋਏ ਮਹਾਂਪੁਰਸ਼ਾਂ ਦੀ, ਧੁਰ ਕੀ ਗੁਰਬਾਣੀ ਦੇ ਰੂਪ ਵਿਚ ਅਭੁੱਲ ਰਹਨੁਮਾਈ ਪ੍ਰਾਪਤ ਹੈ, ਪਰੰਤੂ ਉਧਰ ਪੈਰ ਪੁੱਟਣ ਦੀ ਥਾਂ ਅਸੀਂ ਦੰਭੀ ਪਾਖੰਡੀ ਗੁਰਾਂ ਦੇ ਪੈਰ ਫੜੀ ਬੈਠੇ ਹਾਂ। ਸੁਣੋ, ਬਾਬੇ ਦੀ ਸਾਫ਼ਗੋਈ ਤੇ ਸਪੱਸ਼ਟ ਸੇਧ, ਜੋ ਉਹ ਤ੍ਰੁੱਠ ਕੇ ਬਖ਼ਸ਼ਣ ਦੀ ਮਿਹਰੰਮਤ ਕਰ ਰਹੇ ਹਨ :

(੧) **ਸਚੁ ਤਾ ਪਰੁ ਜਾਣੀਐ, ਜਾ ਰਿਦੈ ਸਚਾ ਹੋਇ ॥**
**ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ ॥**

(੨) **ਸਚੁ ਤਾ ਪਰੁ ਜਾਣੀਐ, ਜਾ ਸਚਿ ਧਰੇ ਪਿਆਰੁ ॥**
**ਨਾਉ ਸੁਣਿ ਮਨੁ ਰਹਸੀਐ, ਤਾ ਪਾਏ ਮੋਖ ਦੁਆਰੁ ॥**

(੩) **ਸਚੁ ਤਾ ਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ ॥**
**ਧਰਤਿ ਕਾਇਆ ਸਾਧਿ ਕੈ, ਵਿਚਿ ਦੇਇ ਕਰਤਾ ਬੀਉ ॥**

---

1. ਬਗ਼ੈਰ ਬਦਰਕਾ-ਇ ਇਸ਼ਕ, ਕੇ ਰਸੀ ਬਾ ਦੋਸਤ।
ਬਗ਼ੈਰ ਜਜ਼ਬਾ-ਓ ਸ਼ੌਕਿ ਤੋ ਰਹਨੁਮਾ ਚਿ: ਕੁਨਦ।
[ਭਾਵ—ਰਾਹ ਵਿਖਾਉਣ ਵਾਲੇ ਤੋਂ ਬਿਨਾਂ ਮਿੱਤਰ (ਵਾਹਿਗੁਰੂ) ਪਾਸ ਕਿਵੇਂ ਪਹੁੰਚੇਂਗਾ ? (ਭਾਵ—ਨਹੀਂ ਪਹੁੰਚ ਸਕੇਂਗਾ)। ਪਰੰਤੂ ਤੇਰੇ ਉਤਸ਼ਾਹ ਤੇ ਸ਼ੌਕ ਤੋਂ ਬਿਨਾਂ (ਕਾਮਲ) ਆਗੂ ਵੀ ਕੀ ਕਰੇਗਾ ?]
2. ਤੁਰਾ ਕਿ: ਪਾਏ ਬਵੱਦ ਲੰਙ, ਰਹਨੁਮਾ ਚਿ: ਕੁਨੱਦ। *(ਭਾਈ ਨੰਦ ਲਾਲ ਜੀ)*
[ਭਾਵ—ਤੂੰ ਜੋ ਆਪੋਂ ਹੀ ਪੈਰੋਂ ਲੰਙਾ ਹੈਂ, ਰਾਹ ਦੱਸਣ ਵਾਲਾ ਕੀ ਕਰੇਗਾ ?]

(੪) ਸਚੁ ਤਾ ਪਰੁ ਜਾਣੀਐ, ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ॥

(੫) ਸਚੁ ਤਾਂ ਪਰੁ ਜਾਣੀਐ, ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੇ, ਬਹਿ ਰਹੈ ਕਰੇ ਨਿਵਾਸੁ॥

(੬) ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ॥
ਨਾਨਕੁ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ॥੨॥੧੦॥

*(ਆਸਾ ਕੀ ਵਾਰ, ਪੰਨਾ ੪੬੮)*

ਇਹੋ ਜਿਹਾ ਹੈ ਬਾਬੇ ਦਾ ਬਖ਼ਸ਼ਿਆ 'ਸਤਿ' ਜੋ ਜਲੰਦੇ-ਜਗਤ ਦੀ ਸਦੀਵੀ ਅਗਵਾਈ ਲਈ, ਉਨ੍ਹਾਂ ਨੇ, '੧ਓ' ਨਾਲ ਲੱਗਵਾਂ ਅੰਕਿਤ ਕੀਤਾ ਹੈ। ਅੱਜ ਦਾ ਸਿਖਰਾਂ ਛੁਹ ਰਿਹਾ ਵਿਗਿਆਨੀ ਚਾਹੇ ਚੰਦ ਤੇ ਪੁਜ ਜਾਏ, ਚਾਹੇ ਸ਼ੁੱਕਰ ਤੇ, ਚਾਹੇ ਅਰਬਾਂ ਬ੍ਰਹਮੰਡਾਂ (ਜਿਸ ਬ੍ਰਹਮੰਡ ਦਾ ਸਾਡਾ ਸੂਰਜ-ਮੰਡਲ ਇਕ ਨਿਗੂਣਾ ਜਿਹਾ ਹਿੱਸਾ ਹੈ, ਉਸ ਵਿਚ ਇਕ ਅਰਬ ਪੰਜਾਹ ਕਰੋੜ ਦੇ ਲਗਪਗ ਸੂਰਜ-ਮੰਡਲ ਹਨ) ਦੀ ਥਾਂ ਹੋਰ ਖ਼ਰਬਾਂ ਬ੍ਰਹਮੰਡਾਂ ਦਾ ਬਹੁ ਪਤਾ ਲਾ ਲਵੇ, ਉਸ ਨੂੰ ਸ਼ਾਂਤੀ ਨਿਰੰਕਾਰੀ ਸਤਿਗੁਰੂ ਦੇ '੧ਓ ਸਤਿ' ਮੂਲ-ਮੰਤ੍ਰ ਤੇ ਇਸ ਦੀ ਵਿਆਖਿਆ—ਗੁਰਬਾਣੀ ਵਿਚ ਦਰਸਾਈਆਂ ਅਬਦੀ (ਅਮਰ) ਸਚਾਈਆਂ ਨੂੰ ਸਮਝਣ ਤੇ ਰਿਦਿਓਂ ਅਪਣਾਉਣ ਤੇ ਕਮਾਉਣ ਵਿਚ ਹੀ ਪ੍ਰਾਪਤ ਹੋਵੇਗੀ। ਸਦੀਵੀ ਅਨੰਦ— 'ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ' ਦਾ ਭੇਦ ਸਮਝਣ ਵਿਚ ਹੀ ਮਿਲੇਗਾ। ਪਰਮ ਸੁਖ ਦਾ ਨਿਰਭਰ ਮਨ ਦੀ ਅਵਸਥਾ ਉਤੇ ਹੈ, ਬਾਹਰ ਦੇ ਪਦਾਰਥਾਂ ਤੇ ਸਾਧਨਾਂ ਉਤੇ ਨਹੀਂ। ਅਜਿਹੀ ਅਵਸਥਾ '੧ਓ ਸਤਿ' ਨਾਲ ਜੁੜਿਆਂ ਪ੍ਰਾਪਤ ਹੁੰਦੀ ਹੈ; ਹਜ਼ੂਰੀ ਵਿਚੋਂ ਮਿਲਦੀ ਹੈ, ਦੂਰੀ ਵਿਚੋਂ ਨਹੀਂ।

ਨਿਰੰਕਾਰੀ ਤੇ ਉਪਕਾਰੀ ਸਤਿਗੁਰੂ ਦਾ ਇਹ ਪੈਗ਼ਾਮ ਸਮੱਸਤ ਸੰਸਾਰ ਦੀਆਂ ਅਸ਼ਾਂਤ ਤੇ ਧਰਮ-ਭੁੱਖੀਆਂ ਰੂਹਾਂ ਨੂੰ ਦੇਣ ਦੀ ਜ਼ਿੰਮੇਵਾਰੀ ਉਸ ਦੇ ਨਾਮ-ਧਰੀਕ (ਨਾਮ ਦੇ ਧਾਰਨੀ) ਸਿੱਖਾਂ ਉਤੇ ਹੈ। ਜੇ ਅਸੀਂ ਬਾਬੇ ਦੀ ਹਜ਼ੂਰੀ, ਬਾਬੇ ਦੇ ਦਰਬਾਰ, ਬਾਂਹ ਲੁਡਾਉਂਦੇ ਤੇ ਸੁਰਖ਼ਰੂ ਹੋ ਕੇ ਜਾਣਾ ਲੋੜਦੇ ਹਾਂ, ਉਸਦੇ ਚਰਨਾਂ ਅਥਵਾ ਗੋਦੀ ਦੀ ਛੁਹ ਦਾ 'ਘਣਾ ਤੇ ਸਦੀਵੀ ਅਨੰਦ' ਮਾਣਨਾ ਚਾਹੁੰਦੇ ਹਾਂ; ਤਾਂ ਆਓ, ਅੱਜ, ਹੁਣੇ ਹੀ, ਤੱਤ-ਛਿਨ ਪ੍ਰਤੱਗਿਆ ਤੇ ਪ੍ਰਣ ਕਰੀਏ ਕਿ ਅਸਾਂ ਗੁਰਦੇਵ, ਬਾਬੇ ਦੀ 'ਸਿਖ ਮਤ' ਪਹਿਲਾਂ ਆਪ ਰਿਦਿਓਂ ਧਾਰਨੀ ਹੈ, ਆਪ ਸਚਿਆਰੇ ਬਣਨਾ ਹੈ ਤੇ ਫੇਰ ਸੋਜ਼-ਭਰੇ ਦਿਲ ਤੇ ਪਵਿੱਤਰ ਨਿਗਾਹ ਨਾਲ 'ਨਿਰਭਉ' ਹੋ ਕੇ ਸੰਸਾਰ ਦੇ ਕੋਨੇ ਕੋਨੇ ਤਕ '੧ਓ ਸਤਿ' ਉਤੇ ਆਸ੍ਰਤ 'ਨਾਮ ਜਪਣ', 'ਧਰਮ ਦੀ ਕਿਰਤ ਕਰਨ' ਤੇ 'ਵੰਡ ਛਕਣ' ਦਾ ਤ੍ਰੈ-ਪਖਾ ਪੈਗ਼ਾਮ ਤੇ ਪ੍ਰੋਗਰਾਮ ਪਹੁੰਚਾਣਾ ਅਤੇ ਬਾਬੇ ਦੇ ਮਣਾਂ-ਮੂੰਹੀਂ ਰਿਣ ਵਿਚੋਂ ਇਕ ਕਿਣਕਾ ਮ਼ਾਤ੍ਰ ਅਦੱਾ ਕਰਨ ਦਾ ਨਿਮਾਣਾ ਜਿਹਾ ਜਤਨ ਕਰਨਾ ਹੈ।

ਗੁਰਦੇਵ ਆਪਣੇ ਬਿਰਦ ਦੀ ਲਾਜ ਰਖਦੇ ਹੋਏ ਅਵੱਸ਼ ਸਾਡੀ ਬਹੁੜੀ ਕਰਨਗੇ। ਵੇਖੋ, ਗੁਰੂ ਕੇ ਅਨਿੰਨ ਸਿਖ, ਭਾਈ ਗੁਰਦਾਸ ਜੀ, ਕਿਵੇਂ ਆਪਣੇ ਮਖ਼ਸੂਸ ਅੰਦਾਜ਼ ਤੇ ਪੁਖ਼ਤਾ ਵਿਸ਼ਵਾਸ ਨਾਲ ਸਾਨੂੰ ਗੁਰੂ-ਦੀਖਿਆ ਵਲ ਅਗੇ ਵਧਣ ਤੇ ਸਮੱਸਤ ਸੰਸਾਰ ਨੂੰ ਪ੍ਰਬੋਧਣ ਲਈ ਪ੍ਰੇਰ ਤੇ ਉਤਸ਼ਾਹਤ ਕਰ ਰਹੇ ਹਨ:

(ੳ) ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ,
ਸਤਿਗੁਰੁ ਕੋਟ ਪੈਂਡਾ ਆਗੇ ਹੋਇ ਲੇਤ ਹੈ॥
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,
ਸਿਮਰਨ ਤਾਹਿ ਬਾਰੰ ਬਾਰ ਗੁਰੁ ਹੇਤ ਹੈ॥
ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,
ਤਾਹਿ ਗੁਰੁ ਸਰਬ ਨਿਧਾਨ ਦਾਨ ਹੇਤ ਹੈ॥
ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧਿ ਬੋਧ,
ਨਮੋ ਨਮੋ ਨਮੋ ਨਮੋ, ਨੇਤਿ ਨੇਤਿ ਨੇਤਿ ਹੈ॥੧੧੧॥ *(ਕਬਿੱਤ ਭਾਈ ਗੁਰਦਾਸ ਜੀ)*

(ਅ) ਗੁਰਮੁਖਿ ਪੰਡਿਤੁ ਹੋਇ, ਜਗ ਪਰਬੋਧੀਐ॥
ਗੁਰਮੁਖਿ ਆਪੁ ਗਵਾਇ, ਅੰਦਰੁ ਸੋਧੀਐ॥
ਗੁਰਮੁਖਿ ਸਤੁ ਸੰਤੋਖੁ, ਨ ਕਾਮੁ ਕਰੋਧੀਐ॥
ਗੁਰਮੁਖਿ ਹੈ ਨਿਰਵੈਰੁ, ਨ ਵੈਰ ਵਿਰੋਧੀਐ॥
ਚਹੁ ਵਰਨਾ ਉਪਦੇਸੁ, ਸਹਜਿ ਸਮੋਧੀਐ॥
ਧੰਨੁ ਜਣੇਦੀ ਮਾਉ, ਜੋਧਾ ਜੋਧੀਐ॥੧੮॥

*(ਭਾਈ ਗੁਰਦਾਸ ਜੀ, ਵਾਰ ੧੯)*

ਬੋਲੇ ਸੋ ਨਿਹਾਲ—ਗੁਰਬਰ ਅਕਾਲ!

ਜ਼ਾਹਰ ਪੀਰ, ਜਗਤ ਗੁਰ ਬਾਬੇ ਦੇ ਦਰੋਂ-ਘਰੋਂ ਮਿਹਰਾਂ ਦੇ ਕਿਣਕੇ ਚੁੱਗਣ ਲਈ ਬੇਤਾਬ.

*ਗੁਰੂ ਦਾ ਲਾਲਾ ਗੋਲਾ—*
**ਹਰਿਭਜਨ ਸਿੰਘ**

